G. S. Virdy

R. L. No 2551 .4

੧ੴ

# "ਸਤਿਜੁਗ"

## ਦਾ
## ਸੰਤ-ਅੰਕ



ਸੰਪਾਦਕ–

ਚੀਫ਼ ਐਡੀਟਰ– ਇੰਦਰ ਸਿੰਘ "ਚਕ੍ਰਵਰਤੀ"

ਐਡੀਟਰ– ਬਲਵੰਤ ਸਿੰਘ

ਕੀਮਤ ੧)

# ਕਵਿਤਾਵਾਂ ਤੇ ਲੇਖ

ਸੰਖਯਾ ਪੰਨਾ



## ਜੀਵਨ–ਸੂਚੀ

## ਢੂੰਢਿ ਸਜਣ ਸੰਤ ਪਕਿਆਂ

ਨਾਨਕ ਕਚੜਿਆ ਸਿਉ ਤੋੜਿ,
ਢੂੰਢਿ ਸਜਣ ਸੰਤ ਪਕਿਆ।
ਓਇ ਜੀਵੰਦੇ ਵਿਛੁੜਹਿ,
ਓਇ ਮੁਇਆ ਨਾ ਜਾਹੀ ਛੋੜਿ।

[ਗੁਰੂ ਅਰਜਨ ਦੇਵ

ੴ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

"ਸਤਿਜੁਗ ਸਚ ਕਹੈ ਸਭ ਕੋਈ ॥ ਘਰ ਘਰ ਗੁਰਮੁਖ ਭਗਤਿ ਹੋਈ ॥"

# "ਸਤਿਜੁਗ"

ਦਾ

# ਸੰਤ-ਅੰਕ

(੨)

(ਨੰਬਰ ੨੮-੨੯) ੨੦ ਭਾਦੋਂ ਸੰਮਤ ੧੯੯੮ ਸ੍ਰੀ ਸਤਿਗੁਰੂ ਰਾਮ ਸਿੰਘ ਜੀ ੧੨੭ (ਜਿਲਦ ੧੬)

## ਭੈਰਉ ਮਹਲਾ ੫ ॥

ਸੰਤ ਮੰਡਲ ਮਹਿ ਹਰਿ ਮਨਿ ਵਸੈ।
ਸੰਤ ਮੰਡਲ ਮਹਿ ਦੁਰਤੁ ਸਭੁ ਨਸੈ।
ਸੰਤ ਮੰਡਲ ਮਹਿ ਨਿਰਮਲ ਰੀਤਿ।
ਸੰਤ ਸੰਗਿ ਹੋਇ ਏਕ ਪ੍ਰੀਤਿ ॥ ੧ ॥
ਸੰਤ ਮੰਡਲ ਤਹਾ ਕਾ ਨਾਉ।
ਪਾਰਬ੍ਰਹਮ ਕੇਵਲ ਗੁਨ ਗਾਉ ॥ ੧ ॥ ਰਹਾਉ ॥
ਸੰਤ ਮੰਡਲ ਮਹਿ ਜਨਮ ਮਰਨ ਰਹੇ।
ਸੰਤ ਮੰਡਲ ਮਹਿ ਜਮੁ ਕਿਛੂ ਨ ਕਹੈ।
ਸੰਤ ਸੰਗਿ ਹੋਇ ਨਿਰਮਲ ਬਾਣੀ।
ਸੰਤ ਮੰਡਲ ਮਹਿ ਨਾਮੁ ਵਖਾਣੀ ॥ ੨ ॥
ਸੰਤ ਮੰਡਲ ਕਾ ਨਿਹਚਲੁ ਆਸਨੁ।
ਸੰਤ ਮੰਡਲ ਮਹਿ ਪਾਪ ਬਿਨਾਸਨੁ।
ਸੰਤ ਮੰਡਲ ਮਹਿ ਨਿਰਮਲ ਕਥਾ।
ਸੰਤ ਸੰਗਿ ਹਉਮੈ ਦੁਖੁ ਨਸਾ ॥ ੩ ॥
ਸੰਤ ਮੰਡਲ ਕਾ ਨਹੀ ਬਿਨਾਸੁ।
ਸੰਤ ਮੰਡਲ ਮਹਿ ਹਰਿ ਗੁਣ ਤਾਸੁ।
ਸੰਤ ਮੰਡਲ ਠਾਕੁਰ ਬਿਸਰਾਮੁ।
ਨਾਨਕ ਓਤਿ ਪੋਤਿ ਭਗਵਾਨੁ ॥ ੪ ॥ ੨੪ ॥ ੩੭ ॥

# ਸੰਤ-ਲਖਸ਼ਣ

( ਵਲੋਂ—ਸ੍ਰੀਮਾਨ ਗਿਆਨੀ ਬਲਵੰਤ ਸਿੰਘ ਜੀ )

ਪੌਰਾਣਿਕ ਉੱਲੇਖ ਅਨੁਸਾਰ ਸੰਤਾਂ ਨੂੰ ਨਿਤ-ਅਵਤਾਰ ਮੰਨਿਆ ਗਿਆ ਹੈ। ਅਗਿਆਨ ਵਸ ਹੋਕੇ ਪ੍ਰਮਾਤਮਾਂ ਨੂੰ ਭੁਲ ਚੁਕੇ ਜੀਵਾਂ ਦੀ ਕਲਿਆਣ ਵਾਸਤੇ ਸੰਤਾਂ ਦਾ ਅਵਤਾਰ ਹੁੰਦਾ ਹੈ। ਉਹ ਮਹਾਂ ਪੁਰਸ਼ ਦੁਨੀਆਂ ਵਿਚ ਆਕੇ ਅਪਣੇ ਪਵਿਤ੍ਰ ਅਤੇ ਆਦਰਸ਼ਕ ਜੀਵਨ ਦੁਆਰਾ ਲੋਕਾਂ ਨੂੰ ਪ੍ਰਭਾਵਿਤ ਕਰਕੇ ਪ੍ਰਮਾਤਮਾ ਦੇ ਲੜ ਲਾਂਦੇ ਹਨ। ਉਨ੍ਹਾਂ ਦੇ ਅਨੰਤ ਗੁਣਾਂ ਨੂੰ ਦਸਣ ਦੀ ਕਿਸ ਵਿਚ ਤਾਕਤ ਹੈ ? ਪਰ ਉਨ੍ਹਾਂ ਦੀ ਯਾਦ ਅੰਤਹ-ਕਰਨ ਨੂੰ ਸ਼ੁਧ ਕਰਦੀ ਹੈ, ਉਨ੍ਹਾਂ ਦੇ ਸ਼ੁਭ ਉਪਦੇਸ਼ਾਂ ਦਾ ਮਨਨ ਹਿਰਦੇ ਨੂੰ ਪਵਿਤ੍ਰ ਤੇ ਪ੍ਰਫੁਲਤ ਕਰਦਾ ਹੈ, ਉਨ੍ਹਾਂ ਦੇ ਸ਼ੁਭ-ਗੁਣਾਂ ਦਾ ਗਾਇਨ ਜਿਹਵਾ ਨੂੰ ਪਾਵਨ ਬਣਾਂਦਾ ਹੈ, ਇਨ੍ਹਾਂ ਲਾਭਾਂ ਨੂੰ ਮੁਖ ਰਖਕੇ ਸੰਤਾਂ ਦੇ ਗੁਣਾਂ ਰੂਪੀ ਸਾਗਰ ਵਿਚੋਂ ਇਕ ਬੂੰਦ ਵਤ ਦਸਣ ਦਾ ਯਤਨ ਕੀਤਾ ਗਿਆ ਹੈ।

ਭਗਵਾਨ ਸ਼੍ਰੀ ਕ੍ਰਿਸ਼ਣ ਚੰਦ੍ਰ ਜੀ ਨੇ ਗੀਤਾ ਵਿਚ ਇਨ੍ਹਾਂ ਹੀ ਸੰਤਾਂ, ਮਹਾਂਪੁਰਸ਼ਾਂ ਦੇ ੪੦ ਲਖਸ਼ਣ ਦੱਸੇ ਹਨ। ਪਰ ਇਹ ਗੁਣ ਜਾਂ ਲਖਸ਼ਣ ਸੁਭਾਵਿਕ ਹੀ ਸੰਤਾਂ ਵਿਚ ਪਾਏ ਜਾਂਦੇ ਹਨ, ਕਿਉਂਕਿ ਸੰਤ-ਜਨ ਤਾਂ ਸਦ-ਗੁਣਾਂ ਦਾ ਭੰਡਾਰ ਹੁੰਦੇ ਹਨ। ਇਨ੍ਹਾਂ ਲਖਸ਼ਣਾਂ ਨੂੰ ਜੇ ਸੰਖੇਪ ਵਿਚ ਦਸਿਆ ਜਾਵੇ ਤਦ ਇਹ ਕਿਹਾ ਜਾ ਸਕਦਾ ਹੈ ਕਿ ਜਿਨ੍ਹਾਂ ਸੰਤਾਂ ਵਿਚ ਹੇਠ ਲਿਖੇ ਛੇ ਲਖਸ਼ਣ ਹੋਣ, ਉਹ ਨਿਸ਼ਚੇ ਹੀ ਸੰਤ ਹਨ—

੧. ਸਤ, ਚਿਤ, ਅਨੰਦ ਰੂਪ ਪ੍ਰਮਾਤਮਾ ਵਿਖੇ ਅਤੇ ਉਸਦੇ ਪ੍ਰੇਮ ਵਿਚ ਸਦਾ ਲੀਣ ਰਹਿਣਾ।

੨. ਸਭ ਤੇ ਸਮਦ੍ਰਿਸ਼ਟੀ ਰਖਣੀ, ਜੀਵ ਮਾਤ੍ਰ ਵਿਚ ਪ੍ਰਮਾਤਮ। ਜੋਤ ਦਾ ਪ੍ਰਕਾਸ਼ ਵੇਖਣਾ।

੩. ਰਾਗ, ਦ੍ਵੈਸ਼, ਕਾਮ, ਕ੍ਰੋਧ, ਲੋਭ, ਅਭਿਮਾਨ ਆਦਿ ਮਾਨਸਿਕ ਦੋਸ਼ਾਂ ਤੋਂ ਰਹਿਤ, ਅਤੇ ਮਾਨ, ਪ੍ਰਤਿਸ਼ਠਾ ਆਦਿ ਦੀ ਇੱਛਾ ਦਾ ਪਰਿਤਯਾਗ।

੪. ਸੁਭਾਵਕ ਹੀ ਮਨੁਖ-ਮਾਤ੍ਰ ਦੀ ਭਲਾਈ ਕਰਨਾ।

੫. ਸ਼ਾਂਤਿ, ਸਰਲਤਾ, ਸਮ-ਭਾਵ, ਇੰਦ੍ਰਿਆਂ ਦਾ ਦਮਨ, ਸੀਤਲਤਾ, ਤਯਾਗ, ਵੈਰਾਗ, ਸੰਤੋਖ, ਦਯਾ, ਅਹਿੰਸਾ, ਸੱਤਯ, ਨਿਰਭਯਤਾ, ਨਿਸ਼ਕਾਮਤਾ, ਨਿਰਹੰਕਾਰਤਾ, ਨਿਰਮਮਤਾ, ਸ੍ਵਾਧੀਨਤਾ, ਪਵਿਤ੍ਰਤਾ, ਖਿਮਾ, ਸੇਵਾ, ਤਪ, ਦਾਨ ਆਦਿ ਸ੍ਰੇਸ਼ਟ ਗੁਣਾਂ ਦਾ ਪੂਰਨ ਵਿਕਾਸ਼।

੬. ਹਰ ਇਕ ਅਵਸਥਾ ਵਿਚ ਪੂਰਣ ਅਨੰਦਮਯ ਜੀਵਨ-ਜਿਉਂਣਾ।

ਸੰਤਾਂ ਦੇ ਹਿਰਦੇ ਵਿਚ ਪਾਪ, ਤਾਪ ਆਦਿ ਲਈ ਜਗਹ ਨਹੀਂ ਹੈ। ਉਨ੍ਹਾਂ ਦੇ ਆਚਰਣ ਵਿਚ ਕਿਸੇ ਕਿਸਮ ਦਾ ਦੋਸ਼ ਨਹੀਂ ਹੋ ਸਕਦਾ। ਅਗਿਆਨ, ਦੰਭ, ਕਪਟ, ਚੋਰੀ, ਝੂਠ, ਵਿਭਚਾਰ ਆਦਿ ਦੁਰਾਚਾਰ ਤਾਂ ਭੁੱਲਕੇ ਵੀ ਉਨ੍ਹਾਂ ਦੇ ਨੇੜੇ ਨਹੀਂ ਆ ਸਕਦੇ। ਉਨ੍ਹਾਂ ਦਾ ਸਾਦਾ, ਸਦਾਚਾਰ-ਮਯ ਤੇ ਆਦਰਸ਼ਕ ਜੀਵਨ ਸਭ ਲਈ ਸਿਖਯਾ-ਦਾਇਕ ਅਰ ਸੁਖ-ਦਾਇਕ ਹੁੰਦਾ ਹੈ। ਉਹ ਜਿਸ ਜਗਹ ਰਹਿੰਦੇ ਹਨ, ਜਿਥੇ ਜਾਂਦੇ ਹਨ, ਸ਼ਾਂਤ ਵਾਯੂ ਮੰਡਲ ਪੈਦਾ ਕਰਕੇ ਸਭ ਨੂੰ ਸ਼ਾਂਤਿ ਤੇ ਸੁਖ ਪ੍ਰਦਾਨ ਕਰਦੇ ਹਨ।

# ਦੁਖ ਭੰਜਨ ਸਤਿਗੁਰੂ



ਸ੍ਰੀ ਮਾਨ ਸੰਤ ਰਤਨ ਸਿੰਘ ਜੀ ਖੋਟਿਆਂ ਵਾਲੇ ਨੂੰ ਹਲਕ ਕੁਦਣ ਕਰਕੇ
ਸ੍ਰੀ ਸਤਿਗੁਰੂ ਹਰੀਸਿੰਘ ਜੀ ਓਹਨਾ ਦਾ ਦੁਖ ਦੂਰ ਕਰ ਰਹੇ ਹਨ ।

(ਨਾਮਧਾਰੀ ਇਤਹਾਸ ਦੀ ਸਚੀ ਘਟਨਾ)

# ਸੰਤ-ਸਿਪਾਹੀ

( ਸੰਤ ਇੰਦਰ ਸਿੰਘ ਚੱਕ੍ਰਵਰਤੀ )

''ਵੇ ਪੁਤ੍ਰ ! ਤੈਨੂੰ ਕੀ ਹੋ ਗਿਆ ? ਤੇਰੀ ਇਹ ਸ਼ਕਲ ਕਿਹੋ ਜਿਹੀ ਹੋ ਗਈ, ਕੰਠਾ ਲਾਹਕੇ ਕਿਸ ਨੂੰ ਦੇ ਆਇਆ ਏਂ, ਕੰਨਾਂ ਦੀਆਂ 'ਵਾਲੀਆਂ' ਕਿਧਰ ਗਈਆਂ। ਪੱਗ ਦਾ ਬੰਧੇਜ ਕਿਹੋ ਜਿਹਾ ਕਰ ਲਿਆ ਏ, । ਐਹ ਗਲ ਵਿਚ ਉੱਨ ਦੀ ਗਾਨੀ ਜਿਹੀ ਕੀ ਪਾਈ ਹੋਈ ਏ, ਇਹ ਗੜਵੀ, ਇਹ ਖੜਾਵਾਂ ਸਾਊਆਂ ਦੇ ਕੰਮ ਦੀ ਚੀਜ਼ ਨਹੀਂ। ਫਕੀਰਾਂ ਦੀਆਂ ਚੀਜ਼ਾਂ ਕਿਥੋਂ ਚੁਕ ਲਿਆਇਆ ਏਂ। ਮਾਂ ਵਾਰੀ! ਤੇਰੇ ਵਿਆਹ ਵਿਚ ਥੋੜੇ ਦਿਨ ਬਾਕੀ ਰਹਿ ਗਏ ਹਨ, ਤੇਰੀ ਇਹ ਸ਼ਕਲ ਵੇਖਕੇ ਆਪਣੀ ਕੁੜੀ ਨੂੰ ਕਿਸ ਤੇਰੇ ਲੜ ਲਾਣਾ ਏ। ਮੈਨੂੰ ਤੇ ਡਰ ਏ ਕਿ ਕਿਤੇ ਤੇਰੇ ਸੌਹਰੇ ਤੇਰੇ ਵਿਆਹ ਵਲੋਂ ਜਵਾਬ ਹੀ ਨਾ ਦੇ ਦੇਣ। ਛਡ ਇਹਨਾਂ ਪੁਆੜਿਆਂ ਨੂੰ। ਜਿਹੋ ਜਿਹੇ ਹੋਰ ਪਿੰਡ ਦੇ ਮੁੰਡੇ ਨੇ ਓਹੋ ਜੇਹਾ ਬਣਕੇ ਰਹੁ। ਖਾ, ਹੰਢਾ, ਮੌਜਾਂ ਮਾਣ। ਤੇਰੇ ਇਹ ਦਿਹਾੜੇ ਇਹਨਾਂ ਕੰਮਾਂ ਦੇ ਨਹੀਂ।'' ਸ੍ਰ: ਅਤਰ ਸਿੰਘ ਜੀ ਦੀ ਮਾਂ ਨੇ ਬੜੇ ਦੁਖ ਅਤੇ ਰੋਸ ਭਰੇ ਲਹਿਜੇ ਵਿਚ ਕਿਹਾ।

''ਮਾਂ ਜੀ, ਮੇਰੀ ਸ਼ਕਲ ਅਜ ਆਪਨੂੰ ਓਪਰੀ ਜਿਹੀ ਲਗਦੀ ਏ, ਪਰ ਕੀ ਤੁਸਾਂ ਪੰਜਾਂ ਪਿਆਰਿਆਂ ਨਾਲ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਤਸਵੀਰ ਨਹੀਂ ਡਿੱਠੀ? ਮੇਰੀ ਪੱਗ ਦਾ ਬੰਧੇਜ, ਮੇਰਾ ਪਹਿਰਾਵਾ ਉਹਨਾਂ ਨਾਲ ਹੀ ਤੇ ਮਿਲਦਾ ਏ। ਮਾਂ ਜੀ ! ਕੀ ਤੁਸੀਂ ਨਹੀਂ ਵੇਖਦੇ, ਮੇਰੇ ਦੇਸ਼ ਦੀ ਹਾਲਤ ਕਿਹੀ ਭੈੜੀ ਹੋ ਗਈ ਏ, ਮੇਰੀ ਕੌਮ ਦੇ ਬੱਚੇ ਢਿੱਡ ਭਰਨ ਤੋਂ ਆਤੁਰ, ਦਾਣੇ-ਦਾਣੇ ਲਈ ਮੁਹਤਾਜ ਹੋਏ ਫਿਰਦੇ ਹਨ। ਮੇਰੀ ਭਾਰਤ ਮਾਤਾ, ਸੋਨੇ ਦੀ ਚਿੜੀ ਭਾਰਤ ਮਾਤਾ, ਗ਼ੈਰਾਂ ਦੇ ਕਾਬੂ ਆਈ ਹੋਈ, ਆਜ਼ਾਦੀ ਲਈ ਤਰਲੇ ਲੈ ਰਹੀ ਏ। ਕੀ ਤੁਸੀਂ ਨਹੀਂ ਵੇਖਦੇ ? ਜਿਸ ਦਿਨ ਤੋਂ ਸਿਖਾਂ ਨੇ ਅਪਣਾਂ ਇਹ ਪਹਿਰਾਵਾ, ਆਪਣੀ ਉੱਚ ਸੱਭਤਾ ਛਡਕੇ ਗ਼ੈਰਾਂ ਦੀ ਨਕਲ ਆਰੰਭ ਦਿਤੀ ਏ ਉਸ ਦਿਨ ਦੇ ਅਸੀਂ ਨਾ ਘਰ ਜੋਗੇ ਰਹੇ ਹਾਂ ਤੇ ਨਾ ਘਾਟ ਜੋਗੇ। ਨ ਸਾਡੀ ਕੋਈ ਇਜ਼ਤ ਰਹੀ ਏ, ਨਾ ਸਤਕਾਰ। ਵਿਦੇਸ਼ੀਆਂ ਦੇ ਠੁਡੇ ਖਾਂਦੇ ਫਿਰਦੇ ਹਾਂ। ਕਦੇ ਬਾਦਸ਼ਾਹ ਸਾਂ, ਅਜ ਗ਼ੁਲਾਮੀ ਵੀ ਨਸੀਬ ਨਹੀਂ ਹੁੰਦੀ, ਇਹ ਗਾਨੀ, ਗਾਨੀ ਨਹੀਂ ਸਗੋਂ ਸ਼ਾਂਤ-ਮਈ ਦੀ ਓਹ ਤੋਪ ਏ ਜਿਸ ਨਾਲ ਅਸਾਂ ਭਾਰਤ ਨੂੰ ਆਜ਼ਾਦ ਕਰਾਣਾ ਹੈ, ਵਿਦੇਸ਼ੀ ਹੁਕਮ-ਰਾਨਾਂ ਨੂੰ ਮੇਰੇ ਦੇਸ਼ ਵਿਚੋਂ ਕਢਕੇ, ਗਊ ਗਰੀਬ ਦੇ ਗਲੋਂ ਛੁਰੀ ਲਾਹਕੇ, ਰਾਮ-ਰਾਜ ਦੀ ਸਥਾਪਨਾ ਕਰਨੀ ਏਂ। 'ਵਾਲੇ' ਤੇ 'ਕੰਠਾ' ਆਜ਼ਾਦੀ ਦੀ ਇਕ ਨਗੂਣੀ ਭੇਟ ਦੇਕੇ ਇਹ ਚੀਜ਼ਾਂ ਲੈ ਆਇਆ ਹਾਂ। ਮਾਂ ਜੀ ! ਮੇਰੇ ਦੇਸ਼ ਦੀ ਸੁਤੰਤ੍ਰਤਾ ਤੋਂ ਇਕ ਵਿਆਹ ਕੀ ? ਸੈਂਕੜੇ ਵਿਆਹ ਕੁਰਬਾਨ ਕੀਤੇ ਜਾ ਸਕਦੇ ਹਨ। ਤੁਸੀਂ ਡਰੋ ਨਾਂ, ਚੀਨੀ ਵਾਲੇ ਪਾਤਸ਼ਾਹ ਜੋ ਕਰਨਗੇ ਚੰਗਾ ਹੀ ਹੋਵੇਗਾ। ਮੈਨੂੰ ਭਾਈ ਸੁਦਾਰਾ

ਸਿੰਘ ਹੋਰੀਂ ਸ੍ਰੀ ਭੈਣੀ ਸਾਹਿਬ ਲੈ ਗਏ ਸਨ ਉਹਨਾਂ ਦੀ ਕ੍ਰਿਪਾ ਨਾਲ ਮੈਂ ਤੇ ਮੇਰੇ ਵਡੇ ਭਰਾ ਸਤਿਗੁਰ ਸਚੇ ਪਾਤਸ਼ਾਹ ਜੀ ਦੇ ਦ੍ਰਸ਼ਨ ਕਰਕੇ ਨਾਮ, ਦਾਨ ਲੈਕੇ ਉਹਨਾਂ ਦੀ 'ਸੰਤ-ਸਿਪਾਹੀਆਂ' ਦੀ ਫੌਜ ਵਿਚ ਭਰਤੀ ਹੋ ਆਏ ਹਾਂ। ਮਾਤਾ ਜੀ! ਤੁਸੀਂ ਪ੍ਰਸੰਨ ਹੋਵੋ, ਤੁਹਾਡੇ ਪੁਤ੍ਰ ਮਾਸ ਸ਼ਰਾਬ ਆਦਿ ਕੁ-ਕਰਮ ਛਡਕੇ ਦੇਵਤੇ ਬਣ ਗਏ ਜੇ! ਹਾਂ ਸਚ, ਅਜ ਅਸੀਂ ਆਪਣੀ ਰੋਟੀ ਆਪ ਪਕਾਵਾਂਗੇ, ਜੇ ਤੁਹਾਨੂੰ ਸਾਨੂੰ ਰੋਟੀ ਖੁਆਣ ਦੀ ਰੀਝ ਏ, ਤਾਂ ਚਲੋ ਤੁਸੀਂ ਵੀ ਸ੍ਰੀ ਭੈਣੀ ਸਾਹਿਬ ਚਲਕੇ ਅੰਮ੍ਰਿਤ ਛਕਕੇ, ਭਜਨ ਪੁਛਕੇ ਸਤਿਗੁਰ ਦਰਸ਼ਨ ਕਰਕੇ ਜਨਮ ਸਫਲਾ ਕਰੋ। ਫਿਰ ਅਸੀਂ ਤੁਹਾਡੇ ਹਥੋਂ ਖਾਵਾਂਗੇ, ਐਵੇਂ ਨਹੀਂ।" ਅਤਰ ਸਿੰਘ ਜੀ ਨੇ ਕਿਹਾ।

"ਪੁਤ੍ਰ! ਮੇਰਾ ਤੇ ਓਦੋਂ ਹੀ ਮੱਥਾ ਠਣਕ ਗਿਆ ਸੀ ਜਦ ਮੈਨੂੰ ਮਹਿਤਾਬ ਸਿੰਘ ਆਕੇ ਕਿਹਾ ਸੀ ਕਿ ਅਤਰ ਸਿੰਘ, ਦੇਵਾ ਸਿੰਘ ਦੋਨੋਂ ਭਰਾ ਸੁਦਾਰਾ ਸਿੰਘ ਨਾਲ ਭੈਣੀ ਸਾਹਿਬ ਨੂੰ ਚਲੇ ਗਏ ਹਨ, ਮੈਂ ਕਲੇਜਾ ਫੜਕੇ ਬਹਿ ਗਈ ਸਾਂ, ਆਂਹਦੀ ਸਾਂ— ਰੱਬ ਖ਼ੈਰ ਕਰੇ, ਮੇਰੇ ਪੁਤ੍ਰ ਕੂਕੇ ਨਾ ਬਣ ਜਾਣ। ਜਿਸ ਗਲ ਤੋਂ ਡਰਦੀ ਸਾਂ ਆਖ਼ਰ ਓਹੋ ਹੋਈ। ਹੱਛਾ! ਜੋ ਰੱਬ ਦੇ ਰੰਗ, ਹੁਣ ਜਿਥੇ ਤੁਸੀਂ ਓਥੇ ਮੈਂ। ਚੱਲ ਜਿਥੇ ਚਲਨਾ ਈਂ, ਲੈ ਚਲ। ਮੈਂ ਵੀ ਦੇਖਾਂ ਕਿ ਸਚੀ ਮੁਚੀਂ ਤੁਹਾਡਾ ਗੁਰੂ ਓਹੋ ਜਿਹਾ ਹੀ ਹੈ ਜਿਹੋ ਜਿਹਾ ਲੋਕੀਂ ਆਂਹਦੇ ਨੇ। ਫਿਰ ਤੇਰੇ ਵਿਆਹ ਦੀ ਤਿਆਰੀ ਵੀ ਤੇ ਕਰਨੀ ਏਂ ਥੋੜੇ ਦਿਨ ਤੇ ਬਾਕੀ ਰਹਿ ਗਏ ਨੇ।"

ਮਾਂ ਨੂੰ ਅਪਣੇ ਖਿਆਲਾਂ ਦੀ ਹੋਈ ਵੇਖ ਜੋ ਪ੍ਰਸੰਨਤਾ ਸਰਦਾਰ ਅਤਰ ਸਿੰਘ ਨੂੰ ਹੋਈ ਉਸਨੂੰ ਵਰਨਨ ਨਹੀਂ ਕੀਤਾ ਜਾ ਸਕਦਾ।

## ੨.

ਸਿਖ ਰਾਜ ਸਮਾਪਤ ਹੋ ਚੁਕਾ ਸੀ। ਘਰ ਦੀ ਨਾਇਤਫਾਕੀ ਨੇ ਚੱਪਾ ਚੱਪਾ ਥਾਂ ਤੇ ਲਹੂ ਡੋਲ੍ਹਕੇ ਪ੍ਰਾਪਤ ਕੀਤੀ ਹੋਈ ਬਾਦ-ਸ਼ਾਹੀ ਮਿਟੀ ਵਿਚ ਮਿਲਾ ਦਿਤੀ ਸੀ। ਓਹ ਸਿਖ, ਜਿਨ੍ਹਾਂ ਦੀ ਦੋਸਤੀ ਨੂੰ ਕਦੀ ਨੈਪੋਲੀਅਨ ਬੋਨਾਪਾਰਟ ਜਿਹੇ ਤਰਸਦੇ ਸਨ, ਅਜ ਬੇ-ਵਸੇ ਜਿਹੇ, ਨਿਮੋ ਝੂਣੇ ਜਿਹੇ, ਬਿਨਾ ਕਿਸੇ ਪੁਛ ਪ੍ਰਤੀਤ ਤੋਂ ਦੁਨੀਆਂ ਉਤੇ ਲਗੇ ਫਿਰਦੇ ਸਨ। ਨ ਕੋਈ ਮਾਣ ਸੀ, ਨ ਕੋਈ ਤਾਣ ਸੀ, ਨ ਕੋਈ ਇਜ਼ਤ ਸੀ, ਨਾ ਆਬਰੂ ਸੀ। ਕਦੀ ਹਕੂਮਤ ਦੇ ਦਿਨ ਸਨ ਅਜ ਗੁਲਾਮੀ ਲਈ ਤਰਲੇ ਪਾਂਦੇ ਫਿਰਦੇ ਸਨ। ਸਿਖੀ ਸਪਿਰਟ, ਖਾਲਸਈ ਆਨ ਸ਼ਾਨ ਮਿਟੀ ਵਿਚ ਮਿਲ ਚੁਕੀ ਸੀ, ਗ਼ੈਰਾਂ ਦੇ ਨਾਲ ਮਿਲਕੇ ਅਸਲੀ-ਅਤ ਭੁਲਕੇ ਉਹਨਾਂ ਦੀ ਨਕਲ ਕਰ-ਦਿਆਂ ਹੋਇਆਂ ਉਹਨਾਂ ਵਾਂਗ ਹੀ ਰਹਿਣ ਸਹਿਣ ਨੂੰ ਸਿਖ ਆਪਣਾ ਗ਼ੌਰਵ ਸਮਝਦੇ ਸਨ। ਆਪਣੀ ਸਭਜਤਾ, ਆਪਣੀ ਤਹਿ-ਜ਼ੀਬ, ਆਪਣਾ ਆਦਸ਼ ਭੁਲਕੇ ਆਜ਼ਾਦੀ ਜਿਹੀ ਨੇਹਮਤ ਨੂੰ ਹਥੋਂ ਗੁਆਕੇ ਗ਼ੈਰਾਂ ਦੇ ਪੈਰਾਂ ਦੀਆਂ ਠੋਕਰਾਂ ਖਾਣ ਜੋਗੇ ਰਹਿ ਗਏ ਸਨ।

ਪੰਜਾਬ ਪੂਰੀ ਤਰਾਂ ਵਿਦੇਸ਼ੀਆਂ ਦੇ ਕਬਜ਼ੇ ਆ ਚੁਕਾ ਸੀ, ਉਹਨਾਂ ਜਿਥੇ ਖਾਲ-ਸਈ ਸੁਤੰਤ੍ਰਤਾ ਦਾ ਖਾਤਮਾ ਕੀਤਾ ਓਥੇ ਨਾਲ ਹੀ ਸਿਖ ਧਰਮ ਨੂੰ ਅਜ਼ਾਦੀ ਦੇ

ਉੱਚ ਆਦਸ਼ ਦੇ ਤਖਤ ਤੋਂ ਗਿਰਾਕੇ ਪਤਨ ਦੇ ਅਜਿਹੇ ਡੂੰਘੇ ਟੋਏ ਵਿਚ ਸੁਟਿਆ ਜਿਥੋਂ ਉਸ ਲਈ ਨਿਕਲਨਾ ਮੁਹਾਲ ਹੋ ਗਿਆ ਸੀ।

ਹੋਰ ਤੇ ਹੋਰ, ਸ੍ਰੀ ਅੰਮ੍ਰਿਤਸਰ ਜਿਹੇ ਪਵਿਤ੍ਰ ਗੁਰਧਾਮ ਦੀ ਹਦੂਦ ਅੰਦਰ ਘੰਟਾ ਘਰ ਵਾਲੇ ਮੈਦਾਨ ਦੇ ਵਿਚ ਬੁੱਚੜ ਖਾਨਾ ਲਗ ਚੁਕਾ ਸੀ। ਨਾਮਧਰੀਕ ਸਿਖ ਇਸ ਨੂੰ ਵੇਖਕੇ ਵੀ ਨਾ ਵੇਖਿਆ ਜਿਹਾਹੀ ਸਮਝਦੇ ਸਨ। ਗਊ ਦੇ ਮਾਸ ਦੀਆਂ ਬੋਟੀਆਂ ਕਾਂ ਅਤੇ ਚੀਲ੍ਹਾਂ ਚੁਕ ਚੁਕਕੇ ਪਵਿਤ੍ਰ ਦਰ-ਬਾਰ ਦੇ ਪਾਵਨ ਸਰੋਵਰ ਵਿਚ ਸੁਟਦੇ ਸਨ, ਜਿਸਨੂੰ ਵੇਖਕੇ ਕਿਸੇ ਵੀ ਸਿਖ ਦਾ ਦਿਲ ਗੈਰਤ ਨਾਲ ਨਹੀਂ ਸੀ ਉਛਲਦਾ। ਕਿਸੇ ਦੀ ਅਣਖ ਜੋਸ਼ ਵਿਚ ਨਹੀਂ ਸੀ ਆਂਦੀ. ਕਿਸੇ ਦਾ ਸੀਨਾ ਧੜਕਦਾ ਨਹੀਂ ਸੀ। ਇਸ ਤੋਂ ਜ਼ਿਆਦਾ ਸਿਖੀ ਦੀ ਦੁਰ-ਦਸ਼ਾ ਹੋਰ ਕੀ ਹੋ ਸਕਦੀ ਏ ?

ਐਨ ਉਸ ਵੇਲੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਭਾਰਤ ਦੇ ਪ੍ਰਾਣ ਕਰਤਾ, ਗਊ ਗਰੀਬ ਦੇ ਸਹਾਰੇ ਨੇ ਰੁੜ੍ਹਦੀ ਜਾ ਰਹੀ ਸਿਖੀ ਦੀ ਬਾਂਹ ਫੜੀ, ਧੀਰਜ ਦਿਤੀ ਹੌਂਸਲਾ ਬੰਧਾਇਆ। ਸਿਖਾਂ ਵਿਚ ਓਹੋ ਹੀ ਪਹਿਲਾ ਜੋਸ਼, ਪਹਿਲਾ ਉਤਸ਼ਾਹ. ਅਜ਼ਾਦੀ ਲਈ ਕੁਰਬਾਨ ਹੋਣ ਦਾ ਚਾ, ਫਿਰ ਸੁਰਜੀਤ ਕੀਤਾ। ਆਪ ਜੀ ਦੇ ਇਸ ਖਾਲਸਈ ਝੰਡੇ ਹੇਠ ਸੁਤੰਤ੍ਰਤਾ ਦੇ ਲੱਖਾਂ ਆਸ਼ਕ, ਪਤੰਗਿਆਂ ਵਾਂਗ ਮਰ ਮਿਟਨ ਲਈ ਇਕੱਠੇ ਆ ਹੋਏ। ਗਊ ਗਰੀਬ ਦੀ ਰਖਿਆ ਹੋਈ, ਭਜਨ ਬਾਣੀ ਦਾ ਸੋਮਾ ਫੁਟ ਨਿਕਲਿਆ। ਗੁਰਬਾਣੀ ਦੇ ਕੀਰ-ਤਨ ਦਾ ਸਾਗਰ ਲਹਿਰਾਣ ਲਗਾ। ਵਿਦੇਸ਼ੀ ਦੇ ਮੁਕਾਬਲੇ ਵਿਚ ਸੁਦੇਸ਼ੀ ਦੀ ਇਜ਼ਤ ਹੋਈ, ਦੇਸ਼ ਦੀ ਕੱਢਲੀ ਦਾ ਸਤਿ-ਕਾਰ ਵਧਿਆ। ਗੋਰਾਂ ਦੇ ਮੁਕਾਬਲੇ ਤੇ 'ਸੰਤ ਸਿਪਾਹੀਆਂ' ਦੀ ਫੌਜ ਤਿਆਰ ਹੋਈ ਜਿਸਦੇ ਹਥ ਵਿਚ ਅਹਿੰਸਾ ਦਾ ਪਵਿਤ੍ਰ ਹਥਿਆਰ ਸੀ। ਅਠੋਤਰੀ ਦੀ ਮਹਾਨ ਤੋਪ ਸੀ, ਵਿਵੇਕ ਦਾ ਗੋਲਾ ਸੀ। ਇਸ ਫੌਜ ਦੀ ਗਿਣਤੀ ਥੋੜੇ ਦਿਨਾਂ ਵਿਚ ਲਖਾਂ ਤੀਕ ਪੁਜਦੀ ਵੇਖ ਹਕੂਮਤ ਘਬਰਾਣ ਲਗੀ। ਸਾਡੀ ਇਸ ਕਹਾਣੀ ਦੇ ਮੋਢੀ ਸਰਦਾਰ ਅਤਰ ਸਿੰਘ ਜੀ ਗਰੇਵਾਲ ਅਤੇ ਉਹਨਾਂ ਦੇ ਭਰਾ ਉਹਨਾਂ ਦਿਨਾਂ ਵਿਚ ਹੀ 'ਸੰਤ ਸਿਪਾਹੀਆਂ' ਦੀ ਇਸ ਫੌਜ ਵਿਚ ਭਰਤੀ ਹੋਏ। ਦੇਵਾ ਸਿੰਘ ਜੀ ਮਲੇਰ ਕੋਟਲੇ ਸ਼ਹੀਦ ਹੋਏ। ਸ੍ਰੀ ਸਤਿਗੁਰੂ ਜੀ ਪ੍ਰਦੇਸ ਗਵਨ ਕਰ ਗਏ। ਉਸਤੋਂ ਮਗਰੋਂ ਨਾਮਧਾਰੀਆਂ ਨਾਲ ਜੋ ਵਾਪਰੀ ਉਸਦੀ ਥੋੜੀ ਜੇਹੀ ਵਨਗੀ ਏਹ ਹੈ:—

## ੩.

ਅਜ ਅਤਰ ਸਿੰਘ ਜੀ ਦੇ ਵਿਆਹ ਵਿਚ ਦੋ ਦਿਨ ਬਾਕੀ ਹਨ, ਪਰ ਨਾ ਕੋਈ ਚਹਿਲ ਏ, ਨ ਪਹਿਲ ਏ, ਨਾ ਕੋਈ ਰੌਣਕ ਏ ਅਤੇ ਨਾ ਹੀ ਕੋਈ ਤਿਆਰੀ ਏ। ਨਾਂ ਵਾਜਾ ਏ, ਨਾ ਗਾਜਾ ਏ, ਨਾ ਡਫ ਏ, ਨਾ ਡਫੋਲੀ ਏ। ਵਰੀ ਦੇ ਥਾਂ ਉੱਨ ਦੀ ਮਾਲਾ, ਕੰਘਾ, ਕ੍ਰਿਪਾਨ, ਖੰਡਾ, ਵਾਜੇ ਦੀ ਥਾਂ ਕੂਕਿਆਂ ਦਾ ਸ਼ਬਦੀ ਜਥਾ। ਸ਼ਰੀਕੇ ਦੇ ਲੋਕੀਂ ਵੇਖ-ਵੇਖ ਹੈਰਾਨ ਹਨ ਅਤੇ ਆਂਹਦੇ ਨੇ ਅਤਰ ਸਿੰਘ ਦੀ ਅਕਲ ਨੂੰ ਖਬਰੇ ਕੀ ਹੋ ਗਿਆ ਏ ? ਇਹ ਕੋਈ ਸਾਊਆਂ ਦੇ ਕੰਮ ਨੇ ? ਇਸਨੂੰ ਕੁੜੀ ਕਿਸ ਦੇਣੀ ਹੈ? ਓਥੋਂ

ਬੇਸ਼ਰਮ ਹੋਕੇ ਮੁੜਨਾ ਪਏਗਾ। ਇਸ ਲਈ ਨਾਲ ਹੀ ਨਾ ਜਾਈਏ, ਨਾ ਬੇਇਜ਼ਤੀ ਕਰਾਈਏ। ਪਰ ਅਤਰ ਸਿੰਘ ਨੂੰ ਇਨ੍ਹਾਂ ਗਲਾਂ ਦੀ ਪ੍ਰਵਾਹ ਹੀ ਕੋਈ ਨਹੀਂ ਸੀ।ਓਹ ਆਪਣੀ ਧੁਨ ਵਿਚ ਮਸਤ ਸੀ। ਬਾਬਾ ਸੱਦਾ ਸਿੰਘ ਕਬੀਰ ਦਾ"ਛੁਤੀਆ" ਜਥਾ ਅਖੰਡ ਪਾਠ ਲਈ ਸੱਦਕੇ ਪਾਠ ਅਰੰਭਿਆ ਹੋਇਆ ਸੀ।

ਜੰਵ ਚੜ੍ਹਨ ਦਾ ਦਿਨ ਆਇਆ, ਨਾਮ-ਧਾਰੀਆਂ ਤੋਂ ਬਿਨਾ ਬਾਕੀ ਭਾਈਚਾਰੇ ਨੇ ਜੰਵ ਚੜ੍ਹਨ ਤੋਂ ਜਵਾਬ ਦੇ ਦਿਤਾ ਕਿ ਅਸੀਂ ਸਾਊ ਇਸਤਰਾਂ ਦੀ ਬੇ-ਇਜ਼ਤੀ ਨਹੀਂ ਸਹਿ ਸਕਦੇ। ਸਾਨੂੰ ਲਿਜਾਣਾਂ ਜੇ ਤਾਂ ਵਾਜੇ ਦਾ ਇੰਤਜ਼ਾਮ ਕਰੋ, ਨਕਲੀਏ ਨਾਲ ਲੈਕੇ ਚਲੋ, ਐਵੇਂ ਅਸੀਂ ਨਹੀਂ ਜਾਣਾ। ਅਤਰ ਸਿੰਘ ਨੇ ਕਿਸੇ ਦੀ ਇਕ ਨਾ ਸੁਣੀ, ਗਲ ਵਿਚ ਢੋਲਕੀ ਪਾ–"ਐਸਾ ਸਤਿਗੁਰ ਮੇਰਾ ਸਗਲੀ ਦੇ ਕਾਜ ਸਵਾਰੇ।" ਪੜ੍ਹਦੇ ਹੋਏ ਜਥੇ ਨਾਲ ਪੈਦਲ ਹੀ ਸਹੁਰਿਆਂ ਦੇ ਪਿੰਡ (ਕਲਾਲਾ) ਨੂੰ ਜੰਵ ਲੈਕੇ ਤੁਰ ਪਏ।

## ੪.

"ਭਾਗੋ! ਅੜੀਏ, ਸੁਣਿਆਂ ਏਂ ਕਿ ਜੀਉਣ ਕੌਰ ਦੀ ਜੰਵ ਆ ਗਈ ਏ। ਚਲ ਵੇਖਣ ਚਲੀਏ। ਨਾਲੇ ਰਾਮ ਕੌਰ, ਸੋਭੀ, ਨ੍ਹਾਮੋ ਨੂੰ ਸੱਦ ਲਿਆ। ਚੰਗੀ ਤਰਾਂ ਵੇਖੀਏ ਕਿ ਸਾਡੀ ਭੈਣ ਦੇ ਘਰਵਾਲਾ ਕਿਹੋ ਜਿਹਾ ਏ। ਸੁਣਿਆਂ ਏ ਸਾਊਆਂ ਦੀ ਜੰਵ ਏਂ, ਲੋਹਗੜ੍ਹੀਏ ਸਦਾਰਾਂ ਢੁਕਨਾ ਏ! ਖਾਨ ਦਾਨ ਤੇ ਚੰਗਾਏ, ਪਿੰਡ ਵੀ ਚੰਗਾ ਠੁਕ ਵਾਲਾ ਏ।"ਇਕ ਕੁੜੀ ਨੇ ਕਿਹਾ।

"ਲੈ ਔਹ ਵੇਖ ਖਾਂ, ਓਹ ਸਾਰੀਆਂ ਏਧਰ ਹੀ ਔਂਦੀਆਂ ਨੇ ਪਈਆਂ, ਚਲੋ ਰਲਕੇ ਸਭ ਜਣੀਆਂ ਚਲੀਏ।"

ਇਸਤਰਾਂ ਪਿੰਡ ਦੀਆਂ ਕੁੜੀਆਂ ਆਪਣੀ ਸਹੇਲੀ ਦੇ ਘਰ ਵਾਲੇ ਨੂੰ ਵੇਖਣ ਚਲੀਆਂ, ਅਗੇ ਜਾਕੇ ਵਿੰਹਦੀਆ ਹਨ ਕਿ ਵਾਜਾ ਗਾਜਾ ਕੋਈ ਨਹੀਂ, ਨਾ ਕੋਈ ਢੁਕਾ ਦਾ ਸਾਮਾਨ ਏ, ਸਗੋਂ ਇਕ ਦੇ ਗਲ ਵਿਚ ਢੋਲਕੀ ਪਾਈ ਹੋਈ ਏ, ਦੂਜੇ ਛੈਣੇ ਬਜਾਉਂਦੇ ਹੋਏ ਸ਼ਬਦ ਪੜ੍ਹਦੇ ਤੁਰੇ ਆ ਰਹੇ ਹਨ।

"ਅੜੀਏ! ਇਹ ਜੰਵ ਏ ਜਾ ਕੂਕੇ ਨੇ?"

"ਆਹੋ ਕਿ ਤੂੰ ਨਹੀਂ ਸੁਣਿਆ? ਸਾਡੀ ਬੀਬੀ ਦੇ ਘਰਵਾਲਾ ਵੀ ਕੂਕਾ ਹੋ ਗਿਆ ਏ। ਓਹ ਆਪਣੇ ਨਾਲ ਜਾਞੀਂ ਵੀ ਕੂਕੇ ਲੈਕੇ ਆਇਆ ਏ।"

"ਹਲਾ! ਇਹ ਤੇ ਬੜੀ ਹੋਰਸ ਤਰਾਂ ਦੀ ਖਬਰ ਸੁਣਾਈ ਏ, ਭੈਣ! ਇਹ ਤੇ ਦਸ ਲਾੜਾ ਕੇਹੜਾਏ, ਇਨ੍ਹਾਂ ਵਿਚੋਂ ਤੇ ਪਛਾ-ਨਣਾ ਵੀ ਬੜਾ ਔਖਾ ਜਿਹਾ ਜਾਪਦਾਏ। ਇਕੋ ਜਿਹੀਆਂ ਗੋਲ ੨ ਪਗਾਂ ਨੇ, ਇਕੋ ਜਿਹੇ ਖੱਦਰ ਦੇ ਕਪੜੇ ਨੇ। ਨਾ ਮੁਕਟ ਏ, ਨਾ ਸੇਹਰਾ ਏ, ਫਿਰ ਲਾੜੇ ਦੀ ਪਛਾਨ ਹੋਵੇ ਤੇ ਕਿਵੇਂ ਹੋਵੇ।"

"ਅਣੀਏਂ ਔਹ ਵੇਖ, ਜਿਸਦੇ ਗਲ ਵਿਚ ਚਿਟੇ ਰੰਗ ਦੀ ਗਾਨੀ ਜਿਹੀ ਪਾਈ ਹੋਈ ਏ, ਮੈਨੂੰ ਤੇ ਓਹੋ ਜਾਪਦਾਏ।"

"ਇਹ ਨਸ਼ਾਨੀ ਤੇਰੀ ਕੀ ਹੋਈ? ਗਾਨੀਆਂ ਤੇ ਸਭਨਾਂ ਦੇ ਨੇ! ਹਾਇ! ਹਾਇ!! ਲੋਹੜਾ, ਸਾਡੀ ਭੈਣ ਦੇ ਕਰਮ ਫੁੱਟ ਗਏ। ਓਹ ਇਹਦੇ ਨਾਲ ਆਪਣਾ ਵਿਆਹ ਕਰਾਨ ਲਈਰਾਜ਼ੀ ਹੋ ਜਾਵੇਗੀ?"

"ਏਹਨਾਂ ਦੇ ਗੁਰੂ ਦਾ ਹੁਕਮ ਹੀ ਏਹ ਹੈ, ਨ ਵਰੀ ਤੇ ਪੈਸੇ ਪੁਟੇ, ਨਾ

''ਇਸ ਤੋਂ ਬੁਰਾ ਹੋਰ ਤੂੰ ਕੀ ਕਰਨਾਂ ਸੀ ਇਸ ਨਾਲੋਂ ਤਾਂ ਚੰਗਾਂ ਸੀ ਕੁੜੀ ਨੂੰ ਜੰਮਦਿਆਂ ਮਾਰ ਦਿੰਦਾ। ਤੂੰ ਬਾਪ ਨਹੀਂ ਕੋਈ ਵੈਰੀ ਏਂ। ਜਿਸਨੇ ਪਿਛਲੇ ਜਨਮ ਦਾ ਵੈਰ ਕਢਿਆ ਏ।''

''ਪਰ ਮੈਂ ਮਾੜਾ ਕੀ ਕੀਤਾ ਏ? ਖਾਨਦਾਨ ਚੰਗਾ ਏ, ਮੁੰਡਾ ਸੋਹਣਾ ਏ। ਗਰੇਵਾਲ ਨੇ, ਸਾਊ ਨੇ। ਭਾਈਆਂ ਵਿਚ ਸ੍ਰਦਾਰ ਨੇ। ਚੰਗੀ ਵਿਰਾਸਤ ਦੇ ਮਾਲਕ ਨੇ। ਕੁੜੀ ਰਾਜ ਕਰੇਗੀ। ਨ ਗੋਹਾ ਚੁਕਨਾਂ-ਏ ਨਾ ਕੂੜਾ, ਨਾ ਕਰਨ ਨੂੰ ਕੋਈ ਕੰਮ ਏ, ਬੈਠੀ ਮੌਜਾਂ ਮਾਣੇਗੀ।''

''ਤੂੰ ਸਾਡਾ ਨਕ ਵੱਡ ਦਿਤਾ ਏ। ਅਸੀ ਕਿਤੇ ਮੂੰਹ ਦੇਣ ਜੋਗੇ ਨਹੀਂ ਰਹੇ, । ਗਜ਼ਬ ਸਾਈਂ ਦਾ, ਚਾਰ ਵਾਜੇ ਵਾਲੇ ਨਾਲ ਲਿਆਉਂਦੇ ਮਰਦੇ ਸਨ। ਭਲਾ ਨਕਲੀਏ ਨਾ ਹੀ ਸਹੀ। ਆਪਣੀ ਸਹੇੜ ਮੁੰਡੇ ਦੇ ਕਪੜੇ ਤਾਂ ਵੇਖ। ਕਿਹੋ ਜਿਹੇ ਲਹਿ ਲਹਿ ਕਰਦੇ ਨੇ। ਖੱਦਰ ਨੂੰ ਤੇ ਅਜਕਲ ਚਮਾਰ ਵੀ ਨਹੀਂ ਪਾਂਦੇ।''

''ਓਏ! ਹੋਇਆ ਕੀ? ਸਾਡੇ ਵਡੇ ਕੋਈ ਖੀਨ-ਖਾਫ ਹੀ ਪਾਂਦੇ ਆਏ ਨੇ? ਖੱਦਰ ਹੀ ਤੇ ਸਾਡੇ ਦੇਸ਼ ਦੀ ਇਜ਼ਤ ਏ।''

''ਬਸ! ਬਸ!! ਬਹੁਤੀਆਂ ਗਲਾਂ ਨ ਕਰ, ਆਪਣੇ ਸਾਊਆਂ ਨੂੰ ਆਖ, ਆਪਣਾ ਮੂੰਹ ਲੈ ਕੇ ਮੁੜ ਜਾਣ। ਅਸਾਂ ਕੁੜੀ ਓਥੇ ਨਹੀਂ ਦੇਣੀ, ਇਕ ਵਾਰ ਕਹਾ ਲੈ, ਭਾਵੇਂ ਸੌ ਵਾਰ। ਅਸੀਂ ਸਾਊਆਂ ਦੇ ਕੁੜੀ ਮੰਗੀ ਸੀ ਕੂਕਿਆਂ ਦੇ ਨਹੀਂ। ਇਸ ਨਾਲੋਂ ਤਾਂ ਕੁੜੀ ਨੂੰ ਮਾਰ ਦੇਣਾ ਚੰਗਾ ਏ।''

ਵਿਆਹ ਵਾਲੀ ਕੁੜੀ ਇਕ ਪਾਸੇ ਖਲੋਤੀ ਇਹ ਗਲਾਂ ਸੁਣਦੀ ਕਿਸੇ ਡੂੰਘੀ

ਗਹਿਣੇ ਪਾਓ, ਨ ਦਾਜ ਲਓ, ਨਾ ਵਰਾ ਸੂਹੀ ਵਖਾਲੋ ਨਾ ਵਾਜਾ ਵਜਾਓ, ਨਾ ਨਕਲੀਏ ਸੱਦੋ। ਘਟ ਤੋਂ ਘਟ ਖਰਚ ਕਰੋ। ਸਾਦਾ ਖਾਓ, ਸਾਦਾ ਹੰਢਾਓ।''

''ਚਲੋ ਖਾਂ ਹੁਣ ਘਰ ਚਲਕੇ ਵੇਖੀਏ ਭਲਾ ਬੀਬੀ ਦੇ ਦਿਲ ਤੇ ਜਿਵੇਂ ਲਗਦੀ ਏ। ਪਤਾ ਤਾਂ ਉਸਨੂੰ ਲਗ ਹੀ ਗਿਆ ਹੋਵੇਗਾ ਜਿਹੋ ਜਿਹਾ ਚੰਦ ਚੜ੍ਹਿਆਏ।''

''ਭੈਣ! ਲਾੜਾ ਤੇ ਕੋਈ ਮਾੜਾ ਨਹੀਂ, ਜੇ ਇਹੋ ਹੈ। ਕਪੜੇ ਭਾਵੇਂ ਸਾਦੇ ਨੇ, ਪਰ ਹੁਸਨ ਤੇ ਜਵਾਨੀ ਉਹਨਾਂ ਵਿਚੋਂ ਫੁਟ ਫੁੱਟਕੇ ਨਿਕਲਦੀ ਏ। ਇਸ ਸਾਦਗੀ ਤੋਂ ਲਖਾਂ ਸ਼ੁਕੀਨੀਆਂ ਕੁਰਬਾਨ ਕੀਤੀਆਂ ਜਾ ਸਕਦੀਆਂ ਨੇ। ਕਿਹਾ ਭੋਲਾ ਜਿਹਾ ਮੂੰਹ ਏ, ਕਿਹੀਆਂ ਮਸਤ ਭਰੀਆਂ ਅਖੀਆਂ ਨੇ। ਗਲ ਵਿਚ ਪਈ ਉਨ ਦੀ ਮਾਲਾ ਕੇਹੀ ਸੋਹਣੀ ਲਗਦੀ ਏ। ਮੇਰਾ ਤੇ ਜੀ ਕਰਦਾ ਏ ਜਿਵੇਂ ਏਸ ਨੂੰ ਵੇਖਦੀ ਹੀ ਰਹਾਂ!''

''ਵੇਖੀਂ, ਕਿਤੇ ਭੈਣ ਦੀ ਅਮਾਨਤ ਤੇ ਕਬਜ਼ਾ ਹੀ ਨਾ ਕਰ ਬੈਠੀਂ।''

''ਮਰ ਪਰੇ! ਤੈਨੂੰ ਸਦਾ ਮਖੌਲ ਹੀ ਸੁਝਦੇ ਨੇ ਇਹ ਭੈਣ ਲਈ ਸੁਹੰਢਣਾਂ ਹੋਵੇ। ਜੀਵੇ, ਜਾਗੇ, ਜਵਾਨੀਆਂ ਮਾਣੇ। ਦੋਏ ਆਪਣੇ ਘਰ ਵਸਨ ਰਸਨ।''

''ਘਰ ਨੂੰ ਵੀ ਚਲੋ ਕਿ ਏਥੇ ਖੜੀਆਂ ਗਪਾਂ ਹੀ ਮਾਰਦਿਆਂ ਰਹਿਣਾਂ ਜੇ। ਚਲੋ ਚਲਕੇ ਭੈਣ ਨੂੰ ਵਧਾਈ ਦੇਈਏ।''

## ੫.

''ਚਨਣ ਸਿੰਘਾ! ਜੰਞ ਆਗਈਏ?''

''ਆਗਈਏ ਤੇਰੀ ਸਹੇੜ।''

''ਕਿਉਂ ਕੀ ਹੋਇਆ? ਮੈਂ ਕੋਈ ਬੁਰਾ ਕੀਤਾ ਏ?''

ਸੋਚ ਵਿਚ ਪੈ ਰਹੀ ਸੀ, ਆਖਰ ਉਸਤੋਂ ਨਾ ਹੀ ਰਿਹਾ ਗਿਆ। ਉਸ ਸਾਰਾ ਹੌਂਸਲਾ ਅਤੇ ਸਾਰੀ ਸ਼ਕਤੀ ਇਕੱਠੀ ਕਰਕੇ ਝਿਜਕਦਿਆਂ ਝਿਜਕਦਿਆਂ ਕਿਹਾ—"ਚਾਚਾ! ਤੁਸੀਂ ਕਿਹੋ ਜਹੀਆਂ ਗਲਾਂ ਕਰਦੇ ਹੋ, ਮੈਂ ਸਚ ਆਹਨੀਂ ਹਾਂ, ਪਿਤਾ ਜੀ ਨੇ ਜੋ ਕੁਝ ਕੀਤਾ ਏ-ਬਹੁਤ ਚੰਗਾ ਕੀਤਾ ਏ। ਇਸਤੋਂ ਚੰਗਾ ਵਰ ਘਰ ਮੈਨੂੰ ਮਿਲਨਾਂ ਹੀ ਨਹੀਂ ਸੀ। ਜੋ ਮੇਰੇ ਕਰਮਾਂ ਵਿਚ ਸੀ ਮੈਨੂੰ ਮਿਲ ਗਿਆ। ਹੁਣ ਉਸਦਾ ਪਛਤਾਵਾ ਕੀ? ਮੈਂ ਖੱਦਰ ਪਾਵਾਂਗੀ, ਭੁੱਖੀ ਰਹਾਂਗੀ, ਜਾਵਾਂਗੀ ਤੇ ਲੋਹਗੜ, ਨਹੀਂ ਤੇ ਸਾਰੀ ਉਮਰ ਕੁਆਰੀ ਰਹਾਂਗੀ। ਬਸ! ਮੁੜਕੇ ਜੇ ਓਹਨਾਂ ਦੀ ਨਿੰਦਾ ਕੀਤੀ ਤਾਂ ਮੈਥੋਂ ਬੁਰਾ ਕੋਈ ਨਹੀਂ। ਜੋ ਕੁਝ ਕਹਿਣਾਂ ਸੀ ਮੈਂ ਕਹਿ ਦਿਤਾ ਏ। ਬਹੁਤੀਆਂ ਗਲਾਂ ਕਰੋਗੇ ਤਾਂ ਮੇਰਾ ਜੀਉਂਦੀ ਦਾ ਮੂੰਹ ਨ ਵੇਖੋਗੇ।"

ਇਹ ਗਲ ਸੁਣਕੇ ਸਾਰੇ ਹੈਰਾਨੀ ਨਾਲ ਇਕ ਦੂਜੇ ਦੇ ਮੂੰਹ ਵਲ ਤਕਨ ਲਗ ਪਏ।

## ੬.

"ਮਾਤਾ ਜੀ! ਮੈਂ ਮੁਕਤਸਰ ਦੇ ਦ੍ਰਸ਼ਨ ਕਰਨ ਜਾਣਾਂ ਏਂ।"

"ਕੀ ਕਰਨ ਜਾਣਾ ਏਂ ਪੁੱਤਰਾ! ਨਿਹੰਗ ਤੇ ਪੁਜਾਰੀ ਭੂਤੇ ਹੋਏ ਨੇ। ਓਹ ਨਾ ਸਾਨੂੰ ਗੁਰਦਵਾਰਿਆਂ ਦਾ ਦ੍ਰਸ਼ਨ ਕਰਨ ਦਿੰਦੇ ਨੇ ਨਾ ਸਾਡੀ ਅਰਦਾਸ ਕਰਦੇ ਨੇ। ਆਂਹਦੇ ਨੇ—ਕੂਕੇ ਤਨਖਾਹੀਏ ਨੇ। ਇਨ੍ਹਾਂ ਦੀ ਪਗ ਲਹਿ ਜਾਂਦੀ ਏ, ਇਹ ਕਲਾਮ ਪੜ੍ਹਦੇ ਨੇ। ਇਹ ਗਲਾਂ ਸੁਣਕੇ ਜਰਨੀਆਂ ਬੜੀਆਂ ਔਖੀਆਂ ਨੇ।"

"ਏਹ ਠੀਕ ਏ ਮਾਤਾ ਜੀ, ਏਹ ਗਲਾਂ ਸੁਣਕੇ ਬ੍ਰਦਾਸ਼ਤ ਨਹੀਂ ਹੋ ਸਕਦੀਆਂ। (ਹਉਕਾ ਲੈਕੇ) ਜਿਸ ਦਿਨ ਦੇ ਸਤਿਗੁਰ ਸਚੇ ਪਾਤਿਸ਼ਾਹ ਪ੍ਰਦੇਸ ਗਵਨ ਕਰ ਗਏ ਨੇ, ਉਸ ਦਿਨ ਦੀ ਇਨ੍ਹਾਂ ਨੇ ਸਗੋਂ ਸਿਫ਼ ਮਿਟੀ ਚੁਕ ਲਈ ਏ। ਓਹ ਤਾਹਨੇ ਦਿੰਦੇ ਨੇ, ਜਿਹੜੇ ਸੁਣਕੇ ਸਹਾਰਨੇ ਔਖੇ ਹੋ ਜਾਂਦੇ ਨੇ। ਪਰ, ਮਾਤਾ! ਜੀ ਚੀਨੀ ਵਾਲੇ ਪਾਤਸ਼ਾਹ ਦਾ ਹੁਕਮ ਏ ਕਿ—"ਬੋਲ ਕਬੋਲ ਸਭ ਦਾ ਸਹਿ ਜਾਨਾਂ, ਜੇ ਕੋਈ ਮਾਰੇ ਤਾਂ ਭੀ ਖਿਮਾਂ ਧੀਰਜ ਕਰਨੀ, ਸੇਵਾ ਹਰ ਭੇਖ ਦੀ ਕਰਨੀ। ਭਾਵੇਂ ਕੋਈ ਨਿੰਦਾ ਕਰੇ। ਨਿੰਦਾ ਕਰਨ ਵਾਲੇ ਨੂੰ ਨਿੰਦਾ ਦਾ ਫਲ ਸੇਵਾ ਕਰਨ ਵਾਲੇ ਨੂੰ ਸੇਵਾ ਦਾ ਫਲ—"ਫਿਰ ਮਾਤਾ ਜੀ, ਗੁਰਦੁਆਰੇ ਕੋਈ ਇਨ੍ਹਾਂ ਦੇ ਪਿਉ ਦੇ ਨੇ?

"ਏਹ ਠੀਕ ਏ ਸਾਡਾ ਹੱਕ ਇਨ੍ਹਾਂ ਨਾਲੋਂ ਬਹੁਤਾ ਏ ਪਰ ਐਸ ਵੇਲੇ ਇਨ੍ਹਾਂ ਦਾ ਜ਼ੋਰ ਏ। ਸਰਕਾਰ ਇਨ੍ਹਾਂ ਦੇ ਆਖੇ ਲਗਦੀ ਏ। ਜੋ ਆਂਹਦੇ ਨੇ ਮੰਨਦੀ ਏ। ਉਸ ਦਿਨ ਸੰਤ ਕਿਸ਼ਨ ਸਿੰਘ ਜੀ ਛੂਤੀਏ ਆਂਹਦੇ ਨਹੀਂ ਸਨ? ਕਿ ਸਾਨੂੰ ਦਮਦਮੇ ਸਾਹਿਬ ਦੇ ਦ੍ਰਸ਼ਨ ਨਾ ਹੀ ਕਰਨ ਦਿਤੇ। ਉਲਟਾ ਥਾਣੇ ਫੜਾ ਦਿਤਾ, ਜੇਹੜੀ ਮਾਰ ਕੁਟ ਕੀਤੀ ਓਹ ਵਖ ਰਹੀ। ਠਾਣੇਦਾਰ ਨੇ ਸਾਡੀ ਇਕ ਨਾ ਸੁਣੀਂ,-ਸਗੋਂ ਆਖੇ ਤੁਸੀ ਏਥੇ ਆਏ ਹੀ ਕਿਉਂ? ਤੁਹਾਡਾ ਕੰਮ ਕੀ ਸੀ?

"ਮਾਤਾ ਜੀ! ਗੁਰ ਅਸਥਾਨ ਦੇ ਦ੍ਰਸ਼ਨ ਕਰਨ ਗਿਆਂ ਜੋ ਵੀ ਮੁਸੀਬਤਾਂ ਔਣ, ਓਹ ਸਿਰ ਮੱਥੇ ਤੇ। ਜਿਥੇ ਸਾਡੇ ਸਤਿਗੁਰਾਂ ਨੇ ਚਰਨ ਪਾਏ ਹਨ, ਕਈ ਤਰਾਂ ਦੇ ਕੌਤਕ ਕੀਤੇ ਹਨ, ਉਹਨਾਂ ਥਾਵਾਂ ਦੇ ਦ੍ਰਸ਼ਨ ਕਰਕੇ

ਮਨ ਪ੍ਰਫੁਲਤ ਹੋ ਉਠਦਾ ਹੈ। ਨਵੀਂ ਰੀਝ ਤੇ ਨਵਾਂ ਉਤਸ਼ਾਹ ਪੈਦਾ ਹੋਕੇ ਸਤਿਗੁਰ ਦਰਸ਼ਨ ਦੀ ਲਾਲਸਾ ਤੀਬਰ ਹੋ ਉਠਦੀ ਏ। ਪੁਜਾਰੀਆਂ ਦੀ ਮੱਤ ਪੂਜਾ ਖਾਕੇ ਮਾਰੀ ਗਈ ਏ, ਸਤਿਗੁਰ ਵੇਖਣ ਵਾਲੀਆਂ ਅਖਾਂ ਹੀ ਇਨ੍ਹਾਂ ਨੂੰ ਨਹੀਂ ਮਿਲੀਆਂ। ਗੁਰੂ ਤੇਗ ਬਹਾਦੁਰ ਨੂੰ ਇਨ੍ਹਾਂ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਦਰਸ਼ਨ ਨ ਕਰਨ ਦਿਤੇ। ਗੁਰੂ ਗੋਬਿੰਦ ਸਿੰਘ ਨਾਲ ਏਹਨਾਂ ਕੇਹੜੀ ਸੁਖ ਗੁਜ਼ਾਰੀ ਏ। ਫਿਰ ਜੇ ਇਹ ਸਤਿਗੁਰੂ ਰਾਮ ਸਿੰਘ ਜੀ ਨੂੰ ਨਹੀਂ ਸਮਝ ਸਕੇ ਤਾਂ ਇਹ ਕੇਹੜੀ ਕੋਈ ਨਵੀਂ ਗਲ ਏ, ਇਨ੍ਹਾਂ ਦੀਆਂ ਗਲਾਂ ਦਾ ਗੁੱਸਾ ਕੀ? ਇਹ ਰਹਿਮ ਦੇ ਕਾਬਲ ਹਨ, ਮੈਨੂੰ ਇਨ੍ਹਾਂ ਦੀ ਮਾਰ ਦਾ ਕੋਈ ਡਰ ਨਹੀਂ, ਸਿਖ ਦੇ ਹਥੋਂ ਜੇ ਸਿਖ ਨੂੰ ਮਾਰ ਪਏ ਤਾਂ ਇਸ ਤੋਂ ਚੰਗਾ ਹੋਰ ਕੀ ਹੋ ਸਕਦਾ ਏ। ਮੈਂ ਮੁਕਤਸਰ ਜ਼ਰੂਰ ਜਾਣਾ ਚਾਂਹਦਾ ਹਾਂ, ਮੈਨੂੰ ਖੁਸ਼ੀ ਨਾਲ ਆਗਿਆ ਬਖਸ਼ੋ।'' ''ਚੰਗਾ ਪੁਤਰ! ਜੇ ਨਹੀਂ ਮੰਨਦਾ ਤਾਂ ਜਾਹ! ਪਰ ਬਚਕੇ ਰਹੀਂ। ਅਜ ਕਲ ਮੇਲਿਆਂ ਵਿਚ ਡਾਕੀ ਐਵੇਂ ਫੈਲ ਜਾਂਦੀ ਏ। ਇਹ ਚੰਦਰੀ ਬੀਮਾਰੀ ਘੜੀਆਂ ਪਲਾਂ ਵਿਚ ਹੀ ਮਨੁਖ ਨੂੰ ਲੈ ਤੁਰਦੀ ਏ।''

''ਮਾਤਾ ਜੀ! ਇਸ ਗੱਲ ਦਾ ਫਿਕਰ ਨ ਕਰੋ ਹੋਵੇਗਾ ਓਹੀ, ਜੋ ਮੇਰੇ ਚੀਨੀਵਾਲੇ ਪਾਤਸ਼ਾਹ ਨੂੰ ਮਨਜ਼ੂਰ ਹੈ। ਜਿਸਨੂੰ ਓਹ ਰਖੇ, ਉਸਨੂੰ ਮਾਰਨ ਵਾਲਾ ਕੋਈ ਨਹੀਂ। ਆਪ ਬੇ-ਫਿਕਰ ਰਹੋ।''

''ਜਿਸ ਦਿਨ ਦਾ ਤੇਰਾ ਛੋਟਾ ਭਰਾ ਮਲੇਰ ਕੋਟਲੇ ਸ਼ਹੀਦ ਹੋਇਆ ਏ, ਉਸ ਦਿਨ ਦੀ ਮੇਰੇ ਦਿਲ ਨੂੰ ਧੀਰਜ ਨਹੀਂ ਔਂਦੀ ਅਤੇ ਤੈਨੂੰ ਅੱਖੀਆਂ ਤੋਂ ਉਹਲੇ ਹੋਣ ਦੇਣ ਨੂੰ ਜੀ ਨਹੀਂ ਕਰਦਾ। ਇਹ ਮਾਂ ਦੀ ਮਮਤਾ ਏ, ਇਹ ਆਂਦਰਾਂ ਦਾ ਸਾਕ ਏ। ਜਾਹ, ਜੇ ਨਹੀਂ ਮੰਨਦਾ ਤਾਂ ਜਲਦੀ ਜਲਦੀ ਦਰਸ਼ਨ ਕਰਕੇ ਘਰ ਨੂੰ ਆਵੀਂ।''

## ੭.

''ਕੇਹੜਾ ਹੈਂ ਓਇ! ਮੂੰਹ ਚੱਕੀ ਤੁਰਿਆ ਔਂਦਾ। ਤੂੰ ਸਗੋਂ ਕੂਕਾ ਤਾਂ ਨਹੀਂ! ਇਹ ਗੜਵਾ, ਇਹ ਮਾਲਾ, ਇਹ ਆਸਣ, ਇਹ ਠਿੱਬੀ ਜੇਹੀ ਪੱਗ ਕੂਕੇ ਦੀਆਂ ਤੇ ਨਿਸ਼ਾਨੀਆਂ ਨੇ, ਤੈਨੂੰ ਪਤਾ ਨਹੀਂ ਤਖਤਾਂ ਉਤੋਂ ਹੁਕਮ ਆਇਆ ਏ ਕਿ ਕੂਕਿਆਂ ਨੂੰ ਗੁਰਦੁਆਰੇ ਨਾ ਚੜ੍ਹਨ ਦਿਤਾ ਜਾਏ, ਅਕਾਲ ਤਖਤ ਵਾਲਿਆਂ ਲਿਖਿਆ ਏ ਕਿ ਕੂਕੇ ਮੁਸਲਮਾਨੀ ਕਲਾਮ ਪੜ੍ਹਦੇ ਨੇ, ਨਸ਼ਾਹੀਆਂ ਫਕੀਰਾਂ ਵਾਂਗ ਹਾਲ ਖੇਡਦੇ ਨੇ। ਭੈਣੀ ਵਾਲੇ ਨੂੰ ਸਤਿਗੁਰੂ ਆਂਹਦੇ ਨੇ, ਝਟਕਾ ਨਹੀਂ ਖਾਂਦੇ, ਜਾਹ ਜੇ ਕਿਸੇ ਨਿਹੰਗ ਸਿੰਘ ਵੇਖ ਲਿਆ ਤਾਂ ਲੈਣੇ ਦੇ ਦੇਣੇ ਪੈ ਜਾਣਗੇ।'' ਤੰਬੂ ਸਾਹਿਬ ਦੇ ਇਕ ਪੁਜਾਰੀ ਨੇ ਭਾਈ ਅਤਰ ਸਿੰਘ ਜੀ ਨੂੰ ਕੜਕ ਕੇ ਕਿਹਾ।

''ਸਿੰਘ ਸਾਹਿਬ! ਤਰਸ ਕਰੋ, ਮੈਂ ਬੜੀ ਦੂਰੋਂ ਗੁਰਦੁਆਰੇ ਦੇ ਦ੍ਰਸ਼ਨ ਕਰਨ ਵਾਸਤੇ ਆਇਆ ਹਾਂ। ਮੈਨੂੰ ਸ੍ਰੀ ਦਸਮੇਸ਼ ਜੀ ਦੇ ਪਵਿਤ੍ਰ ਅਸਥਾਨ ਦੀ ਧੂੜ ਮਥੇ ਨੂੰ ਲਾ ਲੈਣ ਦਿਓ। ਜਿਸਨੂੰ ਤੁਸੀਂ ਕਲਾਮ ਆਖਦੇ ਹੋ ਓਹ ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਦਾ ਪਵਿਤ੍ਰ ਨਾਮ ਹੈ, ਉਸ ਨਾਮ ਨੂੰ ਜਪਦਿਆਂ ਮਨੁਸ਼ ਜਨਮ ਮਰਨ ਤੋਂ ਰਹਿਤ ਹੋਕੇ ਸਤਿਗਰੂ ਦੇ ਚਰਨਾਂ ਵਿਚ ਜਾ ਨਿਵਾਸ ਕਰਦਾ ਏ। ਉਸ ਨਾਮ

ਖੁਮਾਰੀ ਦੇ ਅਮਲ ਵਿਚ ਕਈ ਮਸਤਾਨੇ ਵਿਦੇਹ ਹੋ ਜਾਂਦੇ ਹਨ। ਮੈਨੂੰ ਤੁਹਾਡਾ ਜੋ ਜੀ ਚਾਹੇ ਆਖੋ। ਮਾਰੋ, ਗਾਲਾਂ, ਕਢੋ, ਪਰ ਵਾਸਤਾ ਏ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਪਵਿਤ੍ਰ ਨਾਮ ਨੂੰ ਕਲਾਮ ਆਖਕੇ ਆਪਣੀ ਰਸਨਾਂ ਨੂੰ ਕਲੰਕਿਤ ਨ ਕਰੋ। ਬਾਰ੍ਹਵੇਂ ਪਾਤਸ਼ਾਹ ਦੀ ਨਿੰਦਾ ਕਰਕੇ ਨਰਕਾਂ ਦੇ ਭਾਗੀ ਨ ਬਣੋ। ਮਾਸ ਖਾਣਾ ਕੋਈ ਇਨਸਾਨੀ ਖੂਬੀ ਨਹੀਂ। ਇਹ ਮਾਰਖੋਰ ਵਹਿਸ਼ੀ ਪਸ਼ੂਆਂ ਦਾ ਖਾਜ ਏ। ਨਾ ਹੀ ਕਲਗੀਧਰ ਸੁਆਮੀ ਦਾ ਹੁਕਮ ਏ। ਨੀਲ ਪਹਿਨਣ ਨਾਲ ਮਤ ਮਾਰੀ ਜਾਂਦੀ ਹੈ। ਅਕਾਲ ਤਖਤ ਵਾਲਿਆਂ ਨੇ ਅਕਾਲ ਪੁਰਖ ਦੇ ਪਵਿਤ੍ਰ ਨਾਮ ਨੂੰ ਕਲਾਮ ਆਖਕੇ ਬੜਾ ਭਾਰੀ ਪਾਪ ਕੀਤਾ ਹੈ, ਇਸਦਾ ਪਾਸਚਿਤ ਉਹਨਾਂ ਨੂੰ ਕਰਨਾਂ ਪਏਗਾ ਅਤੇ ਜ਼ਰੂਰ ਕਰਨਾ ਪਏਗਾ।'' ਸੰਤ ਅਤਰ ਸਿੰਘ ਜੀ ਨੇ ਤੰਬੂਸਾਹਬ ਦੇ ਸਾਮਣੇ ਖਲੋਕੇ ਉੱਚੀ ਅਵਾਜ਼ ਨਾਲ ਕਿਹਾ।

ਜਿਸ ਗਲੋਂ ਆਪਦੀ ਮਾਤਾ ਆਪ ਨੂੰ ਮੁਕਤਸਰ ਔਣ ਨਹੀਂ ਸੀ ਦੇਂਦੀ, ਆਖਰ ਓਹੋ ਹੋਈ। ਆਪਦੀਆਂ ਸਚੀਆਂ ਗੱਲਾਂ ਸੁਣਕੇ ਨਿਹੰਗ ਅਤੇ ਪੁਜਾਰੀ ਬ੍ਰਦਾਸ਼ਤ ਨ ਕਰਸਕੇ। ਇਕਅਵੈੜੇਜਿਹੇ ਨਿਹੰਗ ਨੇਆਪ ਦੇ ਸਿਰ ਵਿਚ ਸਲੋਤਰ ਕਢ ਮਾਰਿਆ। ਸਿਰ ਪਾਟ ਗਿਆ, ਖੂੰਨ ਵਹਿ ਤੁਰਿਆ। ਸੰਤ ਜੀ ਸਬਰ ਅਤੇ ਸ਼ੁਕਰ ਵਿਚ ਰਹਿੰਦੇ ਹੋਏ ਉਸੇ ਹਾਲਤ ਵਿਚ ਅਰਦਾਸ ਕਰਦੇ ਹਨ—

''ਹੇ ਸਤਿਗੁਰ ਸਚੇ ਪਾਤਸ਼ਾਹਾ ਇਨਾਂ ਨੂੰ ਸੁਮੱਤ ਬਖਸ਼। ਸਿਖ ਵੇਖਣ ਵਾਲੀਆਂ ਅਖੀਆਂ ਦੇਹ। ਰਹਿਮ ਕਰ ਇਨ੍ਹਾਂ ਤੇ ਇਹ ਤੇਰੀ ਕਾਰ ਦੇ ਜਾਣੂੰ ਨਹੀਂ। ਇਸ ਲਈ ਦਯਾ ਦੇ ਪਾਤ੍ਰ ਹਨ।''

ਇਹ ਆਖ ਓਥੋਂ ਨਮਸ਼ਕਾਰ ਕਰ ਡਿਗਦੇ ਢਹਿੰਦੇ ਆਪਣੇ ਡੇਰੇ ਨੂੰ ਆ ਗਏ।

## ੮.

ਸਥਾਨਕ 'ਨਾਮਧਾਰੀਆਂ' ਨੇ ਅਤਰ ਸਿੰਘ ਜੀ ਦੀ ਜੁਆਈਆਂ ਨਾਲੋਂ ਵਧਕੇ ਸੇਵਾ ਕੀਤੀ। ਜਿਨਾਂ ਚਿਰ ਜ਼ਖਮ ਠੀਕ ਨਾਂ ਹੋਏ ਆਪ ਨੂੰ ਕਿਤੇ ਨ ਜਾਣ ਦਿਤਾ।

ਮੁਕਤਸਰ ਵਿਚ ਡਾਕੀ ਨੇ ਅਜੇਹਾ ਜ਼ੋਰ ਫੜਿਆ ਕਿ ਹੱਦ ਹੋ ਗਈ। ਕੋਈ ਘਰ ਅਜੇਹਾ ਨ ਬਚਿਆ, ਜਿਥੋਂ ਇਸ ਮਹਾਂ ਮਾਰੀ ਨੇ ਆਪਣੀ ਭੇਟਾ ਨ ਲਈ। ਘਰਾਂ ਦੇ ਘਰ ਉੱਜੜ ਗਏ। ਮੁਰਦੇ ਪਏ ਸੜਦੇ ਸਨ, ਕੋਈ ਅੰਤਮ ਸੰਸਕਾਰ ਕਰਨ ਵਾਲਾ ਨੇੜੇ ਨਹੀਂ ਸੀ ਢੁਕਦਾ। ਛੂਤ ਦੀ ਬੀਮਾਰੀ ਹੋਣ ਕਰਕੇ ਲੋਕਾਂ ਦੇ ਦਿਲਾਂ ਵਿਚ ਡਰ ਪੈ ਗਿਆ ਸੀ ਕਿ ਜੇਹੜਾ ਨੇੜੇ ਜਾਵੇਗਾ ਓਹ ਆਪ ਵੀ ਨਹੀਂ ਬਚੇਗਾ! ਮਾਂਵਾਂ ਪੁਤਰਾਂ ਨੂੰ, ਭੈਣਾਂ ਭਰਾਵਾਂ ਨੂੰ, ਇਮਤ੍ਰੀਆਂ ਮਾਲਕਾਂ ਨੂੰ ਬੀਮਾਰ ਛਡਕੇ ਜਿਧਰ ਕਿਸੇ ਦਾ ਮੂੰਹ ਹੋਇਆ ਓਧਰਹੀ ਚਲਾ ਗਿਆ। ਬੀਮਾਰਾਂ ਦੀਹਾਲਤ ਡਾਢੀ ਤਰਸ ਯੋਗ ਸੀ। ਜੇਹੜਾ ਬੀਮਾਰ ਹੋ ਜਾਂਦਾ, ਸਰਕਾਰੀ ਮਹਿਕਮੇ ਵਾਲੇ ਉਸਨੂੰ ਬਾਹਰ ਕੁਲੀ ਵਿਚ ਛਡ ਔਂਦੇ. ਕਿਸੇ ਨੂੰ ਰਹਿਮ ਔਂਦਾ ਤਾਂ ਪਾਣੀ ਦੇ ਦਿੰਦਾ, ਨਹੀਂ ਤੇ ਪਾਣੀ ਖੁਣੋਂ ਕਈ ਬਿਨ ਆਈਓਂ ਤੜਪ ਤੜਪਕੇ ਮਰ ਰਹੇ ਸਨ। ਇਸ ਸਮੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ 'ਸੰਤ ਸਿਪਾ-ਹੀਆਂ, ਨੇ—ਦੁਖੀਆਂ ਦੀ ਬੜੀ ਸੇਵਾ ਕੀਤੀ ਜਿਨ੍ਹਾਂ ਦੇ ਆਗੂ ਸਾਡੇ ਚਰਿਤ੍ਰ—ਨਾਇਕ ਸੰਤ ਅਤਰ ਸਿੰਘ ਜੀ ਸਨ।

ਇਕ ਦਿਨ ਆਪ ਜੰਗਲ ਮੈਦਾਨ ਜਾਂਦੇ ਹੋਏ ਉਸੇ ਪਾਸੇ ਵਲ ਨਿਕਲ ਗਏ, ਜਿਧਰ ਸ਼ਹਿਰੋਂ ਬਾਹਰ ਬੀਮਾਰਾਂ ਦੀਆਂ ਝੁੱਗੀਆਂ ਸਨ। ਜਦ ਕੋਲ ਪੁੱਜੇ ਤਾਂ ਇਕ ਝੁੱਗੀ ਵਿਚੋਂ ਬੜੀ ਦਰਦ ਭਰੀ, ਕਰੁਣਾ ਭਰੀ, ਹਾਇ! ਹਾਇ! ਦੀ ਅਵਾਜ਼ ਆ ਰਹੀ ਸੀ। ਆਪ ਦਾ ਦਿਆਲੂ ਦਿਲ ਆਪ ਨੂੰ ਉਸ ਝੁੱਗੀ ਵਲ ਲੈ ਤੁਰਿਆ। ਜਦ ਆਪ ਨੇ ਅੰਦਰ ਝਾਤੀ ਮਾਰਕੇ ਡਿਠਾ, ਇਕ ਪੰਝੀ ਤ੍ਰੀਹ ਵਰ੍ਹੇ ਦਾ ਗਭਰੂ ਜੁਆਨ ਮਰਨ ਕਿਨਾਰੇ ਪਿਆ ਹੋਇਆ ਏ, ਜਿਸਦੀਆਂ ਅਖਾਂ ਵਿੱਚੋ ਕਰੁਣਾ ਵਰਸਦੀ ਏ, ਜਿਸਦੇ ਮੂੰਹ ਤੇ ਮੌਤ ਦੀ ਮਨਹੂਸੀਅਤ ਛਾਈ ਹੋਈ ਏ। ਜਿਸਦਾ ਨਾ ਕੋਈ ਨਾਮ ਲੇਵਾ ਤੇ ਨਾ ਕੋਈ ਪਾਣੀ ਦੇਵਾ ਏ। ਜਿਸਦੇ ਸਾਥੀ ਬੀਮਾਰੀ ਦੀ ਹਾਲਤ ਵਿਚ ਇਸ ਥਾਂ ਇਕਲਿਆਂ ਸੁਟਕੇ ਮੌਤੋਂ ਡਰਦੇ ਟੁਰ ਗਏ ਹਨ। ਸੰਤ ਅਤਰ ਸਿੰਘ ਜੀ ਬੀਮਾਰ ਦੇ ਸਿਰਹਾਣੇ ਜਾ ਖਲੋਤੇ ਅਤੇ ਨੀਝ ਲਾਕੇ ਫਿਰ ਤ੍ਰਬਕਕੇ ਕਹਿ ਉਠੇ- ''ਹੈਂ, ਇਹ ਤੇ ਓਹੀ ਨਿਹੰਗ ਏ, ਜਿਸ ਮੇਰਾ ਸਿਰ ਪਾੜਿਆ ਸੀ, ਮਰਨ ਦਿਉ ਸੂ। ਪਾਣ ਦਿਓ ਸੂ ਕੀਤੇ ਦੀ ਸਜ਼ਾ।''

ਪੈਰਾਂ ਦੀ ਖੜਾਕ ਅਤੇ ਬੁੜ-ਬੁੜਾਹਟ ਸੁਣਕੇ ਨਿਹੰਗ ਸਿੰਘ ਪਿਛਾਹਾਂ ਨੂੰ ਤਕਦਾ ਹੋਇਆ ਦਰਦ ਭਰੀ ਅਵਾਜ਼ ਨਾਲ ਆਂਹਦਾ ਹੈ-''ਹਾਇ! ਪਾਣੀ!''

ਹਾਇ! ਪਾਣੀ! ਆਖਣ ਦੀ ਦੇਰ ਸੀ, ਸਿੰਘ ਦੇ ਸਾਰੇ ਗਿਲੇ ਦੂਰ ਹੋ ਗਏ, ਇਨ-ਸਾਨੀ ਫਰਜ਼ ਅਖੀਆਂ ਸੋਹੇਂ ਆ ਖਲੋਤਾ। ਸਤਿਗੁਰੂ ਚੀਨੀ ਵਾਲੇ ਦਾ ਓਹ ਵਾਕ ਚੇਤੇ ਆ ਗਿਆ -'' ਸੇਵਾ ਹਰ ਭੇਖ ਦੀ ਕਰਨੀ ਭਾਵੇਂ ਕੋਈ ਨਿੰਦਾ ਹੀ ਕਰੇ, ਸੇਵਾ ਕਰਨ ਵਾਲੇ ਨੂੰ ਸੇਵਾ ਦਾ ਫਲ ਤੇ ਨਿੰਦਾ ਕਰਨ ਵਾਲੇ ਨੂੰ ਨਿੰਦਾ ਦਾ।''

ਗੜਵੇ ਵਿਚੋਂ ਜਲ ਲੈਕੇ ਸਤਿਗੁਰ ਸਚੇ ਪਾਤਸ਼ਾਹ ਦਾ ਧਿਆਨ ਧਰਕੇ ਨਿਹੰਗ ਸਿੰਘ ਦੇ ਮੂੰਹ ਨੂੰ ਲਾ ਦਿਤਾ। ਜੰਗਲ ਜਾਣਾ ਭੁਲ ਗਏ। ਨਿਹੰਗ ਸਿੰਘ ਦੇ ਸਿਰ-ਹਾਣੇ ਸਮਾਧੀ ਲਾਕੇ ਚੀਨੀਵਾਲੇ ਪਾਤ-ਸ਼ਾਹ ਦੇ ਚਰਨਾਂ ਵਿਚ ਅਰਜ਼ੋਈਆਂ ਕਰਨ ਲਗੇ-'' ਸਚੇ ਪਾਤਸ਼ਾਹ, ਸਿਖ ਨੂੰ ਜੀਵਨ ਦਾਨ ਦੇਹ। ਇਸਨੂੰ ਜ਼ਰੂਰ ਬਖਸ਼ਦੇ, ਇਸਦੇ ਬਦਲੇ ਭਾਵੇਂ ਮੇਰੀ ਜਾਨ ਲੈ ਲੈ।''

ਜਿੰਨਾਂ ਚਿਰ ਸਿੰਘ ਰਾਜ਼ੀ ਨ ਹੋਇਆ ਉਸਦੇ ਕੋਲ ਰਹਿਕੇ ਸੇਵਾ ਕਰਦੇ ਰਹੇ। ਪਾਠਕ! ਜ਼ਰਾ ਇਸ ਨਜ਼ਾਰੇ ਨੂੰ ਤਕ! ਅਤੇ ਵੇਖ, ਜਿਸ ਬਿਨਾ ਕਿਸੇ ਦੁਸ਼ਮਨੀ ਦੇ ਇਕ ਦਰਸ਼ਨ ਕਰਨ ਆਏ ਯਾਤ੍ਰੀ ਦਾ ਸਲੋਤਰ ਮਾਰਕੇ ਸਿਰ ਪਾੜਿਆ ਸੀ, ਜਿਸਦੇ ਸਤਿ-ਗੁਰੂ ਨੂੰ ਬੁਰਾ ਭਲਾ ਕਿਹਾ ਸੀ, ਰੱਜਕੇ ਨਿੰਦਾ ਕੀਤੀ ਸੀ, ਜਿਸਦੇ ਹਮਸਾਏ ਮੌਤੋਂ ਡਰਦੇ ਹੋਏ ਇਕੱਲੇ ਨੂੰ ਸੁਟਕੇ ਤੁਰ ਗਏ ਸਨ, ਅਜ ਉਸ ਆਪਣੀ ਜਾਨ ਦੇ ਵੈਰੀ ਦੇ ਸਿਰਹਾਣੇ ਬੈਠੇ ਹੋਏ ਸੰਤ ਅਤਰ ਸਿੰਘ ਜੀ ਉਸਨੂੰ ਜੀਵਨ ਦਾਨ ਦੇਣ ਲਈ ਸਤਿ-ਗੁਰੂ ਦੇ ਚਰਨਾਂ ਵਿਚ ਅਰਜ਼ੋਈਆਂ ਕਰਦੇ ਹਨ। ਬੁਰੇ ਦਾ ਭਲਾ ਇਸੇ ਨੂੰ ਕਿਹਾ ਜਾਂਦਾ ਹੈ। ਬੁਰੇ ਨਾਲ ਨੇਕੀ ਕਰਨੀ ਇਸੇ ਨੂੰ ਕਹਿੰਦੇ ਹਨ।

ਸੰਤ ਅਤਰ ਸਿੰਘ ਜੀ ਦੀਆਂ ਅਰ-ਜ਼ੋਈਆਂ ਅਤੇ ਸੇਵਾ ਦਾ ਫਲ ਲੱਗਾ, ਨਿਹੰਗ ਸਿੰਘ ਜੀ ਨੌ-ਬਰ-ਨੌ ਹੋ ਗਏ। ਬੀਮਾਰੀ ਦਾ ਸਹਿਮ ਅਤੇ ਡਰ ਦਿਮਾਗ ਵਿਚੋਂ ਦੂਰ ਹੋ ਗਿਆ। ਹੋਸ਼ ਪਰਤ ਆਈ,

ਸੰਤ ਅਤਰ ਸਿੰਘ ਜੀ ਵਲ ਚੰਗੀਤਰਾਂ ਨੀਝ ਲਾਕੇ ਡਿੱਠਾ। ਨਿਹੰਗ ਸਿੰਘ ਜੀ ਤ੍ਰਬਕ ਉਠੇ ਅਤੇ ਆਪਣੇ ਆਪ ਹੀ ਕਹਿਣ ਲੱਗੇ- ''ਹੈਂ! ਇਹ ਤੇ ਓਹੀ ਏ, ਜਿਸਦੇ ਗੁਰੂ ਨੂੰ ਮੈਂ ਬੁਰਾ ਭਲਾ ਕਿਹਾ ਸੀ, ਨਿੰਦਾ ਕੀਤੀ ਸੀ, ਜਿਸ ਬੇ-ਗੁਨਾਹੇ ਦਾ ਸਲੋਤਰ ਮਾਰਕੇ ਸਿਰ ਪਾੜਿਆ ਸੀ। ਧੰਨ ਹੈ ਇਹ, ਜਿਸ ਮੈਨੂੰ ਜੀਵਨ-ਦਾਨ ਦਿਤਾ।''

ਇਹ ਆਖਦੇ ਹੋਏ ਨਿਹੰਗ ਸਿੰਘ ਜੀ ਉਠਕੇ ਸੰਤ ਅਤਰ ਸਿੰਘ ਜੀ ਦੇ ਚਰਨਾਂ ਤੇ ਢਹਿ ਪਏ। ਨਾਲੇ ਰੋਣ, ਨਾਲੇ ਅਰਜ਼ੋਈਆਂ ਕਰਨ-''ਮੈਂ ਤੈਨੂੰ ਸਤਿਗੁਰੂ ਦੇ ਪਵਿਤ੍ਰ ਅਸਥਾਨ ਤੇ ਦ੍ਰਸ਼ਨ ਕਰਨ ਆਏ ਨਿਰਦੋਸ਼ ਨੂੰ ਮਾਰਿਆ ਸੀ, ਮੈਨੂੰ ਮਾਫ਼ ਕਰਦੇ। ਤੇਰੇ ਸਤਿਗੁਰੂ ਦੀ ਨਿੰਦਾ ਕੀਤੀ ਸੀ, ਮੈਨੂੰ ਮਾਫ਼ ਕਰਦੇ! ਮੈਨੂੰ ਮਾਫ਼ ਕਰਦੇ! ਮੈਨੂੰ ਮਾਫ਼ ਕਰਦੇ!! ਮੈਨੂੰ ਮਾਫ਼ ਕਰਦੇ!!!

ਹੁਣ ਨਿਹੰਗ ਸਿੰਘ ਜੀ ਰੋਂਦੇ ਹਨ, ਨਾਲੇ ਗਲ ਵਿਚ ਪੱਲਾ ਪਾਇਆ ਹੋਇਆ ਏ, ਨਾਲੇ ਘੜੀ ਮੁੜੀ ਆਖੀ ਜਾਂਦੇ ਹਨ-- ''ਸਤਿਗੁਰੂ ਦੇ ਵਾਸਤੇ ਮੈਨੂੰ ਮਾਫ਼ ਕਰਦੇ! ਮੈਨੂੰ ਮਾਫ਼ ਕਰਦੇ!! ਮੈਨੂੰ ਉਸ ਪਿਆਰੇ ਸਤਿਗੁਰੂ ਦੇ ਚਰਨਾਂ ਵਿਚ ਲੈ ਚੱਲ ਜਿਥੋਂ ਇਹ ਸ਼ਾਂਤੀ ਤੈਨੂੰ ਪ੍ਰਾਪਤ ਹੋਈ ਏ ਜਿਥੋਂ ਇਨਸਾਨੀ ਹਮਦਰਦੀ ਦੀ ਦਾਤ ਤੈਨੂੰ ਮਿਲੀ ਏ। ਤੂੰ ਮਨੁਖ ਨਹੀਂ, ਕੋਈ ਦੇਵਤਾ ਏਂ, ਤੂੰ ਇਨਸਾਨ ਨਹੀਂ ਕੋਈ ਫਰਿਸ਼ਤਾ ਏਂ। ਜਿਸਦੇ ਸਿਖ ਇਹੋ ਜਹੇ ਹਨ, ਉਹ ਆਪ ਤੇ ਪਤਾ ਨਹੀਂ ਕਿਹੋ ਜਿਹਾ ਹੋਵੇਗਾ। ਇਸ ਲਈ ਮੈਨੂੰ ਵੀ ਉਸਦੇ ਦੀਦਾਰ ਕਰਾ। ਮੇਰੀਆਂ ਅਖਾਂ ਤੋਂ ਭਰਮ ਦੇ ਛੌੜ ਦੂਰ ਕਰ।

ਸੰਤ ਅਤਰ ਸਿੰਘ ਜੀ ਨੇ ਨਿਹੰਗ ਸਿੰਘ ਨੂੰ ਜੱਫੀ ਵਿਚ ਲੈਕੇ ਕਿਹਾ—'' ਨਿਹੰਗ ਸਿੰਘ ਜੀ! ਧੀਰਜ ਕਰੋ, ਮੈਂ ਕੌਣ ਹਾਂ ਤੁਹਾਨੂੰ ਬਖਸ਼ਨ ਵਾਲਾ? ਸਤਿਗੁਰੂ ਹੀ ਸਭ ਨੂੰ ਬਖਸ਼ਣਗੇ। ਉਸਦੇ ਚਰਨਾਂ ਵਿਚ ਅਰਦਾਸ ਕਰੋ, ਤੁਹਾਡੀ ਕੋਈ ਮੇਰੇ ਨਾਲ ਦੁਸ਼ਮਨੀ ਸੀ? ਜੋ ਕੁਛ ਹੋਇਆ ਓਹ ਸਤਿਗੁਰੂ ਦੇ ਹੁਕਮ ਅੰਦਰ ਡਾਢਾ ਹੀ ਚੰਗਾ ਹੋਇਆ ਏ। ਉਸਨੂੰ ਹੁਣ ਯਾਦ ਨ ਕਰੋ, ਤਿਆਰੀ ਕਰੋ, ਭੈਣੀ ਸਾਹਿਬ ਚਲੀਏ, ਚਲਕੇ ਸਤਿਗੁਰਾਂ ਤੋਂ ਬਖਸ਼ਾਈਏ।''

ਇਸ ਦ੍ਰਿਸ਼ ਨੂੰ ਅਤੇ ਇਨ੍ਹਾਂ ਗੱਲਾਂ ਨੂੰ ਇਕ ਪੁਜਾਰੀ ਸਿੰਘ ਕੋਲ ਖਲੋਤਾ ਵੇਖ ਸੁਣ ਰਿਹਾ ਸੀ। ਨਾਮਧਾਰੀਆਂ ਦੀ ਸੇਵਾ ਦੀ ਸ਼ਹਿਰ ਵਿਚ ਅਗੇ ਹੀ ਧਾਂਕ ਸੀ ਅਤੇ ਸੰਤ ਅਤਰ ਸਿੰਘ ਜੀ ਦੇ ਸਿਰ ਪਾੜਨ ਵਾਲਾ ਸਾਕਾ ਵੀ ਅਜੇ ਲੋਕਾਂ ਨੂੰ ਭੁੱਲਾ ਨਹੀਂ ਸੀ, ਇਹ ਸਾਰੀ ਖੇਡ ਇਸ ਪੁਜਾਰੀ ਦੇ ਸਾਮ੍ਹਣੇ ਹੀ ਵਰਤੀ ਸੀ। ਅਜ ਦੇ ਇਸ ਨਜ਼ਾਰੇ ਨੇ ਪੁਜਾਰੀ ਸਿੰਘ ਤੇ ਅਜੇਹਾ ਅਸਰ ਕੀਤਾ, ਉਸ ਵੀ ਗੱਲ ਵਿਚ ਪੱਲਾ ਪਾਕੇ ਸੰਤ ਅਤਰ ਸਿੰਘ ਜੀ ਨੂੰ ਕਿਹਾ—''ਭੈਣੀ ਸਾਹਿਬ ਜਾਣ ਲਗਿਆਂ ਮੈਨੂੰ ਭੀ ਨਾਲ ਲੈ ਜਾਣਾ। ਮੈਂ ਵੀ ਉਸ ਪਿਆਰੇ ਸਤਿਗੁਰੂ ਦੇ ਦ੍ਰਸ਼ਨ ਕਰਕੇ ਅਖੀਆਂ ਠੰਢੀਆਂ ਕਰਾਂ, ਜਿਸਦੇ ਸਿਖਾਂ ਦੇ ਦਿਲ ਵਿਚ ਸੇਵਾ ਦਾ ਅਜੇਹਾ ਚਾ ਹੈ। ਜੇਹੜੇ ਮੌਤੋਂ ਨਹੀਂ ਡਰਦੇ। ਜੇਹੜੇ ਵੈਰੀ ਨੂੰ ਵੀ ਮਾਫ਼ ਕਰ ਦਿੰਦੇ ਹਨ, ਓਹ ਆਪ ਖਬਰੇ ਕੇਹੋ ਜੇਹਾ ਹੋਵੇਗਾ? *

*ਏਹਨਾਂ ਪੁਜਾਰੀਆਂ ਵਿਚੋਂ ਭਾਈ ਘਾਲਾ ਸਿੰਘ ਅਜੇ ਤਕ ਜਿਊਂਦਾ ਏ। ਜਦੋਂ ਸਤਿਗੁਰੂ ਹਰੀ ਸਿੰਘ ਜੀ ਮੁਕਤਸਰ ਸਾਹਿਬ ਗਏ ਤਾਂ ਇਸ ਨਾਲੇ ਆਪਣੇ ਘਰ ਲੰਗਰ ਕੀਤਾ, ਨਾਲੇ ਇਕ ਸੌ ਇਕ ਰੁਪਯਾ ਭੇਟ ਰਖਕੇ ਨਮਸ਼ਕਾਰ ਕੀਤੀ। ਹੁਣ ਵੀ ਜਦੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਜਾਂ ਪੂਜਯ ਸ੍ਰੀ ਮਾਤਾ ਜੀਵਨ ਕੌਰ ਜੀ ਮੁਕਤਸਰ ਦਰਸ਼ਨ ਦੇਣ ਤਾਂ ਇਹ ਆਪਣੀ ਮੱਝ ਦਾ ਦੁਧ ਰਿੜਕ ਲਿਆਕੇ ਬੜੇ ਪ੍ਰੇਮ ਨਾਲ ਛਕਾਂਦੇ ਨੇ।

## ੯.

''ਮਾਤਾ ਜੀ ! ਤੁਹਾਨੂੰ ਇਕ ਖੁਸ਼ੀ ਦੀ ਗਲ ਦਸਾਂ ?'' ਅਤਰ ਸਿੰਘ ਜੀ ਨੇ ਕਿਹਾ।

''ਅਜੇਹੀ ਕੀ ਗੱਲ ਏ ਪੁੱਤਰ ! ਸਾਡੀਆਂ ਖੁਸ਼ੀਆਂ ਉਸ ਦਿਨ ਨਾਲ ਹੀ ਚਲੀਆਂ ਗਈਆਂ, ਜਿਸ ਦਿਨ ਦਾ ਚੀਨੀ ਵਾਲਾ ਪਾਤਸ਼ਾਹ ਸਾਥੋਂ ਵਿਛੜਕੇ ਗਿਆ ਏ।'' ਅਤਰ ਸਿੰਘਜੀ ਦੀ ਮਾਂ ਨੇ ਅੱਖਾਂ ਵਿਚੋਂ ਅੱਥਰੂ ਕੇਰਦਿਆਂ ਹੋਇਆਂ ਹਉਕਾ ਲੈਕੇ ਕਿਹਾ।

''ਮਾਂ ਜੀ, ਸਤਿਗੁਰਾਂ ਦਾ ਪਤਾ ਲਗ ਗਿਆ ਏ।'' ''ਸੱਚੀ ਮੁੱਚੀਂ ? ਜੇ ਇਹ ਗੱਲ ਏ ਤਾਂ ਚਲ ਮੈਨੂੰ ਵੀ ਦਰਸ਼ਨ ਕਰਾ, ਬੜਾ ਚਿਰ ਹੋਇਆ ਦੀਦੇ ਤਰਸਦਿਆਂ ਨੂੰ। ਮੈਂ ਵੀ ਦਰਸ਼ਨ ਕਰਕੇਭੁੱਖ ਲਾਹਵਾਂ।''

''ਮਾਤਾ ਜੀ, ! ਓਹ ਬੜੀ ਦੂਰ ਨੇ, ਕਲਕੱਤਿਓਂ ਜਹਾਜ਼ ਚੜ੍ਹਕੇ ਛੇਆਂ ਸੱਤਾਂ ਦਿਨਾਂ ਵਿਚ ਜਾਈਦਾ ਏ। ਰਸਤੇ ਵਿਚ ਜੇ ਪਤਾ ਲੱਗ ਜਾਏ ਤਾਂ ਉਮਰ ਕੈਦ ਦੀ ਸਜ਼ਾ ਦਾ ਹੁਕਮ ਏ।''

''ਤਾਂ ਫਿਰ ਪਤਾ ਕਿਵੇਂ ਲਗਾ ? ਕੋਈ ਚਿਠੀ ਆਈ ਏ ਜਾਂ ਕਿਸੇ ਦਸਿਆ ਏ। ਅਜ ਕਲ ਕੇਹੜੇ ਸ਼ਹਿਰ ਵਿਚ ਨੇ।''

'ਬਰਮਾ ਦੇਸ਼ ਦੇ ਰੰਗੂਨਸ਼ਹਿਰ ਵਿਚ। ਜਿਸ ਥਾਂ ਦਿੱਲੀ ਦਾ ਅਖੀਰਲਾ ਬਾਦਸ਼ਾਹ,ਬਹਾ-ਦਰ ਸ਼ਾਹ ਰਹਿੰਦਾ ਸੀ, ਉਸੇ ਬੰਗਲੇ ਵਿਚ ਆਪ ਨੂੰ ਰਖਿਆ ਹੋਇਆ ਏ। ਇਹ ਸਾਰੀਆਂ ਗਲਾਂ ਸ੍ਰੀ ਬਾਬਾ ਦਰਬਾਰਾ ਸਿੰਘ ਜੀ ਰਾਇਪੁਰੀਆਂ ਨੂੰ ਯਾਰ ਬਟਨ ਦੀ ਮੇਮ ਨੇ ਦਸੀਆਂ ਸਨ। ਬਟਨ ਬਥੇਰਾ ਵਰਜਦਾ ਰਿਹਾ, ਪਰ ਉਸ ਸੋਹਣੇ ਦਿਲ ਵਾਲੀ ਭੈਣ ਨੇ ਕਿਹਾ—''ਇਸ ਵਿਚ ਹਰਜ ਹੀ ਕੀ ਏ ? ਜੇ ਤੁਹਾਡੇ ਪੀਰ ਨੂੰ ਕੋਈ ਲੈ ਜਾਏ ਤਾਂ ਕੀ ਤੁਸੀਂ ਉਸਦੀ ਭਾਲ ਨ ਕਰੋਗੇ ? ਉਸਦੇ ਦੀਦਾਰ ਦੀ ਜ਼ਿਆਰਤ ਕਰਨ ਲਈ ਯਤਨ ਨ ਕਰੋਗੇ ? ਮੇਰੇ ਕੋਲੋਂ ਏਹਨਾਂ ਬੇਦੋਸੇ ਸਿੱਖਾਂ ਦਾ ਦੁਖ ਬਰਦਾ-ਸ਼ਤ ਨਹੀਂ ਹੁੰਦਾ। ਜੇਹੜਾ ਵੀ ਔਂਦਾ ਏ ਉਸਦਾ ਨਾਮ ਲੈ ਲੈ ਕੇ ਹਉਕੇ ਲੈਂਦਾ ਹੋਇਆ ਡੁਸਕ ਡੁਸਕ ਕੇ ਰੋਂਦਾ ਏ ! ਇਹ ਨਜ਼ਾਰਾ ਵੇਖਕੇ ਮੇਰੇ ਦਿਲ ਵਿਚ ਛੁਰੀਆਂ ਚਲ ਜਾਂਦੀਆਂ ਹਨ ਅਤੇ ਮੈਨੂੰ ਕ੍ਰਾਈਸਟ ਦੀ ਯਾਦ ਵਿਚ ਸਾਰੀ-ਸਾਰੀ ਰਾਤ ਗਿਰਜਿਆਂ ਦੇ ਬੂਹੇ ਖੋਲ੍ਹਕੇ ਬੈਠੇ ਪਾਦਰੀਆਂ ਦੀ ਹਾਲਤ ਯਾਦ ਆ ਜਾਂਦੀ ਏ। ਏਹਨਾਂ ਸਿਖਾਂ ਦੀ ਹਾਲਤ ਓਹਨਾਂ ਪਾਦਰੀਆਂ ਨਾਲੋਂ ਕਿਤੇ ਦਰਦਨਾਕ ਏ। ਓਹ ਤੇ ਸੂਲੀ ਦਿਤਾ ਗਿਆ ਸੀ, ਕਈਆਂ ਦੇ ਸੋਹੇਂ ਦਫਨਾਇਆ ਗਿਆ ਸੀ, ਪਰ ਇਹ ਤੇ ਜ਼ਿੰਦਾ ਏ ! ਰੰਗੂਨ ਵਿਚ ਬੈਠਾ ਹੋਇਆ ਆਪਣੇ ਦੇਸ਼ ਦੀ, ਅਪਣੀ ਸੰਗਤ ਦੀ ਅਪਣੇ ਭਗਤਾਂ ਦੀ ਯਾਦ ਵਿਚ ਤੜਪ ਰਿਹਾ ਏ। ਜੇ ਮੇਰਾ ਵਸ ਚਲੇ ਤਾਂ ਮੈਂ ਇਕ ਦਿਨ ਵੀ ਉਸਨੂੰ ਓਥੇ ਨਾ ਰਹਿਣ ਦਿਆਂ। ਖਸਮਾਂ ਨੂੰ ਖਾਏ ਇਹ ਨੌਕਰੀ, ਚੁਲ੍ਹੇ 'ਚ ਪਏ ਇਹ ਇਜ਼ਤ। ਮੇਰੇ ਕੋਲੋਂ ਇਹ ਇਜ਼ਤ ਨਹੀਂ ਸਹਾਰੀ ਜਾਂਦੀ।''

''ਤਾਂ ਤੇ ਬੜੀ ਚੰਗੀ ਏ ਓਹ ਭੈਣ। ਬਟਨ ਜਿੰਨਾ ਭੈੜਾ ਜੇ, ਓਨੀ ਹੀ ਓਹ ਚੰਗੀ ਏ। ਫਿਰ ਕੀ, ਦਰਬਾਰਾ ਸਿੰਘ ਜੀ ਦਰਸ਼ਨ ਕਰ ਆਏ ਹਨ ? ਮੈਨੂੰ ਸਾਰੀ ਗਲ ਖੋਲ੍ਹਕੇ ਦੱਸ।''

''ਹਾਂ ਜੀ, ਮੇਮ ਦੇ ਦਸੇ ਹੋਏ ਪਤੇ ਤੇ ਦਰਬਾਰਾ ਸਿੰਘ ਜੀ ਭੇਸ ਵਟਾ ਕੇ ਗਏ। ਕਲਕੱਤਿਓਂ ਚੜ੍ਹਕੇ ਰੰਗੂਨ ਤੀਕ ਜਹਾਜ਼

ਵਿਚ ਰਹੇ। ਨ ਅੰਨ ਖਾਧਾ, ਨ ਪਾਣੀ ਪੀਤਾ! ਦਰਸ਼ਨ ਦੀ ਪ੍ਰਸੰਨਤਾ ਵਿਚ ਉਹਨਾਂ ਨੂੰ ਕੋਈ ਵੀ ਤਕਲੀਫ ਨ ਹੋਈ। ਦਰਸ਼ਨ ਕੀਤੇ, ਹੁਕਮ-ਨਾਮਾ ਲਿਆ। ਬਟਨ ਨੇ ਬੜਾ ਯਤਨ ਕੀਤਾ ਪਰ ਦਰਬਾਰਾ ਸਿੰਘ ਦਾ ਕੋਈ ਪਤਾ ਨ ਲਗਾ ਕਿ ਕਿਥੇ ਗਏ ਹਨ ਤੇ ਕੀਕਰ ਆਏ ਹਨ।"

"ਹੱਛਾ! ਤਾਂ ਫਿਰ ਉਸ ਹੁਕਮ-ਨਾਮੇ ਵਿਚ ਸਤਿਗੁਰਾਂ ਨੇ ਔਣ ਬਾਬਤ ਕਦ ਲਿਖਿਆ ਏ? ਕੀ ਮੇਰੇ ਜਿਉਂਦਿਆਂ ਜਿਉਂ-ਦਿਆਂ ਆ ਜਾਣਗੇ? ਕੀ ਮੈਂ ਇਨ੍ਹਾਂ ਅੱਖੀਆਂ ਨਾਲ ਫਿਰ ਦਰਸ਼ਨ ਕਰ ਸਕਾਂਗੀ?"

ਸਤਿਗੁਰਾਂ ਬਚਨ ਕੀਤਾ– "ਦਰਬਾਰਾ ਸਿੰਘ ਜੀ,ਕਿਸੇ ਜੱਟ ਦੀ ਵੱਛੀ ਗੁਆਚ ਜਾਏ, ਓਹ ਜਿੰਨੀ ਉਸਦੀ ਭਾਲ ਕਰਦਾ ਏ ਤੁਸੀਂ ਤੇ ਮੇਰੀ ਓਨੀਂ ਭਾਲ ਵੀ ਨਾ ਕੀਤੀ।"

ਦਰਬਾਰਾ ਸਿੰਘ ਅਰਜ਼ ਕੀਤੀ–"ਪਾਤ-ਸ਼ਾਹ! ਅਸੀਂ ਜੀ,ਤੇਰੀ ਭਾਲ ਕਿਵੇਂ ਕਰ ਸਕਦੇ ਸਾਂ। ਇਕ ਸਾਧੂ ਤੋਂ ਪਤਾ ਲਗਾ ਸੀ ਕਿ ਤੁਸੀਂ ਪ੍ਰਾਗਰਾਜ ਹੋ, ਇਹ ਸੋ ਸੁਣਕੇ ਖੁਸ਼ੀ ਹੋਈ ਸੀ। ਮੈਂ ਪ੍ਰਾਗਰਾਜ ਦਰਸ਼ਨ ਕਰਨ ਆਇਆ ਸਾਂ ਮੇਰੇ ਔਣ ਤੋਂ ਪਹਿਲਾਂ ਹੀ ਆਪ ਏਧਰ ਨੂੰ ਤੁਰ ਆਏ ਸੋ। ਹੁਣ ਵੀ ਜੇ ਬਟਨ ਦੀ ਮੇਮ ਦੇ ਦਿਲ ਵਿਚ ਵਸਕੇ ਅਪਣਾ ਪਤਾ ਆਪ ਨ ਦਸਦੇ ਸਾਨੂੰ ਕੀ ਪਤਾ ਲਗਣਾ ਸੀ? ਪਾਤ-ਸ਼ਾਹ! ਜਿਸ ਦਿਨ ਦੇ ਤੁਸੀਂ ਤੁਰ ਆਏ ਹੋ, ਅਸੀਂ ਕੋਈ ਜਿਉਂਦਿਆਂ ਵਿਚ ਹਾਂ? ਜ਼ਰਾ ਜਾਕੇ ਮਹਾਰਾਜ ਬੁਧ ਸਿੰਘ ਜੀ ਦੀ ਹਾਲਤ ਤੇ ਤਕੋ ਕਿਵੇਂ ਦਿਨੇ ਰਾਤ ਰੋਂਦਿਆਂ ਅੱਖੀਆਂ ਗਾਲ ਲਈਆਂ ਨੇ। ਕਿਵੇਂ ਸਬਰ ਅਤੇ ਸ਼ੁਕਰ ਨਾਲ ਪੁਲਿਸ ਦੇ ਦੁਖ ਬਰਦਾਸ਼ਤ ਕਰ ਰਹੇ ਨੇ। ਤੇਰੀ ਸੰਗਤ ਤੇਰੀ ਉਡੀਕ ਵਿਚ ਬੈਠੀ ਹੋਈ ਏ। ਲਿਲਾਂ ਦਿੰਦੀ ਏ, ਕਈਆਂ ਦੇ ਦੀਦੇ ਜਵਾਬ ਦੇ ਗਏ ਨੇ। ਕਈਆਂ ਦੇ ਦਿਨੇ ਰਾਤ ਅਥਰੂ ਨਹੀਂ ਸੁਕਦੇ। ਕਈਆਂ ਨੂੰ ਹਾਸਾ ਨਹੀਂ ਆਇਆ। ਕਈ ਮੰਜੇ ਤੇ ਨਹੀਂ ਸੁੱਤੇ, ਕਈਆਂ ਕੇਸਾਂ ਦੀਆਂ ਜਟਾਂ ਬਣਾ ਲਈਆਂ ਨੇ। ਤੇਰੀ ਯਾਦ ਸਾਨੂੰ ਕਦ ਭੁੱਲੀ ਏ? ਇਹ ਯਾਦ ਹੀ ਤੇ ਸਾਡਾ ਜੀਵਨ ਏ। ਇਸ ਆਸ ਵਿਚ ਹੀ ਤੇ ਅਸੀਂ ਜਿਉਂਦੇ ਪਏ ਹਾਂ। ਨਹੀਂ ਤੇ ਜੋ ਦੁਖ ਸਾਨੂੰ ਝਲਣੇ ਪਏ ਹਨ, ਜੇ ਤੇਰੀ ਯਾਦ ਦਾ ਦਿਲਾਸਾ ਸਾਡੇ ਅੰਦਰ ਨ ਹੁੰਦਾ ਤਾਂ ਇਹ ਦੁਖ ਕੋਈ ਬਰਦਾਸ਼ਤ ਕਰ ਸਕਦਾ ਸੀ? ਤੇਰੀ ਪਾਵਨ ਨਗਰੀ ਸ੍ਰੀ ਭੈਣੀ ਸਾਹਿਬ ਦੇ ਬੂਹੇ ਤੇ–ਡਿਉੜ੍ਹੀ ਵਿਚ-ਪੁਲਿਸ ਦਾ ਪਹਿਰਾ ਏ। ਕਿਸੇ ਨੂੰ ਦਰਸ਼ਨ ਕਰਨ ਲਈ ਅੰਦਰ ਨਹੀਂ ਜਾਣ ਦਿਤਾ ਜਾਂਦਾ। ਪਾਠ-ਅਖੰਡ–ਪਾਠ ਨਹੀਂ ਕਰਨ ਦਿਤੇ ਜਾਂਦੇ। ਜੋੜ ਮੇਲੇ ਨਹੀਂ ਹੋਣ ਦਿਤੇ ਜਾਂਦੇ। ਦਸਾਂ ਤੋਂ ਵਧ ਸਿੱਖ ਕਿਤੇ ਇਕੱਠੇ ਨਹੀਂ ਹੋ ਸਕਦੇ। ਇਸ ਹਾਲਤ ਵਿਚ ਅਸੀਂ ਕੀ ਕਰ ਸਕਦੇ ਸਾਂ ਜਦ ਕਿ ਹਿੰਸਾ ਕਰਨੋ ਆਪ ਸਦਾ ਵਰਜਦੇ ਰਹੇ। ਜਦ ਕਿ ਆਪ ਆਂਹਦੇ ਹੋ, ਹਿੰਸਾ ਹੈਵਾਨਾਂ ਦੀ ਕਾਰ ਏ, ਫਿਰ ਦਸੋ ਅਸੀਂ ਕਰਦੇ ਤਾਂ ਕੀ ਕਰਦੇ?'

ਇਹ ਸੁਣਕੇ ਸ੍ਰੀ ਸਤਿਗੁਰੂ ਜੀ ਬਾਬਾ ਦਰਬਾਰਾ ਸਿੰਘ ਜੀ ਤੇ ਬੜੇ ਪ੍ਰਸੰਨ ਹੋਏ।

"ਫਿਰ ਸਤਿਗੁਰਾਂ ਕੀ ਬਚਨ ਕੀਤੇ?" ਮਾਂ ਨੇ ਪਿਆਰ ਨਾਲ ਪੁਛਿਆ।

ਸਤਿਗੁਰਾਂ ਕਿਹਾ– "ਦਰਬਾਰਾ ਸਿੰਘ

ਜੀ, ਤੁਸੀਂ ਧੰਨ ਹੋ, ਜਿਨ੍ਹਾਂ ਨੇ ਏਥੇ ਆਕੇ ਦਰਸ਼ਨ ਦਿਤੇ ਨੇ। ਤੁਸੀਂ ਸਿਖਾ ਵਾਲੀ ਕੀਤੀ ਏ। ਮੈਨੂੰ ਏਥੇ ਕੋਈ ਦੁਖ ਨਹੀਂ, ਸੇਵਾ ਕਰਨ ਨੂੰ ਨੌਕਰ ਨੇ। ਰਹਿਣ ਵਾਸਤੇ ਬੰਗਲਾ ਏ, ਦੁਧ ਪੀਣ ਨੂੰ ਗਊਆਂ ਨੇ, ਸੈਰ ਕਰਨ ਨੂੰ ਬੱਘੀਆਂ ਨੇ, ਹਰਤਰਾਂ ਦਾ ਸੁਖ ਏ। ਪਰ, ਇਕ ਸੰਗਤ ਦੇ ਵਿਛੋੜੇ ਦਾ ਦੁਖ ਏ। ਉਸ ਦੁਖ ਦੀ ਯਾਦ ਨਾਲ ਇਹ ਸਾਰੇ ਸੁਖ ਵਿਸਰ ਜਾਂਦੇ ਹਨ। ਇਹ ਦੁਖ ਗੁਰੂ ਸਾਹਿਬ ਦੇ ਮੇਟਨ ਦਾ ਏ।

"ਫਿਰ ਦਰਸ਼ਨ ਕਦ ਹੋਣਗੇ?" ਦਰਬਾਰਾ ਸਿੰਘ ਜੀ ਅਰਜ਼ ਕੀਤੀ।

"ਦਰਸ਼ਨ? ਦਰਸ਼ਨ ਜ਼ਰੂਰ ਹੋਣਗੇ। ਸੂਰਜ ਪੱਛਮੋਂ ਚੜ੍ਹਿਆ ਮੰਨ ਲੈਣਾ, ਦਰਿਆ ਉਲਟੇ ਵਹਿੰਦੇ ਮੰਨ ਲੈਣੇ ਪਰ ਇਹ ਕਦੀ ਨ ਮੰਨਣਾ ਕਿ ਮੈਂ ਆਵਾਂਗਾ ਨਹੀਂ—। ਆਵਾਂਗਾ, ਜ਼ਰੂਰ ਆਵਾਗਾਂ, ਅਤੇ ਇਸੇ ਹੀ ਦੇਹ ਵਿਚ ਆਵਾਂਗਾ।

ਜਿੰਨਾਂ ਚਿਰ ਗਊ ਗ੍ਰੀਬ ਦੇ ਗਲੋਂ ਛੁਰੀ ਨਹੀਂ ਲਹਿੰਦੀ, ਧਰਮ ਨਹੀਂ ਵਰਤਦਾ, ਮੇਰਾ ਦੇਸ਼ ਅਜ਼ਾਦ ਨਹੀਂ ਹੁੰਦਾ, ਉੱਨਾਂ ਚਿਰ ਮੈਂ ਕਿਤੇ ਨਹੀਂ ਜਾਂਦਾ।"

"ਇਹ ਤੇ ਸਾਨੂੰ ਅਗੇ ਹੀ ਪਤਾ ਏ, ਓਹ ਕੋਈ ਮਨੁਖ ਥੋੜੇ ਨੇ, ਓਹ ਤੇ ਆਪ ਅਕਾਲ ਪੁਰਖ ਨੇ। ਕਲਾ ਧਾਰ ਕੇ ਸੰਸਾਰ ਤੇ ਆਏ ਨੇ। ਪਰ, ਇਹ ਤੇ ਦਸੋ ਉਸ ਹੁਕਮ ਨਾਮੇ ਵਿਚ ਸੰਗਤ ਲਈ ਕੀ ਹੁਕਮ ਦਿਤਾ ਏ?"

"ਹੁਕਮ ਕੀਤਾ ਨੇ, ਮੇਰੀ ਥਾਂ ਭਾਈ ਬੁਧ ਸਿੰਘ ਜੀ ਨੂੰ ਜਾਨਣਾ। ਇਨ੍ਹਾਂ ਦਾ ਨਾਮ ਹਰੀ ਸਿੰਘ ਜੀ ਹੋਇਆ। ਇਹ ਸਿੱਖੀ ਹਰੀ ਰਖਣਗੇ। ਮੇਰੇ ਧੱਕੇ ਨੂੰ ਇਹ ਬਖਸ਼ ਦੇਣਗੇ, ਇਨ੍ਹਾਂ ਦੇ ਧੱਕੇ ਨੂੰ ਮੈਂ ਨਹੀਂ ਬਖਸ਼ਾਂਗਾ।"

"ਤਦ ਫਿਰ ਚਲੋ, ਭੈਣੀ ਸਾਹਿਬ ਚਲਕੇ ਸਤਿਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਕਰ ਆਈਏ।"

"ਨਹੀਂ, ਮਾਂ ਜੀ! ਪੁਲਿਸ ਨੇ ਅਜੇ ਦਰਸ਼ਨ ਨਹੀਂ ਕਰਨ ਦੇਣੇ। ਨਾਲੇ ਸਤਿਗੁਰਾਂ ਹੁਕਮ ਕੀਤਾ ਏ ਕਿ ਮੇਰੇ ਨਮਿਤ ਵਧ ਤੋਂ ਵਧ ਭੋਗ ਪੁਆਓ। ਅਖੰਡ ਪਾਠ ਕਰੋ। ਇਸ ਲਈ ਪਹਿਲਾਂ ਅਖੰਡ ਪਾਠ ਕਰਵਾ ਲਈਏ ਫਿਰ ਦਰਸ਼ਨ ਕਰਨ ਸ੍ਰੀ ਭੈਣੀ ਸਾਹਿਬ ਚੱਲਾਂਗੇ।"

"ਪਰ ਪੁੱਤਰ! ਅਖੰਡ ਪਾਠ ਤੇ ਜਰਵਾਨਿਆਂ ਕਰਨ ਨਹੀਂ ਦੇਣੇ। ਜੇ ਬਟਨ ਨੂੰ ਪਤਾ ਲੱਗਗਿਆ ਤਾਂ ਫਿਰ ਓਹ ਖਬਰੇ ਕਿਹੋ ਜਿਹਾ ਸਲੂਕ ਕਰੇ। ਸਿੰਘਾਂ ਨਾਲ ਖਬਰੇ ਕਿਹੋ ਜਿਹੀ ਸਖ਼ਤੀ ਕਰੇ। ਜਿਸ ਦਿਨ ਦੇ ਤੇਰੇ ਛੋਟੇ ਭਰਾ ਦੇਵਾ ਸਿੰਘ ਜੀ ਕੋਟਲੇ ਸ਼ਹੀਦ ਹੋਏ ਨੇ, ਉਸ ਦਿਨ ਦੀਆਂ ਮੇਰੀਆਂ ਆਂਦਰਾਂ ਨਹੀਂ ਟਿਕਦੀਆਂ। ਮੈਨੂੰ ਧੀਰਜ ਨਹੀਂ ਔਂਦੀ। ਦੇਖੀਂ ਪੁਤਰ! ਇਸ ਬੁਢੇ ਵਾਰੇ ਕਿਤੇ ਤੂੰ ਵੀ ਮੈਨੂੰ ਧੋਖਾ ਨ ਦੇ ਜਾਈਂ।"

"ਮਾਤਾ ਜੀ! ਭਰਾ ਜੀ ਦਾ ਫਿਕਰ ਤੁਸੀਂ ਕੀ ਕਰਦੇ ਹੋ, ਓਹ ਕੋਈ ਮਰੇ ਨੇ? ਜਦ ਤੀਕਰ ਇਹ ਦੁਨੀਆਂ ਰਹੇਗੀ, ਜਦ ਤੀਕਰ ਇਹ ਦੁਨੀਆਂ ਦਾ ਨਜ਼ਾਮ ਕਾਇਮ ਰਹੇਗਾ, ਜਦ ਤੀਕਰ ਇਹ ਇਤਹਾਸ ਰਹੇਗਾ, ਤਦ ਤੀਕਰ ਭਰਾ ਜੀ ਦਾ ਨਾਮ ਧ੍ਰੂ ਤਾਰੇ ਵਾਂਗ ਚਮਕਦਾ ਰਹੇਗਾ। ਜ਼ਾਲਮਾਂ ਦਾ ਜ਼ੁਲਮ, ਅਰ ਓਨ੍ਹਾਂ ਦੀ ਸ਼ਹਿਨ—ਸ਼ੀਲਤਾ, ਖਿੜੇ ਮੱਥੇ ਸ਼ਹੀਦੀ ਪ੍ਰਾਪਤ ਕਰਨੀ, ਇਹ ਸਾਕੇ ਅਟੱਲ ਰਹਿਣਗੇ। ਤੇਰਾ ਅਤੇ ਤੇਰੇ ਪੁੱਤਰ ਦਾ ਨਾਮ

ਲੋਕੀਂ ਸ਼ਰਧਾ ਨਾਲ ਲਿਆ ਕਰਨਗੇ। ਡਰੋ ਨਾ, ਸਤਿਗੁਰੂ ਜੀ ਜੋ ਕਰਨਗੇ ਚੰਗਾ ਹੀ ਹੋਵੇਗਾ। ਤੁਸੀਂ ਇਕ ਕੀ, ਮੇਰੇ ਦੇਸ਼ ਦੀਆਂ ਲਖਾਂ ਮਾਵਾਂ, ਪੁੱਤਰਾਂ ਦੇ ਵਿਯੋਗ ਵਿਚ ਤੜਫਦੀਆਂ ਹਨ। ਤੁਸੀਂ ਨਹੀਂ ਵੇਖਦੇ ? ਤੇਤੀ ਕਰੋੜ ਪੁੱਤਰਾਂ ਦੀ ਮਾਂ ਭਾਰਤ ਮਾਤਾ ਕਿਵੇਂ ਵਿਦੇਸ਼ੀਆਂ ਦੇ ਅਧੀਨ ਹੋਈ ਹੋਈ ਸੰਗਲਾਂ ਨਾਲ ਜਕੜੀ ਵੈਣ ਪਾਂਦੀ ਏ ਪਈ, ਅਥਰੂ ਵਹਾਂਦੀ ਏ ਪਈ। ਉਸ ਮਾਂ ਦੀ ਸੁਤੰਤ੍ਰਤਾ ਲਈ ਤੂੰ ਇਕ ਕੀ, ਤੇਰੇ ਜਿਹੀਆਂ ਲਖਾਂ ਮਾਵਾਂ ਕੁਰਬਾਨ ਕੀਤੀਆਂ ਜਾ ਸਕਦੀਆਂ ਨੇ। ਇਨ੍ਹਾਂ ਸਾਰੇ ਦੁਖਾਂ ਦਾ ਦਾਰੂ ਆਜ਼ਾਦੀ ਏ। ਚੀਨੀ ਵਾਲੇ ਪਾਤਸ਼ਾਹ ਦਾ ਦਰਸ਼ਨ ਏ। ਓਹ ਦਰਸ਼ਨ ਉਨ੍ਹਾਂ ਦਾ ਹੁਕਮ ਮੰਨਿਆਂ ਪ੍ਰਾਪਤ ਹੋਣਾ ਏਂ। ਇਸ ਲਈ ਅਖੰਡ ਪਾਠ ਦੇ ਅਰੰਭ ਦੀ ਤਿਆਰੀ ਕਰੋ, ਮੈਂ ਅਜ ਹੀ ਫਰਵਾਹੀ ਜਾਕੇ ਸੰਤ ਸੱਦਾ ਸਿੰਘ ਜੀ ਕਬੀਰ ਨੂੰ ਅਰਜ਼ ਕਰਦਾ ਹਾਂ ਕਿ ਅਖੰਡ ਪਾਠ ਕਰਨ ਲਈ ਪਾਠੀ ਭੇਜੋ, ਤੁਸੀਂ ਤਿਆਰੀ ਕਰ ਰਖਣੀ।"

"ਤਿਆਰੀ ਕਿਸ ਚੀਜ਼ ਦੀ ? ਘਿਉ ਘਰ ਦਾ ਏ, ਕਣਕ ਘਰ ਦੀ ਏ, ਧੂਪ ਦੀਪ, ਹਵਨ ਦੀ ਸਮਗ੍ਰੀ ਸਭ ਤਿਆਰ ਏ। ਲੋੜ ਕੇਵਲ ਪਾਠੀਆਂ ਦੀ ਏ। ਓਹ ਤੁਸੀਂ ਜਾਕੇ ਲੈ ਆਵੋ।"

## ੧੦.

ਅਜ ਸੰਤ ਅਤਰ ਸਿੰਘ ਜੀ ਦੇ ਘਰ ਕਾਫੀ ਚਹਿਲ ਪਹਿਲ ਏ। ਅਖੰਡ ਪਾਠ ਹੋ ਰਿਹਾ ਏ। ਕਿਧਰੇ ਕੋਈ ਸਿੰਘ ਨਿਤ-ਨੇਮ ਕਰ ਰਿਹਾ ਏ, ਕੋਈ ਬਾਣੀ ਪੜ੍ਹ ਰਿਹਾ ਏ, ਕੋਈ ਚੀਨੀ ਵਾਲੇ ਪਾਤਸ਼ਾਹ ਦੀ ਯਾਦ ਵਿਚ ਬੈਠਾ ਹੰਝੂ ਕੇਰ ਰਿਹਾ ਏ, ਗੱਲ ਕੀ, ਜਿਸ ਪਾਸੇ ਵੀ ਤੱਕੋ ਨਾਮ ਅਤੇ ਬਾਣੀ ਤੋਂ ਬਿਨਾ ਦੂਜੀ ਗਲ ਸੁਣਾਈ ਨਹੀਂ ਦਿੰਦੀ। ਚੀਨੀ ਵਾਲੇ ਪ੍ਰੀਤਮ ਦੇ ਦਰਸ਼ਨ ਦੇ ਭੌਰੇ ਲਟਬਰੇ ਹੋਏ ਫਿਰਦੇ ਹਨ। ਅਖੀਆਂ ਸਜਲ ਹਨ, ਹਉਕੇ ਕਦੇ ਨਹੀਂ ਠਲ੍ਹਦੇ। ਇਸ ਸ਼ਹੀਦਾਂ ਦੇ ਪ੍ਰੀਤਮ ਦੀ ਯਾਦ ਸਦਾ ਬੇਤਾਬ ਕਰਦੀ ਰਹਿੰਦੀ ਏ। ਅਜ ਸ਼ਹੀਦਾਂਦੇਘਰ ਆਕੇਤੇ ਸਗੋਂਹੋਰ ਬਹੁਤੀ ਭੜਕਉਠੀ। ਇਕ ਪਾਸੇ ਪਾਠ ਹੋ ਰਿਹਾ ਏ, ਦੂਜੇ ਪਾਸੇ ਕੁਝ ਪ੍ਰੇਮੀ ਆਪਣੇ ਪਿਆਰੇ ਦੀ ਯਾਦ ਵਿਚ ਬੈਠੇ ਹਉਕੇ ਲੈ ਰਹੇ ਹਨ। ਇਕ ਨੌ-ਜਵਾਨ ਜਿਸਦਾ ਨਾਮ ਭਾਈ ਹਰਨਾਮ ਸਿੰਘ ਏ, ਕਿਸੇ ਪੁਸਤਕ ਦੀ ਕਥਾ ਕਰ ਰਿਹਾ ਏ। ਦੂਜੇ ਬੈਠੇ ਨਾਮ ਜਪਦੇ ਹੋਏ ਧਿਆਨ ਮਗਨ ਸੁਣ ਰਹੇ ਹਨ। ਪ੍ਰੇਮ ਦੀਵਾਨੇ ਆਸ਼ਕਾਂ ਦਾ ਇਹ ਮਿਲਾਪ ਦੂਤੀਆਂ ਕੋਲੋਂ ਬਰਦਾਸ਼ਤ ਨਾ ਹੋ ਸਕਿਆ। ਉਨ੍ਹਾਂ ਝਟ ਡੇਹਲੋਂ ਦੇ ਠਾਣੇ ਲੂਤੀ ਜਾ ਲਾਈ ਕਿ–"ਲੋਹਗੜ੍ਹ ਵਿਚ ਅਤਰ ਸਿੰਘ ਦੇ ਘਰ, ਜਿਸਦਾ ਛੋਟਾ ਭਰਾ ਦੇਵਾ ਸਿੰਘ ਮਲੇਰ ਕੋਟਲੇ ਸ਼ਹੀਦ ਹੋ ਗਿਆ ਸੀ, ਕੂਕਿਆਂ ਦਾ ਜਥਾ ਆਇਆ ਹੋਇਆ ਏ। ਅਖੰਡ ਪਾਠ ਦੇ ਬਹਾਨੇ ਓਹ ਬਾਗੀਆਨਾ ਪ੍ਰਚਾਰ ਕਰਦੇ ਨੇ ਪਏ।"

ਬੱਸ! ਫੇਰ ਕੀ ਸੀ ? ਇਹ ਪਿੰਡ, ਸ਼ਹੀਦਾਂ ਦਾ ਇਹ ਘਰ, ਪਹਿਲਾਂ ਹੀ ਕਾਫੀ ਬਦਨਾਮ ਸੀ, ਏਥੋਂ ਦੇ ਮੁਸਲਮਾਨ ਢੂਲੋਂ ਭਰਾਈ, ਸੋਭੇ ਚਮਾਰ ਜਿਹੇ ਸਤਿਗੁਰਾਂ ਦੇ ਚਰਨਾਂ ਦੇ ਸ਼ੈਦਾਈ ਸਨ। ਕੁਝ ਕੁ ਗਿਣਤੀ ਦੇ ਬੰਦਿਆਂ ਨੂੰ ਛਡਕੇ ਬਾਕੀ ਸਾਰਾ ਪਿੰਡ ਨਾਮਧਾਰੀਆਂ ਦਾ ਸੀ।

ਇਹ ਖਬਰ ਸੁਣਦਿਆਂ ਹੀ ਪੁਲਸ ਦੀ ਧਾੜ ਲੈਕੇ ਠਾਣੇਦਾਰ ਚੜ੍ਹ ਆਇਆ। ਅਗੇ ਸ੍ਰੀ ਮਾਨ ਸੰਤ ਹਰਨਾਮ ਸਿੰਘ ਜੀ ਭੰਮਾ ਵਦੀ ਵਾਲੇ ਵੱਡਤੀਰਥ ਦੀ ਸਾਖੀ ਦੀ ਕਥਾ ਕਰ ਰਹੇ ਸਨ, ਜ਼ਿਸਦਾ ਭਾਵ ਏਹ ਸੀ ਕਿ–''ਗਊਗ੍ਰੀਬ ਨੂੰ ਦੁਖ ਦੇਣ ਵਾਲੇ ਮਲੇਛਾਂ ਦਾ ਨਾਸ ਇਸ ਵੀਹਵੀਂ ਸਦੀ ਵਿਚ ਜ਼ਰੂਰ ਹੋ ਜਾਇਗਾ।''

''ਮਲੇਛ ਕੌਣ ਨੇ?'' ਹਰਨਾਮ ਸਿੰਘ ਜੀ ਨੂੰ ਠਾਣੇਦਾਰ ਨੇ ਕਿਹਾ।

''ਜੋ ਬਿਨਾਂ ਕਸੂਰੋਂ ਸੰਤ ਖਾਲਸੇ ਨੂੰ ਦੁਖ ਦੇਣ, ਓਹ ਮਲੇਛ ਨੇ।'' ਹਰਨਾਮ ਸਿੰਘ ਜੀ ਨੇ ਦ੍ਰਿੜ੍ਹਤਾ ਅਤੇ ਨਿਰਭੈਤਾ ਨਾਲ ਕਿਹਾ।

ਇਹ ਗੱਲ ਸੁਣਦਿਆਂ ਹੀ ਠਾਣੇਦਾਰ ਲੋਹਾ ਲਾਖਾ ਹੋਗਿਆ। ਸਿਪਾਹੀਆਂ ਨੂੰ ਹੁਕਮ ਦਿਤਾ ਕਿ ਸੰਤ ਅਤਰ ਸਿੰਘ ਜੀ ਸਮੇਤ ਸਭਨਾਂ ਨੂੰ ਗ੍ਰਿਫਤਾਰ ਕਰ ਲਓ। ਅਖੰਡ ਪਾਠ ਅਜੇ ਅੱਧ ਵਿਚ ਹੀ ਆਇਆ ਸੀ। ਗ੍ਰੰਥੀ ਸਿੰਘ ਜੀ ਨੂੰ ਪਾਠ ਕਰਦੇ ਨੂੰ ਹੱਥਕੜੀ ਜਾ ਲਾਈ, ਪਾਠ ਖੰਡਿਤ ਕਰ ਦਿਤਾ। ਨਿਰਵਿਘਨ ਹੋ ਰਹੇ ਯੱਗ ਵਿਚ ਦੈਂਤਾਂ ਨੇ ਵਿਘਨ ਪਾ ਦਿਤਾ। ਅਤਰ ਸਿੰਘ ਜੀ ਸਮੇਤ ਜੋ ਸਿੰਘ ਪਾਠ ਕਰਨ ਆਏ ਸਨ, ਹਥਕੜੀਆਂ ਲਾਕੇ ਲੁਧਿਹਾਨੇ ਨੂੰ ਤੋਰ ਦਿਤੇ, ਜਿਥੇ ਮੁਕੱਦਮੇ ਦਾ ਨਾਟਕ ਰਚਕੇ ਗ੍ਰੰਥੀਆਂ ਨੂੰ ਦੋ ੨ ਸਾਲ ਦੀ ਤੇ ਸੰਤ ਹਰਨਾਮ ਸਿੰਘ ਛੂਤੀਆਂ ਨੂੰ ਸਾਢੇ ਤਿੰਨ ਸਾਲ ਦੀ ਸਜ਼ਾ ਦਾ ਹੁਕਮ ਦਿਤਾ। ਸ੍ਰ: ਅਤਰ ਸਿੰਘ ਜੀ ਦੇ ਘਰੋਂ ਬੇਬੇ ਜੀਵਨ ਕੌਰ ਨੇ ਜਦ ਇਹ ਗੱਲ ਸੁਣੀ ਤਾਂ ਕਲੇਜਾ ਫੜਕੇ ਬਹਿ ਗਈ। ਹਉਕੇ ਭਰਦੀ ਹੋਈ ਆਖੇ– ''ਹਛਾ! ਸਤਿਗੁਰ, ਜੋ ਤੇਰੀ ਰਜ਼ਾ। ਇਕ ਦੀ ਭੇਟ ਤੂੰ ਮਲੇਰ ਕੋਟਲੇ ਲੈ ਲਈ, ਦੂਜੇ ਨੂੰ ਏਥੇ ਸੱਦ ਲਿਆ। ਮੈਂ ਹੁਣ ਕੀ ਕਰਾਂਗੀ, ਮੇਰਾ ਮੱਥਾ ਕਿਉਂ ਠਣਕਦਾ ਏ। ਮੈਨੂੰ ਇਹ ਭੈੜੇ ਖਿਆਲ ਕਿਉਂ ਔਂਦੇ ਨੇ। ਅਜੇ ਤੇ ਉਨ੍ਹਾਂ ਦੇ ਮੁਕੱਦਮੇ ਦਾ ਫੈਸਲਾ ਵੀ ਨਹੀਂ ਹੋਇਆ। ਲੋਕੀਂ ਆਂਹਦੇ ਨੇ ਓਹਨਾਂ ਨੂੰ ਸੱਤ ਸਾਲ ਦੀ ਸਜ਼ਾ ਹੋਵੇਗੀ। ਕਦ ਸੱਤ ਸਾਲ ਬੀਤੇ, ਕਦ ਓਹ ਘਰ ਆਏ, ਕਦ ਓਹਨਾਂ ਸਰਨ ਸਿੰਘ ਤੇ ਗੁਰਚਰਨ ਸਿੰਘ ਨੂੰ ਲਾਡ ਲਡਾਏ। ਪਤਾ ਨਹੀਂ, ਕਿਉਂ ਰਹਿ ਰਹਿ ਕੇ ਮੈਨੂੰ ਇਹ ਭੈੜੇ ਖਿਆਲ ਔਂਦੇ ਨੇ ਕਿ ਓਹ ਹੁਣ ਮੁੜਕੇ ਨਹੀਂ ਔਣਗੇ। ਆਪਣੇ ਭਰਾਵਾਂ ਦੇ ਨਾਲ ਮਲੇਰ ਕੋਟਲੇ ਦੇ ਸ਼ਹੀਦਾਂ ਨਾਲ ਜਾ ਰਲਣਗੇ। ਮੈਂ ਪਾਪਨ ਪਿਛੇ ਰਹਿਕੇ ਕੀ ਕਰਾਂਗੀ? ਕਿਹਾ ਚੰਗਾ ਹੁੰਦਾ ਜੇ ਉਸ ਦਿਨ ਮੈਂ ਵੀ ਨਾਲ ਚਲੀ ਜਾਂਦੀ। ਹਾਇ! ਹੁਣ ਮੈਂ ਕੀ ਕਰਾਂ? ਇਕ ਅਗੇ ਜ਼ਾਲਮਾਂ ਲੈ ਲਿਆ, ਦੂਜੇ ਨੂੰ ਫਿਰ ਮੈਥੋਂ ਖੋਹੀ ਜਾਂਦੇ ਨੇ। ਸਤਿਗੁਰੂ ਜੀ! ਮੇਰੇ ਸਾਈਂ ਨੂੰ ਤੱਤੀ ਵਾ ਨਾ ਲਗਣ ਦੇਈਂ, ਉਹਨਾਂ ਦੇ ਬਦਲੇ ਸਾਰੇ ਦੁਖ ਮੈਨੂੰ ਦੇ ਦੇਵੀਂ। ਇਹ ਆਖਦੀ ਹੋਈ ਮਾਈ ਜੀਵਨ ਕੌਰ ਬੇਹੋਸ਼ ਹੋ ਗਈ। ਜਿਸਨੂੰ ਮਸਾਂ ੨ ਸੰਤ ਅਤਰ ਸਿੰਘ ਜੀ ਦੀ ਮਾਤਾ ਸਾਹਿਬ ਕੌਰ ਨੇ ਧੀਰਜ ਦਿਤੀ ਤੇ ਹੌਂਸਲਾ ਬੰਧਾਇਆ।

## ੧੧.

ਜੇਹਲ ਵਿਚ ਸਿੰਘਾਂ ਨੂੰ ਜੋ ਜੋ ਤਕਲੀਫਾਂ ਹੋਈਆਂ ਸਮਾ ਉਹਨਾਂ ਨੂੰ ਲਿਖਣ ਦੀ ਆਗਿਆ ਨਹੀਂ ਦਿੰਦਾ। ਇਸ ਤੋਂ ਹੀ ਕਿਆਸ ਕੀਤਾ ਜਾ ਸਕਦਾ ਹੈ ਕਿ ਕੇਵਲ ਅਖੰਡ ਪਾਠ ਕਰਨ ਦੇ ਅਪਰਾਧ

ਬਦਲੇ ਦੋ ਦੋ ਤਿੰਨ ੨ ਸਾਲ ਸਜ਼ਾ ਦੇ ਦੇਣੀ। ਅਠਾਰਾਂ ੨ ਸੇਰ ਪੱਕਾ ਪੀਹਣ ਨੂੰ ਦੇਣਾ। ਇਹ ਸਾਰਾ ਨਾਟਕ ਪੰਦਰਾਂ ਦਿਨਾਂ ਵਿਚ ਰਚ ਦੇਣਾ ਅਤੇ ਸੰਤ ਅਤਰ ਸਿੰਘ ਜੀ ਦੇ ਮੁਕੱਦਮੇ ਦਾ ਫੈਸਲਾ ਕੋਈ ਨਾ ਕਰਨਾ, ਇਨ੍ਹਾਂ ਦੁਖਾਂ ਦੀ ਯਾਦ ਨਾਲ ਸੰਤ ਹਰਨਾਮ ਸਿੰਘ ਜੀ ਛੂਤੀਏ ਅਜ ਵੀ ਰੋ ਪਿਆ ਕਰਦੇ ਸਨ, ਜੋਹੜੇ ਕਿ ਸੰਨ ੧੯੩੯ ਤੀਕ ਸ੍ਰੀ ਭੈਣੀ ਸਾਹਿਬ ਰਹਿੰਦੇ ਹੋਏ ਸੁਰਗ-ਵਾਸ ਹੋ ਗਏ।

ਖੁਰਾਕ ਕੋਈ ਦੇਣੀ ਨਾ, ਮੁਸ਼ੱਕਤ ਪੂਰੀ ਲੈਣੀ, ਦਾਦ ਫਰਿਆਦ ਸੁਨਣ ਵਾਲਾ ਕੋਈ ਨਾ। ਨਾ ਉਹਨਾਂ ਦਿਨਾਂ ਵਿਚ ਕੋਈ ਕੌਮੀ ਅਖਬਾਰ ਸੀ, ਨਾ ਕੋਈ ਰਾਜਸੀ, ਲਹਿਰ ਸੀ, ਜੋ ਇਨ੍ਹਾਂ ਜ਼ੁਲਮਾਂ ਦੇ ਖ਼ਿਲਾਫ਼ ਅਵਾਜ਼ ਉਠਾਏ। ਅਜ ਇਸ ਜਾਗ੍ਰਤੀ ਦੇ ਜੁਗ ਵਿਚ ਭਾਰਤ ਦੀਆਂ ਜੇਹਲਾਂ ਨੂੰ ਨਰਕ ਕਿਹਾ ਜਾਂਦਾ ਹੈ, ਉਸ ਜ਼ਮਾਨੇ ਵਿਚ ਤੇ ਓਹ ਨਰਕ ਨਾਲੋਂ ਵੀ ਬਹੁਤੀਆਂ ਭਿਆਨਕ ਸਨ। ਜਿਨ੍ਹਾਂ ਦੇ ਦੁਖ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ "ਸੰਤ-ਸਿਪਾਹੀ" ਭਾਣੇ ਅੰਦਰ ਰਹਿਕੇ ਬਰਦਾਸ਼ਤ ਕਰਦੇ ਰਹੇ। ਮਾਂਦੇ ਪੈ ਗਏ, ਪਰ ਹੌਂਸਲਾ ਨਾ ਹਾਰਿਆ। ਕਈਆਂ ਨੂੰ ਭਿਆਨਕ ਬੀਮਾਰੀਆਂ ਚੰਬੜ ਗਈਆਂ, ਪਰ ਸੁਦੇਸ਼ੀ ਦੇ ਆਸ਼ਕਾਂ ਨੇ ਵਿਦੇਸ਼ੀ ਦੁਆਈਆਂ ਨੂੰ, ਡਾਕਟਰਾਂ ਦੇ ਜ਼ੋਰ ਦੇਣ ਤੇ ਵੀ, ਮੂੰਹ ਨਾ ਲਾਇਆ। ਕਿਉਂਕਿ ਓਹ ਓਹਨਾਂ ਦੇ ਧਰਮ ਦੇ ਖਿਲਾਫ ਸਨ, ਉਹਨਾਂ ਦੀ ਆਦਤ ਦੇ ਖਿਲਾਫ ਸਨ, ਉਹਨਾਂ ਦੇ ਮਿਜਾਜ਼ ਦੇ ਖਿਲਾਫ਼ ਸਨ।

ਇਸ ਹਾਲਤ ਵਿਚ ਸੰਤ ਅਤਰ ਸਿੰਘ ਜੀ ਅਜੇਹੇ ਮਾਂਦੇ ਪਏ ਕਿ ਮੁੜ ਉਠਨ ਜੋਗੇ ਨ ਰਹੇ।

ਇਕ ਦਿਨ ਲੋਹ ਗੜ੍ਹ ਵਿਚ ਆਕੇ ਕਿਸੇ ਨੇ ਖਬਰ ਦਿਤੀ ਕਿ ਸੰਤ ਅਤਰ ਸਿੰਘ ਜੀ ਜੇਹਲ ਵਿਚ ਬੀਮਾਰ ਹਨ ਅਤੇ ਮੁਲਾਕਾਤ ਲਈ ਸੱਦਦੇ ਹਨ, ਇਹ ਗੱਲ ਸੁਣਦਿਆਂ ਹੀ ਆਪਦੇ ਪ੍ਰਵਾਰ ਦੇ ਪੈਰਾਂ ਹੇਠੋਂ ਮਿੱਟੀ ਨਿਕਲ ਗਈ। ਸਾਰਾ ਪ੍ਰਵਾਰ ਲੁਦਿਹਾਨੇ ਨੂੰ ਤੁਰ ਪਿਆ ਅਤੇ ਲੁਦਿਹਾਨੇ ਜੇਹਲ ਦੇ ਦਰਵਾਜ਼ੇ ਅਗੇ ਜਾ ਬੈਠਾ। ਅੰਦਰੋਂ ਜੇਹਲ ਦਾ ਦਰੋਗਾ ਨਿਕਲਿਆ, ਉਸ ਬੜੇ ਦਰਦ ਭਰੇ ਲਹਿਜ਼ੇ ਵਿਚ ਕਿਹਾ—"ਅਫਸੋਸ ਏ ਕਿ ਜਿਉਂਦਿਆਂ ਜਿਉਂਦਿਆਂ ਅਤਰ ਸਿੰਘ ਜੀ ਨਾਲ ਤੁਹਾਨੂੰ ਅਸੀਂ ਮਿਲਾ ਨਾ ਸਕੇ। ਅਜ ਅੰਮ੍ਰਿਤ ਵੇਲੇ ਓਹ ਇਸ ਅਸਾਰ ਸੰਸਾਰ ਤੋਂ ਸਦਾ ਲਈ ਕੂਚ ਕਰ ਗਏ। ਮੈਨੂੰ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਉਹਨਾਂ ਦੀ ਲੋਥ ਤੁਹਾਨੂੰ ਨਹੀਂ ਦਿਤੀ ਜਾਇਗੀ। ਏਥੇ ਜੇਹਲ ਅੰਦਰ ਹੀ ਉਸਦਾ ਅੰਤਮ ਸੰਸਕਾਰ ਹੋਵੇਗਾ।"

"ਦੁਖਾਂ ਨਾਲ ਤੁਸੀਂ ਉਨ੍ਹਾਂ ਦੇ ਪ੍ਰਾਣ ਲੈ ਲਏ। ਹੁਣ ਉਨ੍ਹਾਂ ਦੀ ਅੰਤਮ ਯਾਤ੍ਰਾ ਵੇਲੇ ਤਾਂ ਤੁਹਾਨੂੰ ਰਹਿਮ ਕਰਨਾ ਚਾਹੀਦਾ ਏ। ਸਾਨੂੰ ਖੁਸ਼ੀ ਏ, ਸਾਡੇ ਮਾਨਯੋਗ ਸਜਨ ਦੇਸ਼ ਲਈ, ਧਰਮ ਲਈ, ਆਪਣੀ ਜਨਨੀ ਜਨਮ ਭੂਮੀ ਲਈ ਸ਼ਹੀਦ ਹੋਏ ਹਨ।"

"ਕੀ ਤੁਸੀਂ ਸਾਨੂੰ ਉਹਨਾਂ ਦੇ ਅਖੀਰਲੇ ਦਰਸ਼ਨ ਵੀ ਨਹੀਂ ਕਰਨ ਦਿਓਗੇ?" ਅਤਰ ਸਿੰਘ ਜੀ ਦੇ ਪ੍ਰਵਾਰ ਨੇ ਕਿਹਾ।

"ਦਰਸ਼ਨ ਹੋ ਸਕਦੇ ਹਨ, ਮੇਰੇ ਨਾਲ ਜੇਹਲ ਅੰਦਰ ਚਲੋ। ਦਰੋਗੇ ਕਿਹਾ।

ਪਰ ਰੋਣਾ ਕੁਰਲਾਣਾ ਨਾ।"

''ਅਸੀਂ ਕਿਉਂ ਰੋਣਾ ਏ, ਸਾਨੂੰ ਤੇ ਖੁਸ਼ੀ ਏ ਕਿ ਓਹ ਆਪਣੇ ਦੇਸ਼ ਦੀ ਆਜ਼ਾਦੀ ਲਈ. ਆਪਣੇ ਚੀਨੀ ਵਾਲੇ ਪ੍ਰੀਤਮ ਦੀ ਯਾਦ ਵਿਚ ਸ਼ਹੀਦ ਹੋਏ ਨੇ। ਉਹਨਾਂ ਜਿਹਾ ਭਾਗਾਂ ਵਾਲਾ ਅਜ ਕੌਣ ਏ ? ਰੋਵੋ ਤੁਸੀਂ ਜਾਂ ਰੋਣ ਤੁਹਾਡੇ ਓਹ-ਜਿਨ੍ਹਾਂ ਇਨ੍ਹਾਂ ਨਿਰਦੋਸ਼ਿਆਂ ਦੀ ਦੁਖਾਂ ਨਾਲ ਜਾਨ ਲਈ ਏ।''

ਇਹ ਆਖਦਿਆਂ ਸਾਰਾ ਪ੍ਰਵਾਰ ਜੇਹਲ ਅੰਦਰ ਪੁਜਾ, ਜਿਥੇ ਉਹਨਾਂ ਦੇ ਪਿਆਰੇ ਦੀ ਉਹਨਾ ਦੇ ਸਹਾਰੇ ਦੀ ਲੋਥ, ਉਹਨਾਂ ਦੇ ਆਸਰੇ ਦੀ ਲੋਥ ਜ਼ਮੀਨ ਉਤੇ ਪਈ ਹੋਈ ਸੀ। ਜਿਸ ਦੇ ਦੁਆਲੇ ਉਸਦੇ ਸਾਥੀ ਬੈਠੇ ਹੋਏ ਆਖ ਰਹੇ ਸਨ-''ਸਾਡੇ ਸਨੇਹੀ ਸੱਜਨ ! ਅਜ ਅਸੀਂ ਤੈਨੂੰ ਦੁਖ ਭਰੇ ਦਿਲ ਨਾਲ ਵਿਦਾ ਆਖਦੇ ਹਾਂ, ਏਥੇ ਤੀਕਰ ਅਸੀਂ ਤੇਰੇ ਨਾਲ ਆਏ ਹਾਂ, ਪਰ ਤੇਰੀ ਇਸ ਮਹਾਨ ਯਾਤ੍ਰਾ ਦੇ ਨਾਲ ਨਾ ਜਾ ਸਕੇ। ਇਹ ਸੁਭਾਗ ਸਾਨੂੰ ਪ੍ਰਾਪਤ ਨ ਹੋਇਆ। ਫਿਕਰ ਨਾ ਕਰੀਂ, ਏਥੇ ਅਜ਼ਾਦ ਹੋਕੇ ਤੇਰਾ ਰਖਾਇਆ ਹੋਇਆ ਪਾਠ, ਜੋ ਜ਼ਾਲਮਾਂ ਨੇ ਵਿਚੇ ਹੀ ਖੰਡਤ ਕਰ ਦਿਤਾ, ਓਹ ਨਿਰਵਿਘਨਤਾ ਸਹਿਤ ਅਖੰਡ ਸਮਾਪਤ ਕਰਾਂਗੇ ! ਉਸਦੇ ਬਦਲੇ ਭਾਵੇਂ ਸਾਨੂੰ ਫਾਂਸੀ ਕਿਉਂ ਨਾ ਚੜ੍ਹਨਾ ਪਏ, ਸਾਰੀ ਉਮਰ ਲਈ ਜੇਹਲਾਂ ਅੰਦਰ ਕਿਉਂ ਨਾ ਸੜਨਾ ਪਏ, ਕਾਲੇ ਪਾਣੀ ਦੇ ਦੁਖ ਕਿਉਂ ਨ ਝਲਣੇ ਪੈਣ। ਜਾਹ ! ਤੂੰ ਖੁਸ਼ੀ ਨਾਲ ਜਾਹ !! ਜਿਥੇ ਤੇਰਾ ਨਿੱਕਾ ਵੀਰ ਗਿਆ ਏ, ਜਿਥੇ ਮਲੇਰਕੋਟਲੇ ਦੇ ਸ਼ਹੀਦ ਗਏ ਨੇ, ਜਿਥੇ ਸੰਤ ਗਿਆਨ ਸਿੰਘ ਜੀ ਗਏ ਨੇ, ਸਾਰੇ ਸਨੇਹੀ ਸੱਜਨ ਸਦਾ ਲਈ ਵਿਦਾ—ਵਿਦਾ—ਵਿਦਾ—

ਇਹ ਆਖਦੇ ਹੋਏ ਸਾਰੇ ਜਣੇ ਮਿਲਕੇ ਪਿਆਰ ਅਤੇ ਵੈਰਾਗ ਵਿਚ ਇਹ ਸ਼ਬਦ ਪੜ੍ਹ ਰਹੇ ਹਨ :—

ਮਾਨ ਮੋਹ ਅਰ ਲੋਭ ਵਿਕਾਰਾ ਬੀਰਿ ਚੀਤ ਨਾ ਘਾਲਿਓ।ਨਾਮ ਰਤਨ ਗੁਣਾ ਹਰ ਬਣਜੇ ਲਾਦਾ ਵਖਰ ਲੈ ਚਾਲਿਓ। ਸੇਵਕ ਕੀ ਓੜਕ ਨਿਬਹੀ ਪ੍ਰੀਤ। ਜੀਵਤ ਸਾਹਿਬ ਸੇਵਿਓ ਅਪਣਾ ਚਲਤੇ ਰਾਖਿਓ ਚੀਤ। ਜੈਸੀ ਆਗਿਆ ਕੀਨੀ ਠਾਕੁਰ ਤਿਸਤੇ ਮੁਖ ਨਹੀਂ ਮੋਰਿਓ। ਸਹਜ ਅਨੰਦ ਰਖਿਓ ਗ੍ਰਿਹ ਭੀਤਰ ਉਠਿ ਉਆਹੂ ਕਉ ਦਉਰਿਓ। ਆਗਿਆ ਮਹਿ ਭੂਖ ਸੋਈ ਕਰ ਸੂਖਾ ਸੋਗ ਹਰਖ ਨਹੀਂ ਜਾਨਿਓ। ਜੋ ਜੋ ਹੁਕਮ ਭਇਓ ਸਾਹਿਬ ਕਾ ਸੋ ਮਾਥੇ ਲੇ ਮਾਨਿਓ। ਭਇਓ ਕ੍ਰਿਪਾਲ ਠਾਕੁਰ ਸੇਵਕ ਕਉ ਸਵਰੇ ਹਲਤ ਪਲਾਤਾ। ਧੰਨ ਸੇਵਕ ਸਫਲ ਓਹ ਆਇਆ ਜਿਨ ਨਾਨਕ ਖਸਮ ਪਛਾਤਾ।*

* ਸਰਦਾਰ ਅਤਰ ਸਿੰਘ ਜੀ ਦੇ ਸਪੁਤ੍ਰ ਸਰਦਾਰ ਗੁਰਚਰਨ ਸਿੰਘ ਜੀ ਤੇ ਚੜ੍ਹਾਈ ਕਰ ਗਏ ਹਨ, ਆਪ ਜੀ ਦੇ ਵਡੇ ਸਪੁਤ੍ਰ ਡਾਕਟ੍ਰ ਅਮਰ ਸਿੰਘ ਜੀ ਹਨ, ਛੋਟੇ ਪ੍ਰਸਿਧ ਅਕਾਲੀ ਵਰਕਰ ਸਰਦਾਰ ਗੁਲਬਦਨ ਸਿੰਘ ਵੀ ਸੁਰਗ ਸਿਧਾਰ ਗਏ।

ਸੰਤ ਸਰਨ ਸਿੰਘ ਜੀ ਬੜੇ ਨਾਮ ਜਪਨ ਵਾਲੇ ਮਹਾਂ ਪੁਰਸ਼ ਮਹਾਤਮਾਂ ਅਜੇ ਜ਼ਿੰਦਾ ਹਨ, ਗਰੇ ਵਾਲਾਂ ਦੇ ਚਵ੍ਹਾਂ ਪੰਜਾਂ ਪਿੰਡਾਂ ਵਿਚ ਚੰਗੇ ਸਤਿਕਾਰੇ ਜਾਂਦੇ ਹਨ। ਆਪ ਇਕਾਂਤ ਪਸੰਦ ਹਨ, ਇਸ ਲਈ ਆਪਣੇ ਖੂਹ, ਕਿਆਰੀ ਵਾਲੇ ਹੀ ਨਿਵਾਸ ਰਖਦੇ ਹਨ।

ਸਰਦਾਰ ਸਰਦਾਰਾ ਸਿੰਘ ਜੀ ਦੇ ਸਪੁਤ੍ਰ ਸੰਤ ਕਿਸ਼ਨ ਸਿੰਘ ਜੀ, ਬੜੇ ਭਜਨੀਕ ਹਨ, ਆਪ ਜੀ ਦਾ ਪ੍ਰਵਾਰ ਲੋਹਗੜ੍ਹ ਵਿਚ ਬੜਾ ਤਕੜਾ ਏ, ਸਾਰੇ ਸਤਿਗੁਰਾਂ ਦੇ ਚਰਨਾਂ ਦੇ ਸ਼ਰਧਾਲੂ ਹਨ। ਬਾਬਾ ਜੀ ਨੇ ਵੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕੀਤੇ ਹਨ ਤੇ ਭਜਨ ਪੁਛਿਆ ਏ।

ਸੰਤ ਸਰਨ ਸਿੰਘ ਜੀ ਤੇ ਸੰਤ ਕਿਸ਼ਨ ਸਿੰਘ ਜੀ ਦੋਏ ਚਾਚੇ ਤਾਇਓਂ ਭਰਾ ਹਨ। ਆਪ ਜੀ ਦਾ ਪਿਆਰ ਵੀ ਚੰਗਾ ਹੈ।

ਸੰਤ ਸਰਨ ਸਿੰਘ ਜੀ ਕੋਲ ਇਕ ਹੋਰ ਬਿਰਧ ਗੁਜਰ ਸਿੰਘ ਜੀ ਰਹਿੰਦੇ ਹਨ, ਏਹਨਾਂ ਦੀ ਉਮਰ ੮੦-੮੫ ਸਾਲ ਦੀ ਏ. ਏਹਨਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਚੰਗੀਤਰਾਂ ਦਰਸ਼ਨ ਕੀਤੇ ਹਨ ਅਤੇ ਸ੍ਰੀ ਸਤਿਗੁਰੂ ਜੀ ਦੇ ਬਹੁਤ ਸਾਰੇ ਕੌਤਕ ਅਪਨੀ ਅਖੀਂ ਡਿਠੇ ਹਨ ਜੋ ਓਹਨਾਂ ਨੂੰ ਅਜ ਤੀਕਰ ਯਾਦ ਹਨ ਅਤੇ ਬੜੇ ਪਿਆਰ ਨਾਲ ਵੈਰਾਗ ਵਿਚ ਆਕੇ ਸੁਣਾਉਂਦੇ ਹਨ।

# ਸ੍ਰੀ ਬਾਬਾ ਸੱਦਾ ਸਿੰਘ ਜੀ 'ਕਬੀਰ'

(ਸ਼੍ਰੀ-'ਚੱਕ੍ਰਵਰਤੀ' ਜੀ)

ਆਪਦਾ ਜਨਮ ਪਿੰਡ ਫਰਵਾਹੀ ਰਿ: ਪਟਿਆਲਾ (ਮਾਲਵਾ) ਵਿਚ ਮਾਤਾ ਸਾਹਿਬ ਦੇਈ, ਪਿਤਾ ਜੋਧਾ ਦੇ ਘਰ ੧੮੯੬, ਕਤਕ ਦੀ ਇਕਾਦਸ਼ੀ ਨੂੰ ਹੋਇਆ।

ਆਪ ਨਾਮਦੇਵ-ਬੰਸੀ ਸਨ। ਆਪ ਜੀ ਚਾਰ ਭਰਾ ਸਨ-ਸੱਦਾ, ਮੁਸੱਦਾ...... ਆਦਿ।

ਭਜਨ ਪੁਛਣ ਤੋਂ ਪਹਿਲੋਂ ਆਪ ਚੰਦੇਠੇਕਣ ਦਾ ਕੰਮ ਕਰਿਆ ਕਰਦੇ ਸਨ। ਲਗਾਤਾਰ ਸੰਮਤ ੧੯੧੪ ਤਕ ਇਹ ਕੰਮ ਕਰਕੇ ਨਿਰ-ਵਾਹ ਕੀਤਾ ਆਪਣੀ ਦਸ ਨਵ੍ਹਾਂ ਦੀ ਕਮਾਈ ਵਿਚੋਂ ਭੀ ਵੰਡਕੇ ਹੀ ਛਕਦੇ ਰਹੇ। ਆਪਦਾ ਸੁਭਾਵ ਪਹਿਲਾਂ ਤੋਂ ਹੀ ਬੜਾ ਸੰਤ-ਸੇਵੀ ਸੀ।

ਆਪ ਦੇ ਦੋ ਪ੍ਰਵਾਰ ਸਨ। ਪਹਿਲੀ ਸ਼ਾਦੀ ਪਿੰਡ ਗਹਿਲ (ਰਿ: ਪਟਿਆਲਾ) ਦੇ ਰਹਿਣ ਵਾਲੇ ਭਾਈ...... ਸਿੰਘ ਦੀ ਸਪੁਤ੍ਰੀ ਰਾਜਕੌਰ ਨਾਲ ਲੌਕਿਕ ਰੀਤੀ ਅਨੁਸਾਰ ਹੋਈ। ਸ਼ਾਦੀ ਤੋਂ ਉਪ੍ਰੰਤ ਆਪ ਲਗ ਭਗ ਦਸ ਸਾਲ ਫਰਵਾਹੀ ਹੀ ਰਹੇ। ਇਸੇ ਹੀ ਅਰਸੇ ਵਿਚ ਆਪ ਦੇ ਘਰ ਲੜਕਾ ਜਨਮਿਆ, ਜਿਸਦਾ ਨਾਮ ਉਤਮ ਸਿੰਘ ਰਖਿਆ।

ਇਕ ਰਾਤ ਆਪ ਨੂੰ ਸੁਤਿਆਂ ਪਿਆਂ ਅੰਮ੍ਰਿਤ ਵੇਲੇ ਅਵਾਜ਼ਾ ਹੋਇਆ ਕਿ ਭਾਈ ਸੱਦਾ, (ਸਿੰਘ) ਤੂੰ ਬਹੁਤ ਪਛੜ ਗਿਆ ਹੈਂ, ਛੇਤੀ ਭੈਣੀ ਸਾਹਿਬ ਪੁੱਜ।

ਏਹ ਦੈਵੀ ਅਵਾਜ਼ ਸੁਣਕੇ ਆਪ ਦੇ ਦਿਲ ਨੂੰ ਅਜੇਹੀ ਖਿੱਚ ਲਗੀ ਕਿ ਸਵੇਰ ਹੁੰਦਿਆਂ ਹੀ ਬਿਨਾਂ ਕਿਸੇ ਨੂੰ ਕੁਝ ਕਹੇ ਸੁਣੇ ਭੈਣੀ ਸਾਹਿਬ ਵਲ ਪੈਦਲ ਹੀ ਚਾਲੇ ਪਾ ਦਿਤੇ।

ਆਪ ਪ੍ਰੇਮ ਵਿਚ ਮਗਨ ਹੋ ਪੁਛਦੇ ਪੁਛਾਂਦੇ ਸ੍ਰੀ ਭੈਣੀ ਸਾਹਿਬ ਪੁਜੇ। ਅਗੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਦੀਨ ਦੁਨੀ ਦੇ ਵਾਲੀ ਅਕਾਲ ਬੁੰਗੇ (ਹਜ਼ੂਰ ਦਾ ਤਪਸਥਾਨ) ਵਿਖੇ ਵਿਰਾਜ ਮਾਨ ਸਨ। ਦਰਸ-ਪਿਆਸੀਆਂ ਰੂਹਾਂ, ਸਤਿਗੁਰੂ-ਚਰਨਾਂ ਦੇ ਭੌਰੇ, ਹਜ਼ੂਰ ਦੇ ਪਾਵਨ ਕਲਜਾਣ ਕਾਰੀ ਦਰਸ਼ਨ ਕਰ ਤੇ ਮੁਕਤਿ ਪ੍ਰਦ, ਅੰਮ੍ਰਤ ਮਯ ਬਚਨ ਸੁਣ ਸੁਣ ਖੀਵੇ ਹੋ ਰਹੇ ਸਨ।

ਠੀਕ ਇਸੇ ਹੀ ਸੁਹਾਵਣੇ ਤੇ ਅਨੰਦ-ਮਯ ਸਮਯ ਵਿਚ ਆਪ (ਸ੍ਰੀ ਬਾਬਾ ਸਦਾ ਸਿੰਘ ਜੀ) ਇਸ ਪਵਿਤ੍ਰ-ਸਥਾਨ ਵਿਖੇ ਆਏ ਤੇ ਦੂਰੋਂ ਹੀ ਨਮਸ਼ਕਾਰ ਕਰਕੇ ਸੰਗਤ ਦੇ ਪਿੱਛੇ ਬੈਠ ਗਏ।

ਘਟ-ਘਟ ਦੇ ਜਾਨਣ-ਹਾਰ ਸ੍ਰੀ ਸਤਿ-ਗੁਰੂ ਜੀ ਨੇ ਬਾਰੀ ਖੋਲ੍ਹ ਬਾਬਾ ਜੀ ਨੂੰ ਅਵਾਜ਼ ਮਾਰਕੇ ਅਪਣੇ ਪਾਸ ਬੁਲਾਇਆ ਤੇ ਮੁਖਾਤਿਬ ਕਰਕੇ ਸੰਗਤ ਪ੍ਰਤੀ ਫ਼ਰ-ਮਾਯਾ ਕਿ-"ਏਹ ਕਬੀਰ ਭਗਤ ਹੈ, ਦਰਸ਼ਨ ਕਰ ਲਵੋ।" ਏਹ ਬਚਨ ਕਰਕੇ ਸਤਿਗੁਰੂ ਜੀ ਨੇ ਬਾਬਾ ਜੀ ਵਲ-"ਕ੍ਰਿਪਾ ਕਟਾਖ੍ਯ ਅਵਿਲੋਕਨ ਕੀਨੋ" ਤੇ ਅਪਨੇ ਦਾਸ ਦੇ ਦੁਖ, ਦੋਖ ਨਿਵਾਰਨ ਲਈ ਹੁਕਮ ਕੀਤਾ ਕਿ-ਹੁਣ ਤੁਸੀਂ ਇਸ਼ਨਾਨ ਕਰਕੇ ਪਵਿਤ੍ਰ ਬਸਤ੍ਰ ਪਹਿਨੋ।

ਹੁਕਮ ਮੰਨਦਿਆਂ ਬਾਬਾ ਜੀ ਇਸ਼ਨਾਨ

ਕਰ, ਸੁਛ ਬਸਤ੍ਰ ਪਹਿਨ ਸ੍ਰੀ ਸਤਿਗੁਰੂ ਜੀ ਦੇ ਹਜ਼ੂਰ ਜਾ ਹਾਜ਼ਰ ਹੋਏ।

ਦੋ ਜਹਾਨ ਵਾਲੀ, ਪਤਿਤ ਪਾਵਨ ਪਾਤਸ਼ਾਹ ਨੇ ਬਾਬਾ ਜੀ ਨੂੰ 'ਗੁਰਮੰਤ੍ਰ ਦੀਨੋ ਕਾਨ'। ਬਸ! ਫਿਰ ਕੀ ਸੀ ਭਜਨ ਪੁਛਦਿਆਂ ਹੀ ਆਪ ਦੀ ਕਾਯਾਂ ਪਲਟ ਗਈ। ਰੱਬੀ ਰੰਗ ਵਿਚ ਰੱਤੇ ਗਏ। ਘਰ ਬਾਰ ਦੀ ਸੁਧ ਬੁਧ ਭੁਲ, ਗੁਰੂ-ਚਰਨਾਂ ਵਿਚ ਪ੍ਰੀਤੀ ਲਗ ਗਈ।

ਬਹੁਤ ਦਿਨਾਂ ਤਕ ਆਪ ਮਸਤ ਹਾਲਤ ਵਿਚ ਸ੍ਰੀ ਭੈਣੀ ਸਾਹਿਬ ਹੀ ਰਹੇ।

ਇਕ ਦਿਨ ਸ੍ਰੀ ਸਤਿਗੁਰੂ ਜੀ ਫ਼ਰਮਾਮਾਇਆ-ਜੇ ਆਪ ਦੀ ਮਰਜ਼ੀ ਏਥੇ ਹੀ ਰਹਿਣ ਦੀ ਹੈ, ਤਦ ਆਪਣਾ ਸਾਰਾ ਪ੍ਰੀਵਾਰ ਏਥੇ ਲੈ ਆਵੋ। ਹੁਕਮ ਮਿਲਦਿਆਂ ਹੀ ਆਪ ਅਪਣੇ ਪਿੰਡ ਫਰਵਾਹੀ ਆਏ ਤੇ ਸਾਰੇ ਪ੍ਰੀਵਾਰ ਨੂੰ ਸ੍ਰੀ ਭੈਣੀ ਸਾਹਿਬ ਸਤਿਗੁਰਾਂ ਦੀ ਸ਼ਰਣ ਜਾਣ ਲਈ ਕਿਹਾ। ਆਪ ਦਾ ਬਚਨ ਸੁਣਕੇ ਸਭ ਰਜ਼ਾਮੰਦ ਹੋ ਗਏ। ਤੇ ਸ੍ਰੀ ਭੈਣੀ ਸਾਹਿਬ ਹੀ ਆ ਰਹੇ। ਏਥੇ ਆਕੇ ਆਪ ਨੇ ਸਭ ਨੂੰ ਭਜਨ ਪੁੜਾਇਆ ਸਾਰੇ ਪ੍ਰੀਵਾਰ ਸਮੇਤ ਨਾਮ ਦਾ ਅਭਯਾਸ ਕਰਨ ਲਗੇ। ਨਾਮ ਸਿਮਰਨ ਵਿਚ ਇਸ ਹੱਦ ਤਕ ਲਿਵਲੀਨ ਹੋਏ ਕਿ ਰਾਤ ਨੂੰ ਕੇਸ ਕਿੱਲੀ ਨਾਲ ਬੰਨ੍ਹ ਛਡਣੇ ਕਿ ਨੀਂਦ ਨ ਆਵੇ। 'ਅਲਪ ਅਹਾਰ ਸੁ ਅਲਪ ਸੀ ਨਿੰਦ੍ਰਾ' ਵਾਲੀ ਅਵਸਥਾ ਹੋ ਗਈ।

ਸਵਾ ਪਹਿਰ ਰਾਤ ਰਹਿੰਦੀ ਤੋਂ ਉਠਣਾ ਆਪਦੇ ਨਿਤ ਨੇਮ ਦਾ ਇਕ ਜ਼ਰੂਰੀ ਹਿੱਸਾ ਸੀ। ਬਾਕੀ ਦਾ ਨਿਤ ਕਰਮ ਇਹ ਸੀ- ਪੰਜ ਗ੍ਰੰਥੀ ਦਾ ਪਾਠ, ਪੰਜਾਹ ਪਤ੍ਰੇ ਗ੍ਰੰਥ ਸਾਹਿਬ ਦੇ ਪੜ੍ਹਨੇ। ਪੰਜ ਮਾਲਾ ਪਕੀਆਂ ਫੇਰਨੀਆਂ।

ਭਜਨ ਤੇ ਬਾਣੀ ਦੇ ਪ੍ਰਭਾਵ ਨਾਲ ਆਪ ਦੀ ਰਸਨਾ ਵਿਚ ਐਸੀ ਤਾਸੀਰ ਹੋ ਗਈ ਕਿ ਆਪ ਜਦੋਂ ਮਸਤ ਹੋਕੇ ਬਚਨ ਕਰਦੇ, ਸੁਣਨ ਵਾਲੇ ਮਸਤਾਨੇ ਹੋ ਜਾਇਆ ਕਰਦੇ।

ਆਪ ਦਾ ਸਤੋ ਗੁਣੀ ਸੁਭਾਵ, ਨਿਤ ਕਰਮ ਤੇ ਉੱਚਾ ਸੁੱਚਾ ਜੀਵਨ ਵੇਖਕੇ ਬਹੁਤ ਸਾਰੇ ਸਿੰਘ ਆਪ ਨਾਲ ਰਹਿਣ ਲਗ ਪਏ। ਇਸ ਤਰਾਂ ਆਪ ਦਾ ਜਥਾ ਵਧਦਾ ਗਿਆ। ਜਥੇ ਦੇ ਸਰੀਰ ੧੦੦ ਦੇ ਕਰੀਬ ਹੋ ਗਏ। (ਯਾਦ ਰਹੇ ਏਹ ਭੂਤੀਆਂ ਦੀ ਸ਼ਾਖ ੩੦੦੦ ਦੇ ਕਰੀਬ ਸੀ) ਜਦੋਂ ਸ੍ਰੀ ਸਤਿਗੁਰੂ ਜੀ ਦੌਰੇ ਜਾਂਦੇ ਤਦ ਆਪ ਵੀ ਅਪਣੇ ਜਥੇ ਸਮੇਤ ਨਾਲ ਹੀ ਜਾਂਦੇ। ਲੰਗਰ ਅਠੀਂ ਪਹਿਰੀਂ ਕਰਦੇ। ਲਕੜਾਂ ਧੋਕੇ ਬਾਲਦੇ, ਦਾਣੇ ਵੀ ਧੋਕੇ ਹੀ ਪੀਂਹਦੇ। ਸਿੰਘ ਤੇ ਸਿੰਘਣੀਆਂ ਸਭ ਭੂਰੇ ਦੇ ਬਸਤ੍ਰ ਪਹਿਨਦੇ। ਸਿੰਘਣੀਆਂ ਦੇ ਪਰਦੇ ਘੁੰਡ ਆਦਿਕ ਸਭ ਦੂਰ ਕਰਾ ਦਿਤੇ ਜਾਂਦੇ। ਸਣੇ ਕੇਸੀਂ ਇਸ਼ਨਾਨ ਤੇ ਬਾਲਕਾਂ ਤਕ ਵੀ ਕਰਾ ਦਿੰਦੇ। ਸਭ ਜਥੇ ਦੇ ਸਰੀਰਾਂ ਪਾਸੋਂ ਭਜਨ ਬਾਣੀ ਕਰਵਾਂਦੇ। ਏਥੇ ਏਹ ਗੱਲ ਜ਼ਰੂਰੀ ਦਸਣ ਵਾਲੀ ਹੈ ਕਿ ਲੰਗਰ ਆਪ ਰਾਤ ਨੂੰ ਹੀ ਕਰਦੇ ਤੇ ਹਮੇਸ਼ਾਂ ਅਪਣੇ ਹੀ ਹਥਾਂ ਦਾ ਪ੍ਰਸ਼ਾਦਾ ਛਕਦੇ। ਮਿੱਟੀ ਦੇ ਭਾਂਡੇ ਤੇ ਕਲਈ ਕੀਤੇ ਹੋਏ ਬਰਤਨ ਬਿਲਕੁਲ ਨਹੀਂ ਸਨ ਵਰਤਦੇ।

ਇਹਨਾਂ ਉਪ੍ਰੋਕਤ ਅਸੂਲਾਂ ਨੂੰ ਵੇਖਕੇ ਸੰਗਤ ਆਪਨੂੰ ''ਭੂਤੀਏ'' ਕਹਿਣ ਲਗ ਪਈ।

ਇਸੇ ਤਰਾਂ ਆਪ ਕਾਫ਼ੀ ਚਿਰ ਸ੍ਰੀ

ਸਤਿਗੁਰੂ ਜੀ ਦੇ ਚਰਨਾਂ ਵਿਖੇ ਰਹਿਕੇ ਤੇ ਸੇਵਾ ਕਰਕੇ ਅਨੰਦ ਮਾਣਦੇ ਰਹੇ।

ਇਕ ਵੇਰਾਂ ਦਾ ਜ਼ਿਕਰ ਹੈ ਕਿ ਸ੍ਰੀ ਸਤਿਗੁਰੂ ਜੀ ਲੋਹਗੜ੍ਹ ਦੇ ਦੌਰੇ ਆਏ। ਬਾਬਾ ਜੀ ਵੀ ਜਥੇ ਸਮੇਤ ਨਾਲ ਹੀ ਸਨ। ਕਿਸੇ ਕਾਰਨ ਆਪ (ਜਥੇ ਸਮੇਤ) ਪਿਛੇ ਰਹਿ ਗਏ।

ਸ੍ਰੀ ਸਤਿਗੁਰੂ ਜੀ ਲੋਹਗੜ੍ਹ ਪਹੁੰਚ ਗਏ। ਬਾਬਾ ਜੀ ਪਿੰਡ ਤੋਂ ਬਾਹਰ ਉਜਾੜ ਵਿਚ ਇਕ ਨਿੰਮ ਵੇਖਕੇ ਖਲੋ ਗਏ ਤੇ ਉਸਦੀਆਂ ਪ੍ਰਕਰਮਾਂ ਕੀਤੀਆਂ। ਸਿੰਘਾਂ ਦੇ ਪੁਛਣ ਪਰ ਆਪ ਨੇ ਕਿਹਾ ਕਿ ਅਜ ਤੋਂ ਸੌ ਸਾਲ ਪਹਿਲਾਂ ਅਸਾਂ ਇਸ ਨਿੰਮ ਦੇ ਹੇਠ ਦੋ ਸਰੀਰਾਂ ਸਮੇਤ ਤਪ ਕੀਤਾ ਸੀ। ਇਸ ਤੋਂ ਇਲਾਵਾ ਹੋਰ ਵੀ ਕਈ ਬਚਨ ਕੀਤੇ। ਫਿਰ ਆਪ ਟੁਰੇ ਤੇ ਲੋਹਗੜ੍ਹ ਪਹੁੰਚ ਗਏ। ਜਾਂਦਿਆਂ ਨੂੰ ਸਤਿਗੁਰਾਂ ਕਿਹਾ— ਕਬੀਰ ਦਾ ਜਥਾ ਇੰਨਾਂ ਪਛੜਕੇ ਕਿਉਂ ਆਇਆ ਹੈ? ਨਾਲ ਦਿਆਂ ਸਰੀਰਾਂ ਸਾਰੀ ਵਾਰਤਾ ਕਹਿ ਸੁਣਾਈ। ਸੁਣਕੇ ਸਤਿਗੁਰੂ ਅੰਤ੍ਰ-ਜਾਮੀ ਬਹੁਤ ਖੁਸ਼ੀ ਵਿਚ ਆਏ। ਫ਼ਰਮਾ-ਇਆ— ਵਾਹ! ਕਬੀਰ! ਵਾਹ. ਤੇਰੀ ਕਮਾਈ! ਖਾਲਸਾ ਜੀ! ਕਬੀਰ, ਫਰੀਦ ਆਦਿਕ ਸਾਰੇ ਭਗਤ ਤੇ ਦੇਵਤੇ ਇਸ ਪੰਥ ਵਿਚ ਆ ਮਿਲੇ ਹਨ।

ਕੁਝ ਸਿੰਘਾਂ ਨੂੰ ਉਪ੍ਰੋਕਤ ਵਾਰਤਾ ਸੁਣਕੇ ਸੰਦੇਹ ਹੋ ਗਿਆ। ਪਿੰਡ ਵਿਚ ਗਏ, ਇਕ ਬਾਣੀਆ ਸੌ ਸਾਲ ਤੋਂ ਉਤੇ ਸੀ, ਜਦ ਉਸਨੂੰ ਪੁਛਿਆ ਤਾਂ ਉਸ ਕਿਹਾ, ਮੈਂ ਅਪਣੀ ਅੱਖੀਂ ਵੇਖੇ ਹਨ, ਤਿੰਨ ਸਰੀਰ ਸਨ। ਮੈਂ ਉਹਨਾਂ ਦੀ ਸੇਵਾ ਵਿਚ ਦੁਧ ਵੀ ਲਿਜਾਂਦਾ ਰਿਹਾ ਹਾਂ। ਇਹ ਸੁਣਕੇ ਸਭ ਸੰਗਤ ਨੂੰ ਨਿਸ਼ਚਾ ਹੋ ਗਿਆ ਕਿ ਆਪ ਪੂਰਨ ਕਰਨੀ ਵਾਲੇ ਮਹਾਂ ਪੁਰਖ ਹਨ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਗਵਨ ਤੋਂ ਬਾਦ ਜੋ ਜੋ ਪਾਬੰਦੀਆਂ ਨਾਮਧਾਰੀ ਪੰਥ ਤੇ ਲਗਾਈਆਂ ਗਈਆਂ ਓਹ ਕਹਿਣ ਤੋਂ ਬਾਹਰ ਹਨ।

ਕਈ ਸਿੰਘ ਸਿਰਫ ਨਾਮਧਾਰੀ ਹੋਣ ਦੇ ਸਬਬ ਹੀ ਜੇਲਾਂ ਵਿਚ ਡਕ ਦਿਤੇ ਗਏ। ਭਜਨ ਬਾਣੀ ਕਰਨ ਵਾਲੇ ਸਿੰਘਾਂ ਤੇ ਏਨੀਆਂ ਸਖਤੀਆਂ ਹੋਈਆਂ ਕਿ ਜਿਥੇ ਵੀ ਕੋਈ ਸਿੰਘ ਗੁਰਬਾਣੀ ਦਾ ਪਾਠ, ਜਾਂ ਵਰਨੀਆਂ ਕਰਦਾ, ਤੁਰਤ ਗ੍ਰਿਫਤਾਰ ਕਰ ਲੀਤਾ ਜਾਂਦਾ।

ਇਸੇ ਹੀ ਸਮੇਂ ਵਿਚ ਬਾਬਾ ਜੀ ਦੇ ਜਥੇ ਵਿਚੋਂ ਇਹਨਾਂ ਦੇ ਕੁਝ ਸ਼ਰਧਾਲੂ ਲੋਹਗੜ੍ਹ ਠਹਿਰੇ ਹੋਏ ਸਨ। ਸੰਤ ਅਤਰ ਸਿੰਘ ਜੀ ਦੇ ਕਹਿਣ ਪਰ ਇਹਨਾਂ ਸਜਣਾਂ ਵਲੋਂ ਇਕ ਅਖੰਡ ਪਾਠ ਦੀ ਤਿਆਰੀ ਹੋਈ।

ਉਸ ਪਾਠ ਵਿਚ ਜੋ ਪਾਠੀ ਤੇ ਧੂਪੀਏ ਮੈਨੂੰ ਯਾਦ ਹਨ, ਏਹ ਸਨ:—

੧. ਸੰਤ ਕਿਸ਼ਨ ਸਿੰਘ ਜੀ,
੨. ਸੰਤ ਹਰਨਾਮ ਸਿੰਘ ਜੀ,
੩. ਹੀਰਾ ਸਿੰਘ ਜੀ ਟਿਕਾ ਮੂੰਡੀਆਂ
੪. ਝਾਬਾ ਸਿੰਘ ਜੀ,
੫. ਸੰਤ ਲਾਲ ਸਿੰਘ ਜੀ ਸਿਆੜ੍ਹ
੬. ਸੰਤ ਵਸਾਵਾ ਸਿੰਘ ਜੀ ਸਿਆੜ੍ਹ

ਆਦਿਕ ਸਿੰਘਾਂ ਨੇ ਪਾਠ ਦਾ ਅਰੰਭ ਕੀਤਾ। ਹਾਲਾਂ ਪਾਠ ਅਧ ਵਿਚ ਹੀ ਸੀ, ਬਹੁਤ ਸਾਰੀ ਸੰਗਤ ਦਾ ਇਕੱਠ ਹੋਇਆ ਵੇਖ

ਬਾਰ ਬਟਨ ਇੰਨਸਪੈਕਟਰ ਪੁਲੀਸ ਡੇਹਲੋਂ ਦੇ ਥਾਣੇਦਾਰ ਸਮੇਤ ਲੋਹਗੜ੍ਹ ਪੁਜਾ।

ਪਾਠੀਆਂ, ਧੂਪੀਆਂ ਤੇ ਪਾਠ ਕਰੌਣ ਵਾਲੇ ਸਿੰਘ (ਭਾਈ ਅਤਰ ਸਿੰਘ) ਨੂੰ ਫੜਕੇ ਜੇਲ ਵਿਚ ਭੇਜ ਦਿਤਾ ਗਿਆ। ਦੋ ਦੋ ਸਾਲ ਪਾਠੀ, ਛੇ ਮਹੀਨੇ ਧੂਪੀਏ, ਦੋ ਮਹੀਨੇ ਲਾਂਗਰੀ ਨੂੰ ਕੈਦ। ਪਾਠ ਕਰਵੌਣ ਵਾਲੇ ਸਿੰਘ ਨੂੰ ਪੰਜ ਸਾਲ ਕੈਦ ਸੁਣਾਈ ਗਈ, ਜੋ ਕਿ ਜੇਲ੍ਹ ਵਿਚ ਹੀ ਚਲਾਣਾ ਕਰ ਗਿਆ।

ਗਵਰਮੈਂਟ ਨੂੰ ਨਾਮਧਾਰੀਆਂ ਤੇ ਖਾਸ ਕਰਕੇ ਸ਼ੱਕ ਸੀ, ਜਿਸ ਕਰਕੇ ਬਾਬਾ ਜੀ ਨੂੰ ਮਹਾਰਾਜਾ ਪਟਿਆਲਾ ਨੇ ਕਾਫ਼ੀ ਚਿਰ ਨਜ਼ਰ ਬੰਦ ਰਖਿਆ।

ਇਸ ਘਟਨਾ ਤੋਂ ਬਾਦ ਆਪ ਨੇ ਜਥੇ ਸਮੇਤ ਪਿੰਡੋਂ ਬਾਹਰ ਇਕ ਖੂਹ ਤੇ ਡੇਰੇ ਜਾ ਲਾਏ। ਜਿਥੇ ਆਪ ਲਗ ਭਗ ੩੦ ਸਾਲ ਰਹੇ। (ਇਸ ਖੂਹ ਨੂੰ ਹੁਣ ਵੀ ਲੋਕੀ 'ਕੂਕਿਆਂ ਦਾ ਖੂਹ' ਕਹਿੰਦੇ ਹਨ) ਗਊਆਂ ਲਵੇਰੀਆਂ ਰਖਦੇ। ਸੰਗਤ ਕਾਫ਼ੀ ਰਹਿੰਦੀ। ਭਜਨ-ਬਾਣੀ ਅਠੇ ਪਹਿਰ ਹੀ ਹੁੰਦਾ ਰਹਿੰਦਾ।

ਜੇਹੜੇ ਸਿੰਘ ਆਪ ਨਾਲ ਰਹਿੰਦੇ ਸਨ ਓਹਨਾਂ ਜ਼ਮੀਨਾਂ ਤੇ ਘਰ ਬਾਰ ਵੇਚਕੇ ਪੈਸੇ ਲਿਆਕੇ ਲੰਗਰ ਵਿਚ (ਜੋ ਕਿ ਬਾਬਾ ਜੀ ਵਲੋਂ ਜਾਰੀ ਸੀ) ਪਾਏ। ਜਿਨ੍ਹਾਂ ਵਿਚੋਂ ਬਾਬਾ ਸਾਹਿਬ ਸਿੰਘ ਜੀ ਜ਼ਿਮੀਂਦਾਰ ਨੇ ਅਪਣੀ ਜ਼ਮੀਨ ਵੇਚਕੇ ੩੦੦੦) ਲੰਗਰ ਵਿਚ ਪਾਇਆ। ਆਪ ਦੀ ਪੈਨਸ਼ਨ ਵੀ ਏਥੇ (ਖੂਹ ਤੇ) ਹੀ ਔਂਦੀ ਰਹੀ। ਬਾਬਾ ਲਾਲ ਸਿੰਘ ਜੀ ਸਿਆੜ੍ਹ ਵਾਲਿਆਂ ਨੰਬ੍ਰਦਾਰੀ ਛਡਕੇ, ਅਪਨੀ ਜ਼ਮੀਨ ਤੇ ਘਰ ਬਾਰ ਵੇਚਕੇ ੩੦੦੦) ਲੰਗਰ ਵਿਚ ਪਾਇਆ। ਜਿੰਨਾਂ ਚਿਰ ਰਹੇ ਪਾਠ ਕਰਕੇ ਪੰਜਾਹ ਜਾਂ ਸੱਠ ਰੁਪਏ ਜਦੋਂ ਹੋ ਜਾਂਦੇ ਲਿਆਕੇ ਲੰਗਰ ਵਿਚ ਪਾ ਦੇਂਦੇ। ਸ਼ੀਰ ਕਰਕੇ ਬਹੁਤ ਹੀ ਸੇਵਾ ਕੀਤੀ। ਬਾਬਾ ਕਿਸ਼ਨ ਸਿੰਘ ਜੀ ਛੂਤੀਏ, ਪਾਠ ਕਰਕੇ ਜੋ ਪੈਸੇ ਹੁੰਦੇ ਏਥੇ ਹੀ ਲਿਅੰਦੇ ਰਹੇ। ਜਿਨ੍ਹਾਂ ਵਲੋਂ ੨੦੦੦) ਰੁਪੈਆ ਏਥੇ (ਖੂਹ ਤੇ) ਅਤੇ ੧੦੦੦੦) ਲੰਗਰ ਸ੍ਰੀ ਭੈਣੀ ਸਾਹਿਬ ਵਿਚ ਪਾਇਆ ਗਿਆ। ਆਪ ਨੇ ਇਕ ਪੈਸਾ ਭੀ ਇਸ ਵਿਚੋਂ ਨਹੀਂ ਵਰਤਿਆ।

ਏਹ ਨਾਮ ਕੁਝ ਸਿੰਘਾਂ ਦੇ ਲਿਖੇ ਹਨ। ਬਾਕੀ ਸਾਰੇ ਜ਼ਿਮੀਂਦਾਰ ਸਿੰਘਾਂ ਨੇ ਇਸੇ ਹੀ ਤਰਾਂ ਜ਼ਮੀਨਾਂ ਵੇਚਕੇ ਪੈਸੇ ਲੰਗਰ ਵਿਚ ਪਾਏ ਅਰ ਸ਼ੀਰ ਕਰਕੇ ਬਹੁਤ ੨ ਘਾਲਣਾ ਘਾਲੀਆਂ।

ਇਹਨਾਂ ਹੀ ਦਿਨਾਂ ਵਿਚ ਆਪਦੇ ਜਥੇ ਦੇ ਸਿੰਘਾਂ ਨੇ ਚਾਰ ਮੀਲ ਸੂਆ ਪੁਟਕੇ ਸਤਿਗੁਰਾਂ ਦੇ ਕਿਰਤ ਕਰਕੇ ਛਕਣ ਦੇ ਹੁਕਮ ਨੂੰ ਮੰਨਿਆ।

ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਅਨੁਸਾਰ ਨਾ ਮਿਲਵਰਤਨ ਲਹਿਰ ਦੀ ਜਿਸ ਤਰਾਂ ਅਮਲੀ ਵਰਤੋਂ ਸ੍ਰੀ ਬਾਬਾ ਜੀ ਨੇ ਕੀਤੀ, ਉਸਦਾ ਅੰਦਾਜ਼ਾ ਹੇਠ ਲਿਖੇ ਕੁਝ ਸ਼ਬਦਾਂ ਤੋਂ ਲਗ ਸਕਦਾ ਹੈ—

ਆਪ ਜਾਂ ਆਪ ਦਾ ਕੋਈ ਵੀ ਸਾਥੀ ਗਡੀ ਤੇ ਨਹੀਂ ਸਨ ਚੜ੍ਹਦੇ। ਡਬੀ ਦੀ ਤੀਲੀ ਵੀ ਨਹੀਂ ਸਨ ਵਰਤਦੇ। ਸਰਕਾਰੀ ਪਾਣੀ (ਨਹਿਰ ਦੇ) ਨਾਲ ਹਥ ਵੀ ਨਹੀਂ ਸਨ ਧੋਂਦੇ। ਏਥੋਂ ਤਕ ਕਿ ਜੋ ਰੁੱਖ ਨਹਿਰ ਜਾਂ ਸੂਏ ਦੇ ਕੰਢੇ ਤੇ ਹੋਵੇ ਉਸਦੀ

ਦਾਤਨ ਵਗੈਰਾ ਤਾਂ ਕਿਤੇ ਰਹੀ, ਉਸਦੀ ਛਾਵੇਂ ਵੀ ਆਪ ਨ ਬੈਠਦੇ ਨਾ ਹੀ ਨਾਲ ਦੇ ਸਿੰਘਾਂ ਨੂੰ ਬੈਠਣ ਦੇਂਦੇ। ਪੁਛਣ ਤੇ ਆਪ ਕਿਹਾ ਕਰਦੇ ਕਿ ਜਦੋਂ ਤੁਸੀਂ ਧੁਪ ਤੋਂ ਵਿਆਕੁਲ ਹੋਏ ਹੋਏ ਇਸ ਰੁਖ ਦੀ ਛਾਵੇਂ ਬੈਠੋਗੇ, ਤੁਹਾਨੂੰ ਸੁਖ ਤੇ ਅਰਾਮ ਹੀ ਮਿਲੇਗਾ ਤਦ ਤੁਸੀਂ ਕਹੋਗੇ ਕਿ ਧੰਨ ਅੰਗ੍ਰੇਜ਼ ਹੈ, ਜਿਸਦੀ ਕ੍ਰਿਪਾ ਨਾਲ ਨਹਿਰਾਂ ਆਈਆਂ, ਰੁੱਖ ਉੱਗੇ, ਤੇ ਅਸਾਂ ਠੰਢੀ ਛਾਂ ਮਾਣੀ।

ਬਾਬਾ ਜੀ ਆਪ ਖ਼ੁਦ ਜਾਂ ਕਿਸੇ ਵੀ ਅਪਣੇ ਨਾਲ ਦੇ ਸਿੰਘ ਨੂੰ ਸਰਕਾਰੀ ਪਾਣੀ ਵਾਲੀ ਪੈਲੀ ਵਿਚ ਭਿਆਲ ਵੀ ਨ ਹੋਣ ਦੇਂਦੇ।

ਸ੍ਵੇਤ ਬਾਣਾ ਰਖਣਾ, ਜੰਗਲ ਜਾਕੇ ਇਸ਼-ਨਾਨ ਕਰਨਾ। ਚੀਤਾ ਜਲ ਨਾਲ ਛਡਣਾ, ਸਵਾ ਪਹਿਰ ਰਾਤ ਰਹਿੰਦਿਆਂ ਉਠਣਾ, ਕਿਸੇ ਅਨਮਤੀ ਨਾਲ ਭਜਨ ਬਾਣੀ ਕਰਨ ਦੇ ਉਪਦੇਸ਼ ਤੋਂ ਇਲਾਵਾ ਹੋਰ ਬਚਨ ਨਹੀਂ ਕਰਨਾ। ਰਸਤੇ ਚਲਦਿਆਂ ਹੋਯਾਂ ਭਜਨ ਬਾਣੀ ਕਰੀ ਜਾਣਾ, ਰਸਤਾ ਪੁੱਛਨ ਵਾਸਤੇ ਪਹਿਲਾਂ ਹੀ ਇਕ ਸਿੰਘ ਮੁਕਰਰ ਕਰ ਦੇਣਾ, ਉਸ ਨੇ ਹੀ ਰਾਹ ਪੁੱਛਨਾ। ਉਸ ਨਾਲ ਵੀ ਉਤਨਾ ਚਿਰ ਬੋਲਣਾ ਨਹੀਂ ਜਿਤਨਾ ਚਿਰ ਅਰਦਾਸਾ ਨ ਕਰ ਲੈਣਾ।

ਜੋ ਸਿੰਘ ਜ਼ਿਮੀਦਾਰਾਂ ਦੀ ਸੇਪ ਕਰਦੇ ਓਹ ਆਮ ਲੋਕਾਂ ਨਾਲੋਂ ਡਿਊਢੀ, ਸਵਾਈ ਮੇਹਨਤ ਕਰਕੇ ਵੀ ਕੋਈ ਰਿਐਤ ਨਹੀਂ ਸਨ ਲੈਂਦੇ। ਨਿਤਨੇਮ ਦੇ ਏਡੇ ਪਕੇ ਸਨ, ਕਿ ਮੇਹਨਤ ਮਜ਼ਦੂਰੀ ਕਰਦੇ ਹੋਏ ਵੀ ਅਪਣਾ ਭਜਨ-ਬਾਣੀ ਦਾ ਸਮਾ ਨਾ ਗਵੇਂਦੇ, ਮੇਹਨਤਾਨਾ ਘਟ ਲੈ ਲੈਂਦੇ।

ਆਪ ਜੀ ਦੇ ਵਡੇ ਸਪੁਤ੍ਰ, ਜੋ ਅਜੇ ਛੋਟੀ ਉਮਰ ਦੇ ਹੀ ਸਨ, ਆਪਣੇ ਸੰਬੰਧੀਆਂ ਦੇ ਪਿੰਡ ਗਏ, ਉਹਨਾਂ ਬੱਚਾ ਸਮਝਕੇ ਗੰਨੇ ਤੇ ਗੁੜ ਦਿਤਾ। ਪਰ ਓਹਨਾਂ ਵਿਚੋਂ ਕ੍ਰਿਪਾਲ ਸਿੰਘ ਜੀ ਨੇ ਕਿਸੇ ਵੀ ਚੀਜ਼ ਨੂੰ ਮੂੰਹ ਨ ਲਾਇਆ। ਸੰਬੰਧੀਆਂ ਕਿਹਾ, ਕਾਕਾ! ਏਹਨਾਂ ਨੂੰ ਵਰਤਦਾ ਕਿਉਂ ਨਹੀਂ? ਸੰਤ੍ਰਕ੍ਰਿਪਾਲ ਸਿੰਘ ਜੀ ਨੇ ਕਿਹਾ-ਸੰਤਾਂ ਦਾ ਹੁਕਮ ਵੰਡ ਕੇ ਛਕਣ ਦਾ ਹੈ, ਇਸ ਲਈ ਮੈਂ ਇਕੱਲਾ ਨਹੀਂ ਛਕ ਸਕਦਾ।

ਘਰ ਵਾਲਿਆਂ ਸਾਰਾ ਸਾਮਾਨ ਨਾਲ ਦੇ ਕੇ ਸੰਤਾਂ ਪਾਸ ਭੇਜ ਦਿਤਾ, ਜਿਥੇ ਓਹ ਚੀਜ਼ਾਂ ਆਪ ਦੇ ਸਾਥੀ ਬੱਚਿਆਂ ਵਿਚ ਵੰਡੀਆਂਗਈਆਂ ਤੇ ਆਪ ਨੇ ਵੀਛਕੀਆਂ।

ਬੇਰੀਆਂ ਖੂਹ ਤੇ ਆਮ ਸਨ, ਜਦੋਂ ਬੇਰਾਂ ਦੀ ਰੁੱਤ ਹੁੰਦੀ, ਆਪ ਜੀ ਬੇਰੀਆਂ ਹੇਠ ਝਾੜੂ ਦਿਵਾਕੇ ਰਖਦੇ ਜਦੋਂ ਬੇਰ ਇਕਠੇ ਹੁੰਦੇ, ਧੋਕੇ ਸਭ ਨੂੰ ਵੰਡ ਕੇ ਛਕਦੇ।

ਰਾਜ-ਗੜ੍ਹ ਨਾਮੀ ਪਿੰਡ(ਜੋ ਫਰਵਾਹੀ ਤੋਂ ਮੀਲ ਕੁ ਦੇ ਫਾਸਲੇ ਪਰ ਹੈ) ਵਿਚ ਰਹਿਣ ਵਾਲਾ ਘੀਲਾ ਨਾਮ ਦਾ ਮਸ਼ਹੂਰ ਚੋਰ ਇਕ ਦਿਨ ਖੂਹ ਤੇ ਆ ਗਿਆ। ਡੋਰੀਆਂ ਤੋਂ ਸਿੰਘਾਂ ਦੇ ਬਸਤ੍ਰ ਉਤਾਰ ਲਏ। ਜਾਂ ਪੰਡ ਬੰਨ੍ਹ ਕੇ ਟੁਰਨ ਲਗਾ, ਅੰਨ੍ਹਾਂ ਹੋ ਗਿਆ। ਕਪੜੇ ਉਥੇ ਹੀ ਧਰ ਕੇ ਬਾਬਾ ਜੀ ਤੋਂ ਭੁਲ ਬਖਸ਼ਾਈ ਤੇ ਅਗੋਂ ਵਾਸਤੇ ਚੋਰੀ ਕਰਨ ਤੋਂ ਤੋਬਾ ਕੀਤੀ।

ਪਿੰਡ ਛਡਕੇ ਜਦ ਆਪ ਦੌਰੇ ਨਾਲ ਜਾ ਰਲੇ ਸਨ। ਕਿਸੇ ਕਾਰਨ ਕਰਕੇ ਫਿਰ ਪਿੰਡ ਆਏ। ਅਪਣਾ ਥਾਂ ਤੇ ਆਪ ਪਹਿਲਾਂ

ਹੀ ਵੇਚ ਗਏ ਸਨ, ਪਿੰਡ ਵਿਚ ਰਹਿਣ ਲਈ ਜਦੋਂ ਲੋਕਾਂ ਪਾਸੋਂ ਜਗਹ ਮੰਗੀ ਤਾਂ ਓਹਨਾਂ ਕਿਹਾ, ਕਿ ਜਗਹ ਤਾਂ ਦੇਵਾਂਗੇ, ਜੇ ਕਰ ਆਖੇਂ ਮੈਂ ਜੋਧੇ ਦਾ ਪੁਤ੍ਰ ਹਾਂ, (ਸਤਿਗੁਰ) ਰਾਮ ਸਿੰਘ ਦਾ ਨਹੀਂ। ਇਸ ਪਰ ਆਪਨੇ ਫ਼ੁਰਮਾਇਆ ਕਿ ਜਗਹ ਦਿਓ ਯਾ ਨਾ ਦਿਓ, ਮੈਂ ਪੁਤ੍ਰ ਤਾਂ ਸਤਿਗੁਰ ਰਾਮ-ਸਿੰਘ ਜੀ ਦਾ ਹੀ ਹਾਂ, ਜਿਨ੍ਹਾਂ ਮੈਨੂੰ ਆਤ-ਮਿਕ-ਮੰਡਲ ਦਾ ਜੀਵਨ ਪ੍ਰਦਾਨ ਕੀਤਾ ਹੈ।

ਅੰਤ ਆਪ ਆਪਣੇ ਨਗਰ ਫਰਵਾਹੀ ਵਿਚ ਹੀ ਸੁਆਸ ੨ ਨਾਮ ਜਪਦੇ ਹੋਏ, ਸਤਿਗੁਰੂ ਜੀ ਦੇ ਭਾਣੇ ਅੰਦਰ, ਸਚ-ਖੰਡ ਵਿਰਾਜੇ।

ਪਹਿਲੀ ਮਾਈ ਦੇ ਚੜ੍ਹਾਈ ਕਰ ਜਾਣ ਤੇ ਆਪਦਾ ਦੂਜਾ ਅਨੰਦ ਬਾਬਾ ਸਾਹਿਬ-ਸਿੰਘ ਜੀ ਜ਼ਿਮੀਂਦਾਰ, ਸਰਦਾਰ ਭੰਮਾਵੱਦੀ (ਜ਼ਿ: ਸੰਗਰੂਰ) ਵਾਲਿਆਂ ਦੀ ਲੜਕੀ ਬੀਬੀ ਰਾਮ ਕੌਰ ਨਾਲ ਹੋਇਆ। ਜਿਸ ਵਿਚੋਂ ੩ ਪੁਤ੍ਰ ਤੇ ਇਕ ਬੀਬੀ ਪੈਦਾ ਹੋਏ। ਵੱਡੇ ਪਤ੍ਰ ਦਾ ਨਾਂ ਸੰਤ ਕ੍ਰਿਪਾਲ ਸਿੰਘ ਵਿਚਕਾਰਲੇ ਦਾ ਸਮੁੰਦ ਸਿੰਘ, ਸਭ ਤੋਂ ਛੋਟੇ ਦਾ ਸੰਤ ਭਗਤ ਸਿੰਘ ਹੈ। ਸਮੁੰਦ ਤੇ ਭਗਤ ਸਿੰਘ ਜੀ ਬਿਹੰਗਮ ਹਨ। ਭਗਤ ਸਿੰਘ ਜੀ ਮੇਲਿਆਂ ਵਿਚ ਲੰਗਰ ਦੀ ਸੇਵਾ ਕਰਦੇ ਹਨ। ਸੰਤ ਕ੍ਰਿਪਾਲ ਸਿੰਘ ਜੀ ਗ੍ਰਿਹਸਤੀ ਹਨ, ਜਿਨ੍ਹਾਂ ਦੇ ਤਿੰਨ ਪੁਤ੍ਰ ਹਰਦਿਤ ਸਿੰਘ, ਗੁਰਮੁਖ ਸਿੰਘ, ਤੇ ਗਿਆਨੀ ਬਲਵੰਤ ਸਿੰਘ ਜੀ ਹਨ। ਗਜਾਨੀ ਬਲਵੰਤ ਸਿੰਘ ਜੀ ਸ੍ਰੀ ਭੈਣੀ ਸਾਹਿਬ ਵਿਦਯਾ ਪ੍ਰਾਪਤ ਕਰਕੇ ਚੰਗੇ ਪੜ੍ਹੇ ਲਿਖੇ ਸਿਆਣੇ ਸਜਣ ਹਨ। ਮੈਨੂੰ ਏਹਨਾਂ ਤੋਂ ਬੜੀਆਂ ਸਾਰੀਆਂ ਆਸਾਂ ਹਨ। ਸਤਿ-ਗੁਰੂ ਏਹਨਾਂ ਨੂੰ ਸੁਮੱਤ ਬਖਸ਼ੇ ਤੇ ਏਹ ਆਪਣੇ ਪਿਤਾ ਜੀ ਦੇ ਨਕਸ਼ੇ ਕਦਮ ਤੇ ਚਲਕੇ ਪੰਥ ਦੀ ਸੇਵਾ ਕਰਦੇ ਹੋਏ ਜਨਮ ਸਫਲਾ ਕਰਨ।

ਇਸ ਸੰਖੇਪ ਜੇਹੇ ਲੇਖ ਵਿਚ ਮੈਂ ਨਾਮ-ਧਾਰੀ ਪੰਥ ਦੀ ਪਰਸਿੱਧ ਸੰਪ੍ਰਦਾ 'ਛੁਤੀਆਂ' ਦੇ ਇਕ ਮਹਾਂ ਪੁਰਸ਼ ਦਾ ਜੀਵਨ ਦਿਤਾ ਏ।

ਇਸ ਸੰਪ੍ਰਦਾ ਵਿਚੋਂ ਹੀ ਸੰਤ ਅਤਰ ਸਿੰਘ ਜੀ "ਸੰਤ-ਸਿਪਾਹੀ" ਹੋਏ। ਏਹਨਾਂ ਵਿਚੋਂ ਹੀ ਸੰਤ ਕਿਸ਼ਨ ਸਿੰਘ ਜੀ, ਸੰਤ ਹਰਨਾਮ ਸਿੰਘ ਜੀ, ਛੁਤੀਏ ਸਨ। ਏਹਨਾਂ ਵਿਚੋਂ ਹੀ ਸੰਤ ਬਾਬਾ ਸਾਹਿਬ ਸਿੰਘ ਜੀ 'ਜਨਮੇਜਾ' ਭੰਮਾਵੱਦੀ ਵਾਲੇ ਹਨ। ਏਹਨਾਂ ਵਿਚੋਂ ਇਕੱਲੇ-ਇਕੱਲੇ ਮਹਾਂ ਪੁਰਸ਼ ਦਾ ਜੀਵਨ ਬੜਾ ਉੱਚਾ ਏ। ਜੇਹੜਾ ਸਮਾ ਮਿਲਨ ਤੇ ਸਵਿਸਥਾਰ ਕਿਹਾ ਜਾ ਸਕਦਾ ਏ। ਏਹਨਾਂ ਦੇ ਜੀਵਨ ਦੀਆਂ ਕੁਝ ਝਾਕੀਆਂ ਆਪ ਨੂੰ "ਸੰਤ-ਸਿਪਾਹੀ" ਤੇ "ਬੁਰੇ ਦਾ ਭਲਾ" ਵਾਲੇ ਲੇਖਾਂ ਵਿਚੋਂ ਮਿਲਨਗੀਆਂ। ਏਹ ਕੋਈ ਮਨ-ਘੜਤ ਕਹਾਣੀਆਂ ਨਹੀਂ, ਸਗੋਂ ਸੱਚੇ ਅਤੇ ਸਹੀ ਵਾਕਿਆਤ ਹਨ।

—o—

## ਪੂਰਨ-ਸੰਤ—

ਜਿਨ੍ਹਾਂ ਸਾਸਿ ਗਿਰਾਸਿ ਨ ਵਿਸਰੈ
ਹਰਿ ਨਾਮਾ ਮਨਿ ਮੰਤੁ।
ਧੰਨੁ ਸਿ ਸੇਈ ਨਾਨਕਾ,
ਪੂਰਨੁ ਸੋਈ ਸੰਤੁ।

[ ਗੁਰੂ ਅਰਜਨ ਦੇਵ

# ਸੰਤ ਆਤਮਾ ਸਿੰਘ ਜੀ ਬਰਾਲ

(ਵਲੋਂ ਸੂ: ਹਰਨਾਮ ਸਿੰਘ ਜੀ ਬਗਲੀ)

ਆਪ ਜੀ ਦਾ ਜਨਮ ਕਾਂਸੇ ਪੁਰ, ਜ਼ਿਲਾ ਸਹਾਰਨ ਪੁਰ (ਯੂ.ਪੀ.) ਵਿਚ ੧੯੨੫ ਬਿਕ੍ਰਮੀ ਨੂੰ ਹੋਇਆ।

ਆਪ ਦੇ ਪਿਤਾ ਦਾ ਨਾਮ ਸੀ ਰਾਮ ਸੀ। ਮੈਂ ਇਹਨਾਂ ਦੀ ਬਚਪਨ ਦੀ ਜ਼ਿੰਦਗੀ ਤੋਂ ਵਾਕਿਫ਼ ਨਹੀਂ, ੧੯੧੩ ਈਸਵੀ ਵਿਚ ਮੈਂ ਇਹਨਾਂ ਦਾ ਦਰਸ਼ਨ ਕੀਤਾ ਸੀ।

ਆਪ ਨਿਰਭੈ ਇਤਨੇ ਹਨ ਕਿ ਖ਼ੂੰਖ਼ਾਰ ਜੰਗਲੀ ਜਾਨਵਰਾਂ ਤੋਂ ਡਰਨਾ ਤਾਂ ਇਕ ਪਾਸੇ ਰਿਹਾ, ਸਗੋਂ ਉਹਨਾਂ ਨਾਲ ਵੀ ਪਜਾਰ ਹੀ ਕਰਦੇ ਹਨ।

ਇਕ ਵੇਰਾਂ ਦਾ ਜ਼ਿਕਰ ਹੈ ਕਿ ਆਪ ਇਕ ਚਸ਼ਮੇ ਪਰ ਬੈਠੇ ਸਤਿਗੁਰੂ-ਚਰਨਾਂ ਵਿਚ ਲਿਵ-ਲੀਨ ਹੋਏ ਭਜਨ ਕਰ ਰਹੇ ਸਨ, ਤਾਂ ਇਕ ਸ਼ੇਰ ਆਪ ਨਾਲ ਆਕੇ ਖਹਿਣ ਲਗ ਪਿਆ। ਸੰਤ ਉਸੇ ਤਰ੍ਹਾਂ ਸਮਾਧੀ ਵਿਚ ਮਗਨ ਰਹੇ। ਸ਼ੇਰ ਕੁਛ ਚਿਰ ਬਾਦ ਆਪ ਹੀ ਚਲਾ ਗਿਆ। ਸੰਤਾਂ ਨੂੰ ਸ਼ੇਰ ਦੇ ਔਣ ਜਾਣ ਦਾ ਬਿਲਕੁਲ ਹੀ ਪਤਾ ਨ ਲਗਾ। ਸਵੇਰੇ ਜਦ ਮੈਂ ਸੰਤਾਂ ਦੀ ਝੁੱਗੀ ਪਾਸ ਸ਼ੇਰ ਦੇ ਪੈਰਾਂ ਦੇ ਚਿੰਨ੍ਹ ਵੇਖੇ, ਤਦ ਮੈਂ ਸਾਰੀ ਗੱਲ ਸੰਤਾਂ ਪਾਸ ਕੀਤੀ- ਅਗੋਂ ਸੰਤ ਜੀ ਹਸਕੇ ਕਹਿਣ ਲਗੇ—"ਸ: ਜੀ! ਤੁਸਾਂ ਨ ਡਰਨਾ, ਸਾਧਾਂ ਦਾ ਮਾਸ ਸ਼ੇਰ ਨਹੀਂ ਖਾ ਸਕਦਾ।" ਮੈਂ ਹੈਰਾਨ ਰਹਿ ਗਿਆ।

ਪਿੰਡ ਦੇ ਨੰਬਰਦਾਰ ਪ੍ਰਤਾਪ ਸਿੰਘ ਤੇ ਰਣ ਸਿੰਘ ਪਾਸ ਜਦ ਮੈਂ ਉਪ੍ਰੋਕਤ ਗਲ ਕੀਤੀ, ਤਦ ਉਹ ਕਹਿਣ ਲਗੇ— ਇਹਨਾਂ ਨੂੰ ਤੇ ਸ਼ਾਇਦ ਰੋਜ਼ ਹੀ ਸ਼ੇਰ ਮਿਲਦਾ ਹੋਵੇ ਤਾਂ ਜੰਗਲ ਵਿਚ ਉਹਨਾਂ ਦੇ ਘਰੀਂ ਜਾਕੇ ਬੈਠਣੋਂ ਵੀ ਨਹੀਂ ਝਿਜਕਦੇ।

ਇਸ ਵਾਕਿਆ ਤੋਂ ਦੋ ਮਹੀਨੇ ਬਾਦ ਜਦ ਇਕ ਦਿਨ ਮੈਂ ਅਪਣੇ ਸਾਥੀਆਂ ਸਮੇਤ ਇਕ ਭਿਆਨਕ ਜੰਗਲ ਵਿਚ ਦੀ ਗੁਜ਼ਰ ਰਿਹਾ ਸਾਂ ਤਦ ਇਕ ਛੋਟੀ ਜੇਹੀ ਕੁੱਲੀ ਮੇਰੀ ਨਜ਼ਰ ਪਈ। ਮੈਂ ਹੈਰਾਨ ਹੋਕੇ ਅਪਣੇ ਸਾਥੀਆਂ ਤੋਂ ਪੁਛਿਆ ਕਿ ਇਹ ਕੁਟੀਆ ਕਿਸਦੀ ਹੈ? ਓਹਨਾਂ ਕਿਹਾ ਕਿ ਸੰਤ ਆਤਮਾ ਸਿੰਘ ਜੀ ਬਰਾਲ ਵਾਲਿਆਂ ਦੀ ਹੈ। ਮੇਰੇ ਪਾਸ ਭਾਵੇਂ ਬੰਦੂਕ ਵੀ ਸੀ, ਪਰ ਫੇਰ ਵੀ ਜੰਗਲ ਦੇ ਮਾਨਖ਼ੋਰ ਜਾਨਵਰਾਂ ਦੀਆਂ ਭਿਆਨਕ ਅਵਾਜ਼ਾਂ ਭੈ-ਭੀਤ ਕਰ ਰਹੀਆਂ ਸਨ। ਅਸੀਂ ਹੈਰਾਨ ਸਾਂ ਕਿ ਸੰਤ ਜੀ ਅਜੇਹੇ ਨਿਰਜਨ ਬਨ ਵਿਚ ਕਿਸਤਰਾਂ ਨਿਵਾਸ ਰਖਦੇ ਹਨ।

ਸੰਤ ਜੀ ਅਜ ਕਲ ਪਿੰਡ ਬਰਾਲ ਵਿਖੇ ਮੌਜੂਦ ਹਨ। ਸ੍ਰੀ ਸਤਿਗੁਰੂ ਜੀ ਨੇ ਆਪ ਦੀ ਆਦਰਸ਼ਕ ਜ਼ਿੰਦਗੀ ਵੇਖਕੇ ਆਪਨੂੰ ਰਿਆਸਤ ਨਾਹਣ ਦਾ ਸੂਬਾ ਨੀਯਤ ਕੀਤਾ ਹੋਇਆ ਹੈ।

ਸੰਤ ਜੀ ਦੇ ਉੱਚੇ ਤੇ ਸੁੱਚੇ ਜੀਵਨਦੀਆਂ ਕਈ ਹੋਰ ਵੀ ਝਾਕੀਆਂ ਮੇਰੇ ਦੇਖਣ ਵਿਚ ਆਈਆਂ ਹਨ, ਪਰ ਵਿਸਤਾਰ ਵਧ ਜਾਣ ਦੇ ਡਰ ਤੋਂ ਸੰਖੇਪ ਜਿਹੀ ਜੀਵਨੀ ਹੀ ਦਿਤੀ ਜਾ ਰਹੀ ਹੈ।

# ਸ੍ਰੀ ਮਾਨ ਸੰਤ ਮੰਗਲ ਸਿੰਘ ਜੀ 'ਰਾਮਟਾਲ੍ਹੀ'

( ਵਲੋਂ ਹਰਨਾਮ ਸਿੰਘ ਜੀ ਦੁਗੇਚ )

ਆਪ ਜੀ ਦਾ ਜਨਮ ਸੰਮਤ ੧੯੨੧ ਬਿ: ਵਿਸਾਖ ੧ ਵਾਲੇ ਦਿਨ ਸਵਾ ਪਹਿਰ ਰਾਤ ਰਹਿੰਦੀ ਮਾਤਾ ਭਾਗੋ ਜੀ ਅਰ ਪਿਤਾ ਬਾਬਾ ਬੁਧ ਸਿੰਘ ਜੀ ਰਾਮ-ਗੜ੍ਹੀਆ ਦੇ ਗ੍ਰਿਹ ਵਿਖੇ ਹੋਇਆ। ਆਪ ਜੀ ਦਾ ਰੰਗ ਸਿਆਮ, ਕੱਦ ਦਰਮਿਆਨਾ, ਨੀਲੇ ਕਵਲ ਸਮਾਨ ਨੇਤ੍ਰ। ਆਪ ਸ਼ੁਰੂ ਤੋਂ ਹੀ ਸਾਧੂ ਸੁਭਾਵ ਸਨ।

ਆਪ ਜੀ ਨੇ ਭਜਨ ਬਾਬਾ ਰਾਜਾ ਸਿੰਘ ਤਰਾਂਡੀ ਵਾਲਿਆਂ ਤੋਂ ਪੁਛਿਆ। ਆਪ ਜੀ ਨੇ ਲਾਹੌਰ ਪੁਰਾਨੀ ਅਨਾਰਕਲੀ ਫਰਨੀਚਰ ਦੀ ਦੁਕਾਨ ਖੋਲ੍ਹ ਰਖੀ ਸੀ। ਭਜਨ ਪੁਛਨ ਤੋਂ ਬਾਦ ਕੁਛ ਦਿਨ ਭਜਨ ਕੀਤਾ ਪਰ ਜ਼ਿਆਦਾ ਅਭਿਆਸ ਨਹੀਂ ਸੀ ਇਕ ਦਿਨ ਭਾਈ ਮੰਝ ਦੀ ਸਾਖੀ ਇਕ ਸਿੱਖ ਨੇ ਕੀਤੀ। ਆਪ ਜੀ ਨੂੰ ਐਸਾ ਵੈਰਾਗ ਲਗਾ ਕਿ ਭਜਨ ਦੀ ਲੋੜ ਭਾਸੀ ਕਿ ਕੋਈ ਚੀਜ਼ ਹੈ, ਉਸ ਵੇਲੇ ਈਸ਼ਰ ਸਿੰਘ ਜੀ ਨਿਰ-ਮਲੇ ਮਹਾਤਮਾ ਰੋੜਾਂ ਵਾਲੇ ਦੇ ਨਾਨਕ ਫਲੇ ਬਾਬੇ ਖੁਦਾ ਸਿੰਘ ਜੀ ਦੀ ਸੰਪ੍ਰਦਾਇ ਦੇ ਸਤਸੰਗ ਨਾਲ ਆਪ ਜੀ ਨੂੰ ਬਹੁਤ ਰੰਗਣ ਚੜ੍ਹੀ, ਇਕ ਵਾਰ ਬਾਬਾ ਈਸ਼ਰ ਸਿੰਘ ਜੀ ਪਾਸ ਬੇਨਤੀ ਕੀਤੀ ਕਿ ਆਪ ਮੈਨੂੰ ਭਜਨ ਦੀ ਦਾਤ ਬਖਸ਼ੋ। ਆਪ ਜੀ ਨੇ ਕਹਿਆ ਅਗੇ ਨਹੀਂ ਪੁਛਿਆ? ਤਾਂ ਬਾਬਾ ਰਾਜਾ ਸਿੰਘ ਜੀ ਦਾ ਨਾਮ ਦਸਿਆ। ਸੰਤ ਬੜੇ ਪ੍ਰਸੰਨ ਹੋਏ ਤੇ ਕਹਿਣ ਲਗੇ ਬਸ ਭਈ ਭਜਨ ਓਹੋ ਹੀ ਹੈ, ਅਭਿਆਸ ਕਰੋ। ਆਪੇ ਸਵਾਦ ਆਵੇਗਾ। ਬਸ ਫੇਰ ਕੀ ਸੀ ਆਪ ਦਾ ਕੰਮ ਸਾਰੀ ਦਿਹਾੜੀ ਦੁਕਾਨ ਕਰਨੀ ਤੇ ਅਤੇ ਸ਼ਗਿਰਦਾਂ ਪਾਸੋਂ ਕਰਵਾਉਨ ਬਾਦ ਪੁਰਾਨੀ ਅਨਾਰਕਲੀਓਂ ਨਾਨਕ ਫਲੇ ਦੋ ਡੇਢ ਮੀਲ ਦੇ ਫਾਸਲੇ ਤੇ ਕਥਾ ਸੁਣਨ ਆਉਨਾ। ਬਾਦ ਆਪਨੇ ਸੰਤਾਂ ਦੀ ਮੁਠੀ ਆਦਿਕ ਦੀ ਸੇਵਾ ਕਰਨੀ, ਉਪ੍ਰੰਤ ਚੌਂਕੜਾ ਲਾਕੇ ਬੈਠ ਜਾਨਾ। ਘੰਟਾ ਦੋ ਘੰਟੇ ਪਿਛੋਂ ਦੁਕਾਨ ਤੇ ਜਾਣਾ, ਅੰਮ੍ਰਿਤ ਵੇਲੇ ਦਰਯਾ ਤੇ ਇਸ਼ਨਾਨ ਕਰਦੇ ਤੇ ਸਮਾਧੀ ਲੌਂਦੇ। ਦਿਨ ਚੜ੍ਹੇ ਵਿਉਹਾਰ ਕਰਦੇ, ਇਸਤਰਾਂ ਅਭਿਆਸ ਕਰਦਿਆਂ ਆਪ ਜੀ ਨੂੰ ਆਤਮ ਰਸ ਦੀ ਪ੍ਰਾਪਤੀ ਹੋਈ ਤੇ ਦੁਨਿਆਵੀ ਰਸ ਸਭ ਫਿਕੇ ਲਗਨ ਲਗੇ। ਦੁਕਾਨ ਦਾ ਕੰਮ ਸ਼ਗਿਰਦਾਂ ਦੇ ਸਪੁਰਦ ਕਰ ਪਿੰਡ ਕੱਕੜ (ਜ਼ਿਲਾ ਅੰਮ੍ਰਿਤ ਸਰ) ਤੋਂ ਬਾਹਰ ਕਰੀਬ ਇਕ ਮੀਲ ਲ੍ਹੈਂਦੀ ਤਰਫ ਕੁਟੀਆ ਪਾ ਲਈ ਜੋ **ਰਾਮ ਟਾਹਲੀ** ਕਰਕੇ ਮਸ਼ਹੂਰ ਹੈ।

## ੧. ਕੌਤਕ

ਆਪ ਦੇ ਪਿੰਡ ਇਕ ਹੁਕਮੀ ਨਾਮ ਦੀ ਮਾਈ ਸੀ, ਉਸਦੇ ਤਿੰਨਾਂ ਪੁੱਤ੍ਰਾਂ ਤੇ ਇਕ ਮੁਕਦਮਾ ਬਣ ਗਿਆ। ਜਿਸ ਵਿਚ ਉਨ੍ਹਾਂ ਨੂੰ ਫ਼ਾਂਸੀ ਦਾ ਹੁਕਮ ਹੋਗਿਆ, ਮਾਈ ਨੇ ਅਤੀ ਬਿਆਕੁਲ ਹੋਕੇ ਸੰਤਾਂ ਦੀ ਸ਼ਰਨ ਲਈ। ਸੰਤਾਂ ਨੇ ਬਚਨ ਕੀਤਾ, ਮਾਈ ਸਾਧ ਸੰਗਤ ਦਾ ਲੰਗਰ ਕਰ, ਕਰਤਾਰ ਭਲੀ ਕਰੇਗਾ। ਬਸ ਲੰਗਰ ਕੀਤਾ, ਤੇ ਓਹ ਤਿੰਨੇ ਹਾਈਕੋਰਟ ਤੋਂ ਬਰੀ ਹੋ ਗਏ।

## ੨. ਬੀਤੀ ਵਾਰਤਾ ਸੰਤ ਉਜਾਗਰ

## ਸਿੰਘ ਜੀ ਦੀ ਜ਼ਬਾਨੀ

ਮੈਨੂੰ ਪਲੇਗ ਨਿਕਲੀ ਹੋਈ ਸੀ ਮੇਰੀ ਮਾਤਾ ਮੈਨੂੰ ਏਸੇ ਹਾਲਤ ਵਿਚ ਛੱਡਕੇ ਸੰਤਾਂ ਦੇ ਜੋੜ ਮੇਲੇ ਵਿਚ ਲੰਗਰ ਦੀ ਸੇਵਾ ਕਰਨ ਚਲੀ ਗਈ । ਸਾਰੀ ਰਾਤ ਸੇਵਾ ਕਰਦੀ ਰਹੀ। ਅੰਮ੍ਰਿਤ ਵੇਲੇ ਕਹਿਣ ਲਗੀ ਕਿ ਗ੍ਰੀਬ ਨਿਵਾਜ ਮੈਂ ਉਜਾਗਰ ਸਿੰਘ ਨੂੰ ਅਤੀ ਬੀਮਾਰ ਛੱਡਕੇ ਆਈ ਸਾਂ ਪਤਾ ਨਹੀਂ ਚੜ੍ਹ ਗਿਆ ਹੈ ਜਾਂ ਨਹੀਂ, ਸੰਤਾਂ ਹੱਸਕੇ ਕਿਹਾ ਬੀਬੀ ਘਬਰਾਓ ਨਹੀਂ ਉਹ ਰਾਜ਼ੀ ਹੈ। ਆਕੇ ਡਿਠਾ ਤਾਂ ਪਲੇਗ ਫਿੱਸੀ ਹੋਈ ਹੈ ਅਤੇ ਮੈਂ ਚੈਨ ਨਾਲ ਲੰਮਾਂ ਪਿਆ ਹੋਇਆ ਹਾਂ। ਮੇਰੀ ਉਮਰ ਕ੍ਰੀਬ ਓਦੋਂ ਦਸ ਸਾਲ ਦੀ ਸੀ।

## ੩. ਜਬਾਨੀ ਪੰਃ ਕਿਰਪਾਲ ਸਿੰਘ ਜੀ

ਇਕ ਦਿਨ ਸੰਤ ਕਥਾ ਕਰ ਰਹੇ ਸਨ ਆਪ ਜੀ ਨੇ ਦਸਿਆ ਕਿ ਸ੍ਰੀ ਜਪੁਜੀ ਸਾਹਿਬ ਵਿਚ ਏਨੀ ਤਾਕਤ ਹੈ ਕਿ ਅਗਨ ਦੀ ਪਰਲੋ ਵੀ ਆਵੇ ਤਾਂ ਪਾਠ ਕਰਦਿਆਂ ਪ੍ਰਬਲ ਨਹੀਂ ਹੋ ਸਕਦੀ, ਮੇਰੇ ਦਿਲ ਵਿਚ ਸ਼ੰਕਾ ਹੋਯਾ। ਇਕ ਵੇਰੀ ਤਾਂ ਮੈਂ ਕਹਿਆ ਸੰਤ ਜੀ ਏਡੀ ਸ਼ਕਤੀ! ਸੰਤਾਂ ਕਹਿਆ ਹਾਂ ਜੀ। ਬਸ ਓਸ ਰਾਤ ਮੈਨੂੰ ਦ੍ਰਿਸ਼ਟਾਂਤ ਵਿਚ ਕਰਕੇ ਵਿਖਾ ਦਿਤਾ।

੪. ਸੂਦਾਰ ਸੰਤ ਸਿੰਘ ਜੀ ਰਸਾਲ-ਦਾਰ ਨੇ ਇਕ ਦਿਨ ਅਰਜ਼ ਕੀਤੀ ਕਿ ਸੰਤ ਜੀ ਅਤੇ ਸਾਧ ਸੰਗਤ ਸਾਡੇ ਘਰ ਲੰਗਰ ਹੋਵੇ। ਸੰਤਾਂ ਹੁਕਮ ਕੀਤਾ ਕਿ ਅਸੀਂ ਉਸਦਾ ਲੰਗਰ ਛਕਾਂਗੇ, ਜੇਹੜਾ ਦਾਈ ਮਾਲਾ ਪਕੀਆਂ ਫੇਰੇ ਤੇ ਮਾਸ ਵਗੈਰਾ ਦਾ ਤਿਆਗ ਕਰੇ। ਬ੍ਰਾਦਰੀ ਦੀ ਹੈਂਕੜ ਵਿਚ ਸੂਦਾਰ ਨਰਾਜ਼ ਹੋ ਗਿਆ ਤੇ ਕਹਿਣ ਲਗਾ ਤੂੰ ਮੇਰੀ ਇਜ਼ਤ ਵਿਚ ਫਰਕ ਪਾਇਆ ਹੈ ਮੈਂ ਤੈਨੂੰ ਮਰਵਾ ਦਿਆਂਗਾ, ਸੂਦਾਰ ਬਥੇਰੀ ਚਾਰਾਜੋਈ ਕਰਦਾ ਰਿਹਾ। ਜਿਸ ਵੇਲੇ ਸੰਤਾਂ ਨੂੰ ਪਤਾ ਲਗਾ ਤਾਂ ਸੰਤ ਕਹਿਣ ਲਗੇ ਇਸਦੇ ਸਤਿਸੰਗ ਦਾ ਹਿੱਸਾ ਸਾਡੇ ਪਾਸ ਹੈ, ਇਸਨੂੰਸਤਿਸੰਗ ਦਾ ਦਾਨ ਕਰਨਾ ਹੈ। ਚਲੋ ਸਾਧ ਸੰਗਤ ਜੀ ਵੇਖੀਏ ਠੀਕ ਮਾਰ ਦੇਂਦਾ ਹੈ? ਦੋ ਤਿੰਨ ਸ੍ਰੀਰ ਤੇ ਸੰਤ ਜੀ ਅਗੇ ਲਗ ਕੇ ਸੂਦਾਰ ਦੇ ਘਰ ਚਲੇ, ਜਿਸ ਵਕਤ ਦਰ-ਵਾਜੇ ਵਿਚ ਗਏ ਸੂਦਾਰ ਨੂੰ ਪਤਾ ਲਗਾ ਓਹ ਕ੍ਰੋਧਆਤਰ ਹੋ ਕੇ ਸੰਤਾਂ ਵਲ ਆਇਆ ਜਿਸ ਵਕਤ ਪਾਸ ਆਇਆ। ਮਸਤਕ ਦਾ ਤੇਜ਼ ਝਲਿਆ ਨਾ ਗਿਆ ਤੇ ਢਹਿ ਕੇ ਚਰਨੀ ਪੈ ਗਿਆ,ਲੋਕ ਹੈਰਾਨ ਰਹਿ ਗਏ। ਉਪ੍ਰੰਤ ਸੂਦਾਰ,ਜੀਵਨਪ੍ਰਯੰਤ ਸੰਤਾਂਦਾਸੇਵਕ ਰਿਹਾ।

੫. ਬਾਬਾ ਬਲਾਕਾ ਸਿੰਘ ਜੀ ਸੰਤਾਂ ਦੇ ਇਕ ਉਘੇ ਸੇਵਕ ਸਨ। ਅਜੇ ਪਹਿਲੀ ਹੀ ਅਵਸਥਾ ਸੀ,ਆਪ ਜੀ ਦੇ ਸਿਰ ਸਮੇਂ ਦੇ ਗੇੜ ਨਾਲ ਕੁਝ ਕਰਜਾ ਹੋ ਗਿਆ। ਆਪ ਜੀ ਸੰਤਾਂ ਦਾ ਖ਼ੂਹ ਗੇੜ ਰਹੇ ਸਨ। ਤਾਂ ਬਾਬਾ ਜੀ ਦਾ ਸ਼ਾਹ ਕੁਰਕੀ ਵਾਲਾ ਸਿਪਾਹੀ ਲੈ ਸੰਤਾਂ ਪਾਸ ਰਾਮ ਟਾਲ੍ਹੀ ਚਲਾ ਗਿਆ ਸੰਤਾਂ ਨੂੰ ਪੁਛਿਆ ਮਹਾਰਾਜ, ਏਥੇ ਬਲਾਕਾ ਸਿੰਘ ਆਇਆ ਹੈ। ਸੰਤਾਂ ਕਿਹਾ ਭਾਈ ਵੇਖ ਲੈ ਜਿਥੇ ਹੈ। ਬਾਬਾ ਬਲਾਕਾ ਸਿੰਘ ਜੀ ਸਾਮਣੇ ਖੂਹ ਗੇੜ ਰਹੇ ਸਨ। ਪਰ ਸ਼ਾਹ ਨੂੰ ਤੇ ਸਿਪਾਹੀ ਨੂੰ ਦਿਸਦੇ ਨਹੀਂ। ਅਖੀਰ ਓਹ ਨਿਰਾਸ ਹੋ ਕੇ ਮੁੜ ਗਏ।

੬. ਪੰਡਤ ਕ੍ਰਿਪਾਲ ਸਿੰਘ ਜੀ ਇਕ ਸਮੇ ਪਲੇਗ ਨਾਲ ਸਖਤ ਬੀਮਾਰ ਸਨ। ਬਚਨ ਸਿੰਘ ਨਾਮੀ ਇਕ ਸਿਖ ਨੇ ਸੰਤਾਂ ਨੂੰ ਸੁਣਾਕੇ ਕਿਹਾ ਕਿ ਹੁਣ ਤਾਂ ਸੰਤਾਂ ਦੇ ਸੇਵਕ

ਵੀ ਤਾਊਨ ਨਾਲ ਮਰਨ ਲਗੇ ਹਨ। ਸੰਤਾਂ ਨੇ ਹਸ ਕੇ ਕਿਹਾ—ਜੇਹੜੇ ਸਾਡੇ ਹੈਨ ਓਹ ਨਹੀਂ ਮਰਦੇ। ਓਧਰ ਪੰਡਤ ਜੀ ਬੋਲਣ ਚਾਲਣ ਤੋਂ ਵੀ ਰਹਿ ਗਏ, ਅਤੇ ਨਿਗਾਹ ਵੀ ਫਟ ਗਈ। ਇਕਲੌਤਾ ਪੁੱਤ੍ਰ ਹੋਣ ਦੇ ਕਾਰਨ ਘਰ ਦੇ ਅਤੀ ਦੁਖੀ ਹੋਏ। ਉਧਰੋਂ ਸੰਤ ਰਾਮ ਟਾਲ੍ਹੀ ਤੋਂ ਪਿੰਡ ਆ ਗਏ। ਦੇਖਿਆ ਕਿ ਕ੍ਰਿਪਾਲ ਸਿੰਘ ਦੀ ਹਾਲਤ ਬਹੁਤ ਖਰਾਬ ਹੈ। ਓਸੇ ਵਕਤ ਹੁਕਮ ਦਿਤਾ ਪੰਜ ਗਾਗਰਾਂ ਜਲ ਦੀਆਂ ਲਿਆਓ, ਏਸ ਨੂੰ ਤਕੜਿਆਂ ਕਰੀਏ। ਸੰਤਾਂ ਦੀ ਆਗਯਾ ਅਨੁਸਾਰ ਗਾਗਰਾਂ ਲਿਆ ਕੇ ਪੰਡਤ ਦਾ ਇਸ਼ਨਾਨ ਕਰਾਇਆ। ਬਚਨ ਸਿੰਘ ਵੀ ਓਥੇ ਆ ਗਿਆ। ਓਸਦੇ ਸਾਮ੍ਹਣੇ ਨੌ ਬਰ ਨੌ ਕਰਕੇ ਕਹਿਣ ਲਗੇ ਵੇਖ ਭਈ ਕ੍ਰਿਪਾਲ ਸਿੰਘ ਰਾਜੀ ਹੈ। ਏਨਾਂ ਸੁਣ ਬਚਨ ਸਿੰਘ ਚਰਨੀ ਢਹਿ ਪਿਆ, ਸੰਤ ਘਰ ਆ ਗਏ। ਆਕੇ ਕਹਿਣ ਲਗੇ ਅਜ ਕਕੜਾਂ ਵਿਚ ਸਿਖੀ ਦਾ ਦਰਵਾਜਾ ਢਹਿ ਚਲਿਆ ਸੀ, ਪਰ ਕਰਤਾਰ ਨੇ ਕ੍ਰਿਪਾ ਕਰਕੇ ਰਖ ਲਿਆ ਹੈ। ਅਸੀਂ ਅਪਣੀ ਉਮਰ ਕ੍ਰਿਪਾਲ ਸਿੰਘ ਨੂੰ ਦੇ ਆਏ ਹਾਂ।

੭. ਗੋਪਾਲ ਸਿੰਘ ਨਾਮੀ ਇਕ ਸਿਖ ਪਲਟਨ ਵਿਚ ਨੌਕਰ ਸੀ—ਜਿਸ ਵੇਲੇ ਪਲਟਨ ਲਾਮ ਨੂੰ ਗਈ ਤੇ ਉਸ ਦੀ ਸਿੰਘਣੀ ਨੇ ਸੰਤਾਂ ਪਾਸ ਬਿਨੈ ਕੀਤੀ, ਗਰੀਬ ਨਿਵਾਜ ਮੇਰੇ ਪਤੀ ਦੀ ਜਾਨ ਬਚਾਓ। ਸੰਤਾਂ ਨੇ ਇਕ ਸ਼ਬਦ ਦੀ ਜੁਗਤੀ ਦੱਸੀ। ਉਹ ਸ਼ਬਦ ਦਾ ਜਾਪ ਕਰਨ ਲਗ ਪਈ। ਤਾਂ ਥੋੜੇ ਦਿਨਾਂ ਪਿਛੋਂ ਉਹ ਸਿੰਘ ਨਵਾਂ ਨਰੋਆ ਘਰ ਆ ਗਿਆ। ਘਰ ਦਿਆਂ ਨੇ ਪੁਛਿਆ ਕਿ ਤੁਹਾਨੂੰ ਛੁਟੀ ਕਿਸਤ੍ਰਾਂ ਮਿਲੀ? ਉਤਰ ਦਿੱਤਾ ਕਿ ਸਾਨੂੰ ਹੋਰ ਕੋਈ ਪਤਾ ਨਹੀਂ ਕਿ ਕੀ ਹੋਯਾ ਹੈ, ਸਿਰਫ ਏਨਾਂ ਪਤਾ ਲਗਾ ਹੈ ਕਿ ਸੰਤਾਂ ਨੇ ਮੈਨੂੰ ਟਿਕਟ ਲੈਕੇ ਗੱਡੀ ਚੜ੍ਹਾ ਦਿੱਤਾ ਹੈ।

੮. ਸੰਤਾਂ ਦਾ ਸਰੀਰ ਕੁਦਰਤੀ ਤੌਰ ਤੇ ਬੀਮਾਰ ਹੋ ਗਿਆ, ਏਥੋਂ ਤਕ ਕਿ ਆਤਮਾ ਦੇਹੀ ਨੂੰ ਤਿਆਗ ਕੇ ਪ੍ਰਲੋਕ ਨੂੰ ਜਾ ਪ੍ਰਾਪਤ ਹੋਇਆ। ਅਗੇ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਤੋਂ ਲੈਕੇ ਸ੍ਰੀ ਸਤਿਗੁਰੂ ਹਰੀਸਿੰਘ ਜੀ ਤਕ ਸਾਰੇ ਪਾਤਸ਼ਾਹ ਬੈਠੇ ਸਨ। ਜਦ ਆਤਮਾ ਹਾਜ਼ਰੀ ਵਿੱਚ ਪਹੁੰਚਾ ਤਾਂ ਹੁਕਮ ਹੋਯਾ ਤੁਸਾਡੀ ਪਿਛੇ ਬਾਕੀ ਹੈ, ਸੰਤਾਂ ਦੀ ਆਤਮਾ ਨੇ ਬਿਨੈ ਕੀਤੀ ਕਿ ਹੁਕਮ ਹੋਵੇ, ਤਾਂ ਹੁਕਮ ਹੋਯਾ ਆਪਦਾ ਜੋ ਗਊ ਪਾਲਕ ਬੂੜ ਸਿੰਘ ਨਾਮ ਸਿੱਖ ਸੀ ਉਸਦੀ ਇੱਛਾ ਸੀ ਕਿ ਮੈਨੂੰ ਸੰਤ ਵੱਛੀ ਦੇਣ। ਏਹ ਹੈ ਬਾਕੀ। ਸਤਿ ਬਚਨ ਕਹਿ ਕੇ ਸੰਤਾਂ ਦੀ ਆਤਮਾ ਵਾਪਸ ਆ ਗਈ। ਜਿਸ ਵਕਤ ਅੱਖਾਂ ਖੋਲ੍ਹੀਆਂ ਬੂੜ ਸਿੰਘ ਪਾਸ ਬੈਠੇ ਹਨ। ਸੰਤਾਂ ਕਹਿਆ ਭਈ ਗੁਰਮੁਖਾ ਤੂੰ ਸਾਨੂੰ ਕਹਿ ਦੇਂਦਾ ਕਿ ਮੈਂ ਵਛੀ ਲੈਣੀ ਹੈ, ਸਾਨੂੰ ਦਰਗਾਹ ਵਿੱਚੋਂ ਤੇ ਨ ਮੁੜਨਾਂ ਪੈਂਦਾ। ਹੁਣ ਅਪਣੀ ਇੱਛਾ ਪੂਰੀ ਕਰ ਲੈ, ਜੋ ਲੈਣਾ ਈ ਲੈਲੇ। ਬੂੜ ਸਿੰਘ ਨੇ ਅਰਜ਼ ਕੀਤੀ— ਇੱਛਾ ਤਾਂ ਮੇਰੀ ਠੀਕ ਏਹੀ ਸੀ, ਪਰ ਮੈਨੂੰ ਖਿਮਾਂ ਕਰੋ। ਸੰਤਾਂ ਕਹਿਆ ਨਾ ਭਾਈ ਵੱਛੀ ਲੈਕੇ ਸਾਨੂੰ ਸੁਰਖਰੂ ਕਰੋ। ਕੁਛ ਸੰਬਾਦ ਦੇ ਬਾਦ ਬੂੜ ਸਿੰਘ ਮੰਨੀ ਗਿਆ ਤੇ ਸੰਤਾਂ ਦਾ ਸਰੀਰ ਤਿਆਰ ਬਰਤਿਆਰ ਹੋ ਗਿਆ।

## ਗੁਰ ਮਰਯਾਦਾ ਨਾਲ ਪਿਆਰ

ਸ੍ਰੀ ਪੂਜਯ ਸੰਤ ਜੀ ਨੇ ਗੁਰ ਮਰਯਾਦਾ ਦੀ ਰੀਤੀ ਇਸਤ੍ਰਾਂ ਨਿਭਾਈ ਹੈ ਕਿ ਜਿਸ

ਦਿਨ ਕਿਸੇ ਸਿੱਖ ਦੇ ਘਰ ਬਾਲਕ ਪੈਦਾ ਹੋਵੇ, ਉਸਨੂੰ ਤੇਰੁਵੇਂ ਦਿਨ ਅੰਮ੍ਰਿਤ ਛਕਾਕੇ ਪੰਜ ਕਕਾਰ ਦੀ ਰਹਿਤ ਰਖਾ ਦੇਣੀ। ਕੰਘਾ, ਕੜਾ, ਕ੍ਰਿਪਾਨ ਧਾਗੇ ਵਿੱਚ ਬੰਨ੍ਹਕੇ ਗਲ ਪਾ ਦੇਣੇ, ਤੇ ਕਛਹਿਰਾ ਪਾ ਕੇ ਅੰਮ੍ਰਿਤ ਛਕਾ ਦੇਣਾ, ਅਤੇ ਕੰਨ ਵਿਚ ਭਜਨ ਦਸ ਦੇਣਾ। ਕੇਸ ਕੁਦਰਤੀ ਹੁੰਦੇ ਹੀ ਹਨ। ਕਿ ਆਪ ਜੀ ਦੀ ਇੱਛਾ ਸੀ ਕਿ ਦਾਈ ਵੀ ਨਾਮਧਾਰੀ ਮਰਯਾਦਾ ਅਨੁਸਾਰ ਸਿੰਘਣੀ ਹੀ ਹੋਣੀ ਚਾਹੀਦੀ ਹੈ ਅਤੇ ਜੋ ਸੰਸਕਾਰ ਮੁਸਲਮਾਨੀ ਦੇ ਮੱਥੇ ਲਗਨ ਤੇ ਹੁੰਦੇ ਹਨ ਉਹ ਸਿਲਸਿਲਾ ਹੀ ਖ਼ਤਮ ਹੋ ਜਾਵੇ। ਇਹ ਰੀਤੀ ਕਾਇਮ ਕੀਤੀ ਗਈ ਕਿ ਜੇਹੜੇ ਵੀ ਸਿੱਖ ਦੇ ਘਰ ਬੱਚਾ ਪੈਦਾ ਹੋਵੇ ਉਸਨੂੰ ਪੰਜ ਪਉੜੀਆਂ ਪੜ੍ਹਕੇ ਗੁੜ੍ਹਤੀ ਦਿਓ। ਅਤੇ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਕੇ ਭੋਗ ਪਾਇਆ ਜਾਵੇ, ਵਿਵਾਹ ਸੰਸਕਾਰ ਗੁਰਮਰਯਾਦਾ ਅਨੁਸਾਰ ਕਰਨੇ, ਗੁਰੂ ਗ੍ਰੰਥ ਸਾਹਿਬ ਦਾ ਭੋਗ ਜ਼ਰੂਰ ਪਵਾ ਦੇਣਾ। ਮ੍ਰਿਤੂ ਸਮੇਂ ਭੀ ਗ੍ਰੰਥ ਸਾਹਿਬ ਦਾ ਭੋਗ ਪਵੌਣਾ। ਗੁਰੂ ਜੀਦੀ ਮਰਯਾਦਾ ਪੂਰੀ ਪੂਰੀ ਸਿੱਖਾਂ ਤੋਂ ਕਰਵੌਂਦੇ।

## ਅੰਤਮ ਸਮਾਂ

ਬਾਬਾ ਜੀ ਦਾ ਸਰੀਰ ੧੯੭੨ ਵਿੱਚ ਢਿੱਲਾ ਹੋ ਗਿਆ। ਤਾਂ ਕੋਲ ਬੈਠੇ ਹੋਏ ਇਕ ਦਿਨ ਬਾਬਾ ਬਲਾਕਾ ਸਿੰਘ ਦੇ ਚਿੱਤ ਵਿੱਚ ਆਈ ਕਿ ਜੋਗੀ ਜੋ ਦਸਵਾਂ ਦੁਆਰ ਫੋੜਕੇ ਸਰੀਰ ਤਿਆਗ ਦੇਂਦੇ ਹਨ। ਉਹ ਕਿਸਤ੍ਹਾਂ ਕਰਦੇ ਹੈਨ, ਸੰਤਾਂ ਕਹਿਆ ਜੇਹੜਾ ਤੇਰੇ ਚਿੱਤ ਵਿੱਚ ਸ਼ੰਕਾ ਫੁਰਿਆ ਹੈ, ਉਸ ਤੋਂ ਨਿਰਸੰਦੇਹ ਰਹੁ, ਤਾਂ ਬਾਬਾ ਜੀ ਨੇ ਅੰਦਰ ਦੀ ਜਾਨਣ ਕਰਕੇ ਸੰਤਾਂ ਤੋਂ ਖ਼ਿਮਾਂ ਮੰਗੀ। ਬੀਬੀ ਠਾਕਰੀ ਜੀ ਦੀ ਮਾਈ ਨੇ ਕਿਹਾ—ਸੰਤ ਜੀ, ਅਸੀਂ ਤੁਹਾਡੇ ਦਰਸ਼ਨ ਨੂੰ ਲਾਹੌਰੋਂ ਆਏ ਹਾਂ ਤੇ ਤੁਸੀਂ ਚਾਲੇ ਪਾ ਦੇਣ ਲਗੇ ਹੋ, ਸੰਤਾਂ ਕਿਹਾ—ਉਮਰ ਦੇ ਸਬੰਧ ਦੇ ਲਿਹਾਜ਼ ਨਾਲ ਵਾਰੀ ਸਾਡੀ ਹੈ। ਤੇ ਮਾਈ ਨੂੰ ਕਿਹਾ ਅਕਾਲ ਪੁਰਖ ਦਾ ਹੁਕਮ ਹੈ, ਪਰ ਤੁਹਾਨੂੰ ਦਸ਼ਨ ਹੁੰਦਾ ਰਵੇਗਾ। (ਸੋ ਮਾਈ ਜੀ ਨੂੰ ਪਿਛੋਂ ੨੦ ਸਾਲ ਅਪਨੀ ਆਯੂ ਤਕ ਨਿੱਤ ਦਸ਼ਨ ਹੁੰਦਾ ਰਿਹਾ ਹੈ) ਉਸੇ ਵੇਲੇ ਠਾਕਰ ਜੀ ਮੁਹਾਵੀਏ ਆਏ, ਤੇ ਕਿਹਾ—ਸੰਤ ਜੀ ਹੁਣ ਅਗ੍ਹਾਂ ਜਾਣ ਦੀ ਖਿੱਚ ਪੈ ਗਈ ਹੈ। ਸੰਤਾਂ ਦਾ ਸਰੀਰ ਨਹੀਂ ਰਹੇਗਾ, ਸੰਤਾਂ ਨੇ ਬੀਮਾਰੀ ਦੀ ਹਾਲਤ ਵਿੱਚ ਵੀ ਇਸ਼ਨਾਨ ਨਹੀਂ ਛੱਡਿਆ, ਅੰਤ ਤਕ ਸੋਧ ਨਿਭਾਈ। ਇਕ ਸ਼ੰਕਾਵਾਦੀ ਨੇ ਸ਼ੰਕਾ ਕੀਤੀ ਕਿ ਸੰਤ ਤਾਂ ਹੋਰਨਾਂ ਨੂੰ ਰਾਜ਼ੀ ਕਰ ਦੇਂਦੇ ਹਨ, ਪਰ ਏਹਨਾਂ ਕੋਲ ਅਪਣੇ ਵਾਸਤੇ ਕੋਈ ਬੀਮਾਰੀ ਦਾ ਕੋਈ ਇਲਾਜ ਨਹੀਂ, ਤਾਂ ਸੰਤਾਂ ਨੇ ਸੰਗਤ ਨੂੰ ਕਿਹਾ, ਪੰਜ ਗਾਗਰਾਂ ਜਲ ਦੀਆਂ ਲਿਆਓ ਤਾਂ ਜਲ ਨਾਲ ਇਸ਼ਨਾਨ ਕਰਕੇ ਐਨ ਤਿਆਰ ਬਰਤਿਆਰ ਹੋ ਗਏ। ਤਾਂ ਉਸਨੂੰ ਨਿਸਚਾ ਆ ਗਿਆ ਕਿ ਸੰਤ ਜੋ ਚਾਹੇ ਕਰ ਸਕਦੇ ਹਨ। ਅਕਾਲ ਪੁਰਖ ਦੀ ਰਜ਼ਾ ਅਨੁਸਾਰ ਆਪ ਸੰਮਤ ੧੯੭੨ ਮਹੀਨਾ ਮਾਘ ੧੫ ਵਾਲੇ ਦਿਨ ਲਗ ਪਗ ੧੦ ਵਜੇ ਸਚਖੰਡ ਨੂੰ ਚਾਲੇ ਪਾ ਗਏ।

## ਜਾਨਣ ਯੋਗ ਗੱਲਾਂ

(੧) ਬੀਬੀ ਠਾਕਰੀ ਜੀ ਸੰਤਾਂ ਦੇ ਚਾਚੇ ਦੀ ਸਪੁਤ੍ਰੀ ਭੈਣ ਹੈ। ਜੋ ਅਜੇ ਤਕ ਕੱਕੜਾਂ

# ਮਹੰਤ ਵਧਾਵਾ ਸਿੰਘ ਜੀ ਖਾਨਪੁਰ

( ਮਾਸਟਰ ਆਤਮਾ ਸਿੰਘ ਜੀ ਸਨਖੱਤ੍ਰਾ )

ਆਪਦਾ ਜਨਮ ਇਲਾਕਾ ਦੜਪ ਪਿੰਡ ਖਾਨ ਪੁਰ ਦੇਊਆਂ(ਜ਼ਿ: ਸਿਆਲਕੋਟ) ਵਿਚ ਭਾਈ ਗੰਡਾ ਸਿੰਘ ਜ਼ਿਮੀਦਾਰ ਦੇ ਘਰ ਸੰਮਤ ੧੯੧੨ ਨੂੰ ਹੋਇਆ, ਜਵਾਨ ਅਵਸਥਾ ਦੇ ਹੋਨ ਤਕ ਏਹਨਾਂ ਨੇ ਆਪਣੇ ਸ੍ਰੀਰ ਨੂੰ ਕਾਫ਼ੀ ਤਾਕਤਵਰ ਬਣਾ ਲਿਆ ਸੀ। ਅਖਾੜਿਆਂ ਵਿਚ ਜਾਕੇ ਬੁਗਦਰ ਚੁਕਣਾ, ਵੀਣੀ ਫੜਨੀ,ਛਾਲ ਮਾਰਨੀ ਆਦਿ ਏਨ੍ਹਾਂ ਦੇ ਮੋਟੇ ੨ ਤੇ ਜਰੂਰੀ ਕੰਮ ਸਨ। ਉਨ੍ਹਾਂ ਦਿਨਾਂ ਵਿਚ ਨਾਮਧਾਰੀ ਸਿਖਾਂ ਤੋਂ ਥੋੜਾ ੨ ਹਕੂਮਤ ਦਾ ਗ੍ਰਹਿਣ ਢਲ ਰਿਹਾ ਸੀ ਅਰ ਕਿਤੇ ੨ ਦੀਵਾਨ ਲਗਣ ਲਗ ਪਏ ਸਨ। ਕਈ ਇਕ ਦੀਵਾਨਾਂ ਵਿਚ ਏਹ ਭੀ ਅਪੜਦੇ ਪਰ ਅਣਜਾਨ ਸੁਭਾਵ ਵਿਚ ਮਸਤਾਨਿਆਂ ਪਰ ਬੜੀ ਘ੍ਰਿਣਾਂ ਕਰਦੇ ਅਤੇ ਇਕ ਦੋ ਮਸਤਾਨਿਆਂ ਦੇ ਆਪ ਹਥੀਂ ਭੀ ਪਏ ਪਰ ਓਹਨਾਂ ਮਸਤਾਨਿਆਂ ਦੀ ਛੁਹ ਏਹਨਾਂ ਦਾ ਕੰਮ ਕਰ ਗਈ। ਅਖੀਰ ੨੭–੨੮ ਸਾਲ ਦੀ ਆਯੂ ਵਿਚ ਆਪ ਨੇ ਬਾਬਾ ਮਤਾਬ ਸਿੰਘ ਜੀ ਮੁਹਾਰਾਂ ਵਾਲਿਆਂ ਤੋਂ ਗੁਰਮੰਤ੍ਰ ਧਾਰਨ ਕਰ ਲਿਆ। ਇਸ ਗੁਰ ਮੰਤ੍ਰ ਦੇ ਅਣੀਆਲੇ ਤੀਰ ਨੇ ਆਪਨੂੰ ਨਿਰਮਾਣਤਾ ਦੀ ਧਰਤੀ ਤੇ ਪਟਕ ਦਿਤਾ, ਖ਼ੁਦੀ ਦੀ ਤਾਕਤ ਇਕ ਦਮ ਕਾਫ਼ੂਰ ਹੋ ਗਈ। ਮਸਤਾਨਿਆਂ ਤੇ ਗ਼ੈਰਤ ਕਰਨ ਵਾਲੇ ਖ਼ੁਦ ਏਡੇ ਮਸਤਾਨੇ ਹੋ ਗਏ ਕਿ ਆਪਦੇ ਦੋ ਬੜੇ ਵਡੇ ਸੰਢੇ ਚੋਰ ਕਢਕੇ ਲੈ ਗਏ ਤਾਂ ਆਪ ਉਨ੍ਹਾਂ ਨੂੰ ਲਭਣ ਦੀ ਥਾਂ ਸ਼ਬਦ ਪੜਦੇ ਫਿਰਦੇ 'ਬੂਰਾ ਕਾਲਾ ਲੈ ਗਏ ਚੋਰ, ਸਤਿਗੁਰ ਦੇਵੇਗਾ ਹੋਰ।' ਘਰ ਦਾ ਜੋ ਪਦਾਰਥ ਸੀ ਸਭ ਸੰਗਤ ਨੂੰ ਛਕਾ ਦਿਤਾ। ਆਪ ਆਪਣੇ ਛੋਟੇ ਭਾਈ ਜਵਾਹਰ ਸਿੰਘ ਨੂੰ ਲੈਕੇ ਇਕ ਖੂੰਡਾ ਅਰ ਇਕ ਘੋੜਾ ਲੈ ਪਿੰਡਾਂ ਵਿਚ ਦੌਰਾ ਕਰਨਾ ਸ਼ੁਰੂ ਕਰ ਦਿਤਾ। ਹਰ ਪਿੰਡ ਵਿਚ ਉਚੇਚਾ ਜਾਕੇ ਕੀਰਤਨ ਕਰਨਾ ਅਪਣਾ ਜ਼ਰੂਰੀ ਫਰਜ਼ ਸਮਜਦੇ ਸਨ, ਆਪਦੇ ਕੀਰਤਨ ਵਿਚ ਖਾਸ ਰਹਸਜ ਸੀ। ਸੰਗਤ ਵਿਚ ਬੈਠਿਆਂ ਬਗੈਰ ਬਾਂਹ ਉਲਾਰਨ ਦੇ ਸ਼ਬਦ ਕੀਰਤਨ ਕਰਨਾ ਆਪਦਾ ਸੁਭਾਵਕ ਨਿਯਮ ਸੀ। ਆਪਦੇ ਕੀਰਤਨ ਨੂੰ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਬਹੁਤ ਪਸੰਦ ਕਰਦੇ ਅਰ ਆਪਣੇ ਦੌਰੇ ਨਾਲ ਇਨ੍ਹਾਂ ਨੂੰ ਰਖਦੇ ਸਨ। ਨਾਮਧਾਰੀ ਅਸੂਲਾਂ ਤੋਂ ਗਿਰ ਰਹੇ ਸਰੀਰਾਂ ਨੂੰ ਆਪ ਖੂੰਡਾ ਭੀ ਫੇਰ ਦੇਂਦੇ ਅਤੇ

---

ਵਿੱਚ ਮੌਜੂਦ ਹੈ। ਏਹਨਾਂ ਦੇ ਸਤਿਸੰਗ ਕਰਕੇ ਕੱਕੜਾਂ ਦੀਆਂ ਮਾਣੀਆਂ ਵਿੱਚ ਸਿੱਖੀ ਦਾ ਬੜਾ ਪ੍ਰਚਾਰ ਹੋ ਰਿਹਾ ਹੈ।

(੨) ਪੰਡਤ ਜੀ ਸੰਤਾਂ ਦੇ ਸੇਵਕ ਜ਼ਿਮੀਦਾਰਾ ਵਿਹਾਰ ਕਰਦੇ ਹਨ।

(੩) ਬਾਬਾ ਬੁਲਾਕਾ ਸਿੰਘ ਜੀ ਸੰਤਾਂ ਦੇ ਸੇਵਕ ਸ੍ਰੀਮਾਨ ਸ੍ਰਦਾਰ ਦਜਾ ਸਿੰਘ ਜੀ ਦੇ ਭਾਈ ਸਨ।

(੪) ਬੂੜ ਸਿੰਘ ਮੇਹਰੇ ਸਿੰਘ ਸੰਤਾਂ ਦੇ ਸੇਵਕ ਸਨ।

(੫) ਉਜਾਗਰ ਸਿੰਘ ਨੰਬਰਦਾਰ ਹੈ।

ਖਿਆਲ ਵਿਚ ਕਦੇ ਭੀ ਕੋਈ ਬੇ-ਅਸੂਲੀ ਗਲ ਨ ਹੋਣ ਦੇਂਦੇ। ਭਰਮ ਤੋੜ ਆਪ ਏਨੇ ਸਨ ਕਿ ਇਕ ਵਾਰ ਪਿੰਡ ਬੱਲਾਂ ਵਿਚ (ਜੋ ਖਾਨ ਪੁਰਤੋਂ ਢਾਈ ਕੁ ਕੋਹ ਹੈ) ਦੀਵਾਨ ਸਜਾਇਆ, ਦੀਵਾਨ ਤੋਂ ਬਾਦ ਇਕ ਮਯਾ ਨਾਮੇ ਜਟ ਸਰਵਰੀਏ ਨੇ ਉਠਕੇ ਅਪਣੇ ਕੁਛ ਸ਼ੰਕੇ ਕੀਤੇ,ਜਿਨ੍ਹਾਂ ਦਾ ਉਤ੍ਰ ਐਸੇ ਤ੍ਰੀਕੇ ਨਾਲ ਏਹਨਾਂ ਦਿਤਾ ਕਿ ਉਸੇ ਵਕਤ ਭਜਨ ਪੁਛ ਅੰਮ੍ਰਿਤ ਛਕ ਮੱਯਾ ਸਿੰਘ ਨਾਮੇ ਸਿੰਘ ਸਜ ਗਿਆ, ਫਿਰ ਉਸਨੇ ਅਰਜ਼ ਕੀਤੀ ਕਿ 'ਸਾਡੇ ਘਰ ਇਕ ਲਖ ਦਾਤੇ ਦਾ ਥਾਨ ਹੈ' ਮਹੰਤ ਜੀ ਉਸੇ ਵਕਤ ਖੂੰਡਾ ਫੜਕੇ ਉਸਦੇ ਘਰ ਜਾ ਖਲੋਤੇ ਅਰ ਕਿਹਾ ਕਿ ਮੱਯਾ ਸਿੰਘ ਕਹੀ ਲਿਆਕੇ ਹੁਣੇ ਸਾਡੇ ਰੂਬਰੂ ਇਸਨੂੰ ਢਾਹ ਦੇਹ, ਉਸੇ ਵਕਤ ਉਸ ਥਾਂ ਦੀ ਮਿਟੀ ਬਾਹਰ ਸੁਟਾ ਦਿਤੀ ਤੇ ਸਿਖ ਨੂੰ ਨਿਰਸੰਸੇ ਕਰ ਦਿਤਾ। ਗਹਿਣਿਆਂ ਦੇ ਆਪ ਏਡੇ ਉਲਟ ਸਨ ਕਿ ਪਿੰਡ ਸਜਾਦੇ ਇਕ ਮਾਈ ਨੇ ਬੜੇ ਪ੍ਰੇਮ ਨਾਲ ਲੰਗਰ ਕੀਤਾ, ਉਸਦੇ ਲੰਗਰ ਕਰਦਿਆਂ ਉਤੇ ਏਹ ਭੀ ਘਰ ਚਲੇ ਗਏ, ਅਗੇ ਉਸ ਮਾਈ ਦੀ ਬੀਬੀ ਨੇ ਕੰਨਾਂ ਵਿਚ ਵਾਲੇ (ਮੁਰਕੀਆਂ) ਪਾਏ ਹੋਏ ਸਨ ਤੇ ਲੰਗਰ ਵਿਚ ਕੰਮ ਕਰ ਰਹੀ ਸੀ, ਬੱਸ ਆਪ ਝਟ ਉਨ੍ਹਾਂ ਦੇ ਸਿਰ ਹੋ ਗਏ। ਘਰ ਵਾਲੇ ਸ੍ਰੀਰਾਂ ਤੇ ਮਾਈ ਨੇ ਮਾਫੀ ਭੀ ਮੰਗ ਲਈ ਪਰ ਉਹ ਲੰਗਰ ਆਪਨੇ ਨਾ ਹੀ ਛਕਿਆ। ਏਸੇਤਰਾਂ ਇਕ ਵਾਰ ਪਿੰਡ ਠਰੋਹ ਆਪਦਾ ਦੌਰਾ ਗਿਆ, ਓਥੇ ਇਨ੍ਹਾਂ ਦੀ ਭੈਣ ਵਿਆਹੀ ਸੀ, ਇਨ੍ਹਾਂ ਦੇ ਰਿਸ਼ਤੇਦਾਰ ਦੇ ਛੋਟੇ ਭਰਾ ਨੇ ਕਿਤੇ ਵੱਛਾ ਖੱਸੀ ਕਰਾਇਆ ਹੋਇਆ ਸੀ, ਇਹਨਾਂ ਨੇ ਪਿੰਡ ਜਾਂਦਿਆਂ ਹੀ ਉਸਤੇ ਗੁਰਮਤ ਦਾ ਦਬਾਉ ਪਾ ਲਿਆ ਤੇ ਉਸ ਸਿਖ ਦਾ ਮੂੰਹ ਕਾਲਾ ਕਰਕੇ ਤਨਖਾਹ ਲਾਈ ਅਤੇ ਨਾਲ ਹੀ ਵੱਡੇ ਨੂੰ ਭੀ ਖੂਬ ਡਾਂਟਿਆ ਤੇ ਸੰਗਤ ਪਾਸੋਂ ਮੁਆਫੀ ਮੰਗਵਾਈ। ਨਿਰਭੈ ਆਪ ਇਤਨੇ ਸਨ ਕਿ ਇਕ ਵਾਰੀ ਪਿੰਡ ਖਾਨਪੁਰ ਦੀਵਾਨ ਲਗਾ ਹੋਇਆ ਸੀ ਤੇ ਇਕ ਥਾਨੇਦਾਰ ਥੋੜੀ ਦੂਰ ਬੈਠਾ ਹੁੱਕਾ ਪੀ ਰਿਹਾ ਸੀ, ਆਪਨੇ ਦੋ ਤਿੰਨ ਵਾਰ ਉਸਨੂੰ ਏਸ ਕੰਮ ਤੋਂ ਵਰਜਿਆ, ਪਰ ਉਹ ਥਾਣੇਦਾਰੀ ਦੇ ਨਸ਼ੇ ਵਿਚ ਇਸ ਗਲ ਦੀ ਪ੍ਰਵਾਹ ਨ ਕਰੇ,ਮਹੰਤ ਜੀ ਨੇ (ਜੋ ਬੈਠੇ ਸ਼ਬਦ ਪੜ੍ਹ ਰਹੇ ਸਨ) ਉਠਕੇ ਦੋ ਤਿੰਨ ਖੂੰਡੇ ਜੜ ਦਿਤੇ, ਥਾਨੇਦਾਰ ਬੜੇ ਰੋਹ ਵਿਚ ਹੋ ਪਿੰਡ ਚਲਾਗਿਆ ਅਰ ਜ਼ਿਲੇਵਿਚਮਾਰਨ ਦਾ ਮੁਕਦਮਾ ਜਾ ਪੇਸ਼ ਕੀਤਾ। ਮੈਜਿਸਟ੍ਰੇਟ ਨੇ ਜਾਂ ਇਨ੍ਹਾਂ ਤੋਂ ਜਵਾਬ-ਤਲਬ ਕੀਤਾ ਤਾਂ ਆਪਨੇ ਸਾਰਾ ਬ੍ਰਿਤਾਂਤ ਉਸੇਤਰਾਂ ਅਦਾਲਤ ਵਿਚ ਕਹਿ ਦਿਤਾ,ਜਿਸਨੂੰ ਸੁਣਕੇ ਡਿਪਟੀ ਨੇ ਥਾਨੇਦਾਰ ਨੂੰ ਸ਼ਰਮਿੰਦਿਆਂ ਕੀਤਾ ਤੇ ਏਹਨਾਂ ਨੂੰ ਸਾਫ ਬਰੀ ਕਰ ਦਿਤਾ।

ਅਡੋਲ ਦਿਲ ਆਪ ਇਤਨੇ ਸਨ ਕਿ ਸੰ: ੧੯੬੨ ਨੂੰ ਆਪਦਾ ਇਕਲੌਤਾ ਪੁਤ੍ਰ ਕੇਸਰ ਸਿੰਘ ੨੧ ਸਾਲ ਦਾ ਨੌਜਵਾਨ ਚੜ੍ਹਾਈ ਕਰ ਗਿਆ ਪਰ ਆਪ ਦੇ ਚਿਹਰੇ ਪਰ ਰਤਾ ਉਦਾਸੀ ਨਹੀਂ ਆਈ, ਸਗੋਂ ਨਿਕਟ ਵਰਤੀ ਸ੍ਰੀਰ ਜੋ ਬੜੇ ਅਧੀਰਜ ਹੋ ਰਹੇ ਸਨ, ਉਨ੍ਹਾਂ ਨੂੰ ਗੁਰਬਾਣੀ ਦੇ ਉਪਦੇਸ਼ ਨਾਲ ਧੀਰਜ ਬੰਨ੍ਹਵਾਈ। ਇਕ ਵਾਰ ਦੁਵਾਲੇ ਪਿੰਡਾਂ ਵਿਚ ਪਲੇਗ ਪੈ ਗਈ ਲੋਕ ਘਰ ਛਡ ੨ ਬਾਹਰ ਨੂੰ ਨਿਕਲ ਰਹੇ ਸਨ। ਆਪ ਨੇ ਪਿੰਡਾਂ ਵਿਚ ਫਿਰ ਕੇ ਉਪਦੇਸ਼ ਕੀਤਾ ਕਿ-ਸਾਰੇ ਪ੍ਰਾਣੀ ਘਰਾਂ ਵਿਚ ਹੀ ਰਹਿ ਕੇ ਨਾਮਦਾਨ ਅਸ਼ਨਾਨ ਕਰੋ ਤੇ ਆਪੇ ਸਤਿ-

# ਸ੍ਰੀ ਮਾਨ ਸੰਤ ਉਤਮ ਸਿੰਘ ਜੀ ਕੈਂਸੀਆਂ ਵਾਲੇ

(ਵਲੋਂ ਬੀਬੀ ਜੈ ਕੌਰ ਜੀ ਅਧਿਆਪਕਾ ਕੰਨਿਆਂਪਾਠਸ਼ਾਲਾ ਰਾਵਲਪਿੰਡੀ)

ਸ੍ਰੀਮਾਨ ਸੰਤ ਉਤਮ ਸਿੰਘ ਜੀ ਦਾ ਜਨਮ ਪਿੰਡ ਟਾਂਵੀ, ਤਹਿਸੀਲ ਗੁਜਰਖ਼ਾਨ ਜ਼ਿਲਾ ਰਾਵਲਪਿੰਡੀ ਵਿੱਚ ਹੋਇਆ। ਛੋਟੀ ਅਵਸਥਾ ਵਿੱਚ ਹੀ ਇਹਨਾਂ ਨੂੰ ਸੰਤਾਂ ਸਾਧਾਂ ਦੀ ਸੰਗਤ ਕਰਨ ਦੀ ਲਗਨ ਸੀ। ਹਰ ਵੇਲੇ ਮਸਤਾਨੀ ਬਿਰਤੀ ਵਿੱਚ ਰਿਹਾ ਕਰਦੇ ਸਨ। ਏਨ੍ਹਾਂਨੂੰਨਾਂਗਾਜੀ,ਪੀਪਿਵਾਲਾ,ਬੌਰੀਆਂ ਵਾਲਾ ਆਦਿਕ ਨਾਵਾਂ ਨਾਲ ਕਈ ਸਤਿ-ਸੰਗੀ ਸਜਨ ਪੁਕਾਰਿਆ ਕਰਦੇ ਸਨ। ਪੀਪਾ, ਕੈਂਸੀਆਂ, ਬੈਂਸਰੀ, ਗਿਲਾਸ ਏਹ ਏਹਨਾਂ ਦੇ ਕੀਰਤਨ ਕਰਨ ਵਾਲੇ ਸਾਜ ਸਨ। ਕੀਰਤਨ ਬੜਾ ਅਦਭੁਤ ਕਰਿਆ ਕਰਦੇ ਸਨ। ਜੇਹੜਾ ਵੀ ਰੱਬੀ ਬਾਣੀ ਦਾ ਕੀਰਤਨ ਸੁਣਦਾ ਸੀ, ਮਸਤ ਹੋ ਜਾਂਦਾ ਸੀ। ਆਪ ਵੀ ਕੀਰਤਨ ਕਰਦੇ ਕਿਸੇ ਅਨੋਖੇ ਸਰੂਰ ਵਿੱਚ ਆਕੇ ਝੂੰਮਣ ਲਗ ਪੈਂਦੇ ਸਨ, ਤੇ ਲਹਿਰ ਵਿੱਚ ਆ ਆਕੇ ਕਿਹਾ ਕਰਦੇ ਸਨ– ਮੇਰੇ ਅੰਦਰ ਨਾਨਕ ਬੋਲਦਾ ਹੈ। ਕੀਰਤਨ ਦੇ ਤਾਂ ਏਨੇ ਪ੍ਰੇਮੀ ਸਨ, ਅੱਠੇ ਪਹਿਰ ਕੀਰਤਨ ਕਰਦੇ ਰਹਿੰਦੇ ਸਨ।

ਜਦੋਂ ਸੰਤ ਜੀ ਕਿਸੇ ਨਗਰ ਨੂੰ ਤਾਰਨ ਲਈ ਜਾਂਦੇ ਸਨ, ਹਜ਼ਾਰਾਂ ਦੀ ਤਾਦਾਦ ਵਿੱਚ ਪਠਾਣ ਤੇ ਪਠਾਣੀਆਂ ਸੰਤਾਂ ਦੇ ਨਾਲ ਕੀਰਤਨ ਕਰਦੀਆਂ ਜਾਂਦੀਆਂ ਸਨ। ਕਦੇ ੨ ਜੰਗਲ ਵਿੱਚ ਹੀ ਕੀਰਤਨ ਦੀ ਧੁਨ ਲਾ ਦਿੰਦੇ ਸਨ– ਕਿਸੇ ਪੁਛਣਾ ਸੰਤ ਜੀ! ਇਸ ਉਜਾੜ ਬੀਆਬਾਨ ਵਿੱਚ ਕਿਸ ਨੂੰ ਕੀਰਤਨ ਸੁਣੌਂਦੇ ਹੋ। ਸੰਤਾਂ ਨੇ ਕਹਿਣਾ– ਧਰਤੀ ਨੂੰ ਪਏ ਸੁਣਾਂਦੇ ਹਾਂ, ਜੇਹੜੀ ਅੰਮ੍ਰਿਤ ਫਲ ਦਿੰਦੀ ਹੈ।

ਰਾਏ ਬਹਾਦਰ ਸ੍ਰ: ਬੂਟਾ ਸਿੰਘ ਜੀ ਉਹਨਾਂ ਦੇ ਬੜੇ ਸ਼ਰਧਾਲੂ ਸਨ।

ਇਕ ਵੇਰਾਂ ਦਾ ਜ਼ਿਕਰ ਹੈ ਕਿ ਸੰਤ ਜੀ ਨੇ ਅਟਕ ਦਰਿਆ ਪਾਰ ਹੋਣਾ ਸੀ। ਬੇੜੀ ਵਿੱਚ ਚੜ੍ਹਨ ਲਈ ਪੱਤਨ ਤੇ ਆਏ, ਮਲਾਹ ਹੁੱਕਾ ਪੀਂਦਾ ਸੀ। ਆਪਨੇ ਹੁੱਕਾ ਛੱਡਣ ਲਈ ਕਿਹਾ, ਪਰ ਮਲਾਹ ਨਾਂ ਮੰਨਿਆ। ਦਰਿਆ ਵਿੱਚ ਛਾਲਮਾਰ ਦਿੱਤੀ ਤੇ ਪਾਰ ਹੋ ਗਏ। ਪਾਰ ਜਾਕੇ ਦੀਵਾਨ ਲਾ ਦਿੱਤਾ, ਬੱਸ, ਫੇਰ ਕੀ ਸੀ, ਸੁਣਦੇ ਸਾਰ ਮਲਾਹ ਮਸਤ ਹੋ ਗਿਆ। ਸੰਤਾਂ ਦੇ ਚਰਨਾਂ ਤੇ ਡਿੱਗ ਕੇ ਬਖਸ਼ਸ਼ ਮੰਗੀ ਤੇ ਸਦਾ ਲਈ

---

ਗੁਰੂ ਤੁਹਾਡੀ ਰਖਯਾ ਕਰੇਗਾ। ਠੀਕ ਹੀ ਜਿਨ੍ਹਾਂ ਸ੍ਰੀਰਾਂ ਨੇ ਏਹਨਾਂ ਦੇ ਬਚਨ ਮੰਨ ਲਏ–ਉਨ੍ਹਾਂ ਨੂੰ ਬੀਮਾਰੀ ਦੀ ਕੋਈ ਤਕ-ਲੀਫ ਨ ਹੋਈ।

ਆਪ ਵਿਚ ਬੇਅੰਤ ਸਿਫਤਾਂ ਸਨ ਜੋ ਸਥਾਨਾ-ਭਾਵ ਦੇ ਕਾਰਨ ਨਹੀਂ ਦਿਤੀਆਂ ਜਾ ਸਕ-ਦੀਆਂ। ਅਖੀਰ ਆਪ ਪ੍ਰਚਾਰ ਕਰਦੇ ਕਰਦੇ ਸੰ: ੧੯੬੪ ਵਿਚ ਚਲਾਣਾ ਤਾਂ ਕਰ ਗਏ ਪਰ ਆਪਦੇ ਬੇਮਿਸਾਲ ਕਾਰਨਾਮੇ ਅਜ ਤਕ ਜੀਵਤ ਹਨ।

ਹੁੱਕਾ ਛਡ ਦਿੱਤਾ।

ਇਕ ਬੜੀ ਦਿਲਚਸਪ ਵਾਰਤਾ ਸੁਣਨ ਵਿੱਚ ਆਈ ਹੈ। ਸੰਤਾਂ ਦਾ ਇਕ ਸੇਵਕ ਗੁਰਦਿਤਾ ਮੱਲ ਬੜਾ ਸਖ਼ਤ ਬੀਮਾਰ ਹੋ ਗਿਆ। ਓਸਦੀ ਸੁਪਤਨੀ ਨੂੰ ਪਤਾ ਲਗਾ ਕਿ ਬਾਬਾ ਨਾਂਗਾ, ਬਾਬੂ ਸੁਰੈਣ ਸਿੰਘ ਜੀ ਦੇ ਘਰ ਰਹਿੰਦਾ ਹੈ। ਚਲੋ, ਚੱਲ ਕੇ ਓਹਨਾਂ ਨੂੰ ਮਿਲੀਏ। ਬਾਬੂ ਸੁਰੈਣ ਸਿੰਘ ਦੇ ਘਰ ਆਈ ਤੇ ਅਰਜ਼ ਕੀਤੀ–ਬਾਬਾ ਜੀ! ਬੜਾ ਦੁਖ ਹੈ। ਆਪ ਦਾ ਸੇਵਕ (ਗੁਰ-ਦਿਤਾ ਮੱਲ) ਸਖ਼ਤ ਬੀਮਾਰ ਹੈ। ਡਾਕ-ਟਰਾਂ ਨੇ ਜਵਾਬ ਦੇ ਦਿੱਤਾ ਹੈ। ਏਹ ਸੁਣ ਕੇ ਸੰਤਾਂ ਨੇ ਬਚਨ ਕੀਤਾ– ਤਕੜੇ ਹੋਕੇ ਨਾਮ ਜਪੋ,ਕੋਈ ਦੁਖ ਨੇੜੇ ਨਹੀਂ ਆਵੇਗਾ। ਬਾਬੂ ਸੁਰੈਣ ਸਿੰਘ ਜੀ "ਗ਼ੀਬ" ਨੂੰ ਨਾਲ ਲੈਕੇ ਗੁਰਦਿਤਾ ਮੱਲ ਦੇ ਘਰ ਪਹੁੰਚੇ।

ਸੰਤਾਂ ਨੇ ਵੈਰਾਗੀ ਹੋਕੇ ਏਹ ਸ਼ਬਦ ਪੜ੍ਹਿਆ–

"ਨੇਹੁੰ ਲਾਇਆ ਮੈਂ ਕਾਰੀਗਰ ਜਾਣਕੇ।"

ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਵਿਛੋੜੇ ਦੀਆਂ ਸਾਖੀਆਂ ਸੁਣਾਈਆਂ। ਘਰ ਵਾਲਿਆਂ ਅਰਜ਼ ਕੀਤੀ: ਬਾਬਾ ਜੀ! ਮੇਹਰ ਕਰੋ। ਸੰਤਾਂ ਕਿਹਾ– 'ਇਹ ਬੀਮਾਰ ਨਹੀਂ, ਤੰਦਰੁਸਤ ਹੈ।'

ਸੰਤਾਂ ਨੇ ਪਾਣੀ ਗਰਮ ਕਰਕੇ ਤੇ ਮਾਲਸ਼ ਕਰਕੇ ਗੁਰਦਿਤਾ ਮੱਲ ਦਾ ਇਸ਼ਨਾਨ ਕਰਾ-ਇਆ। ਸਾਰੇ ਟੱਬਰ ਨੂੰ ਭਜਨ ਦੱਸਿਆ। ਗੁਰਦਿਤਾ ਮੱਲ ਬਿਲਕੁਲ ਤੰਦਰੁਸਤ ਹੋ ਗਿਆ।

ਸੰਤ ਜੀ ਮਹਾਰਾਜ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਉੱਚੇ ਸੁੱਚੇ ਮਿਸ਼ਨ ਦਾ ਬੜਾ ਪ੍ਰਚਾਰ ਕੀਤਾ।

ਅੰਤਮ ਸਮੇਂ ਅਪਣੇ ਨਗਰ ਟਾਂਵੀਂ ਪਹੁੰਚਕੇ ਘਰ ਵਾਲਿਆਂ ਨੂੰ ਕਿਹਾ ਕਿ ਸਾਡੀ ਤਿਆਰੀ ਹੈ। ਇਹ ਬਚਨ ਕਰਨ ਤੋਂ ਪਿਛੋਂ ਪੰਜਾਂ ਮਿੰਟਾਂ ਬਾਦ ਹੀ ਪੰਚ ਭੂਤਿਕ ਸਰੀਰ ਤਿਆਗ ਗਏ।

੨੧ ਚੇਤ੍ਰ ੧੯੯੪ ਨੂੰ ਸੰਤ ਸ੍ਵਰਗ ਵਾਸ ਹੋਏ।

–:o:–

# ਸੂਬਾ ਖੇਮ ਸਿੰਘ ਜੀ ਮਾਹੂੰਵਾਲ

(ਵਲੋਂ ਸ੍ਰ: ਪ੍ਰੀਤਮ ਸਿੰਘ ਜੀ 'ਪੰਛੀ')

ਆਪਦਾ ਜਨਮ ਸੰ:੧੯੧੨ ਵਿਚ ਖਾਨ ਖਾਨਾਂ ਜ਼ਿਲਾ ਜਾਲੰਧਰ ਵਿਖੇ ਹੋਇਆ। ਆਪ ਜੀ ਦੇ ਪਿਤਾ ਨਰੈਣ ਸਿੰਘ ਜੀ ਅਤੇ ਮਾਤਾ ਦਾ ਨਾਮ ਭੋਲੀ ਸੀ।

ਆਪ ਜੀ ਨੂੰ ਛੋਟੀ ਉਮਰ ਤੋਂ ਹੀ ਸੰਤਾਂ ਸਾਧਾਂ ਦੀ ਸੰਗਤ ਕਰਨ ਦਾ ਸ਼ੌਕ ਸੀ। ਮਨ ਦੀ ਸ਼ਾਂਤੀ ਲਈ ਕਈ ਮਹਾਂ ਪੁਰਸ਼ਾਂ ਤੋਂ ਸਚ ਦੇ ਸਾਧਨ, ਮੁਕਤੀ ਦਾ ਰਸਤਾ ਪੁਛਿਆ ਕਰਦੇ ਸਨ। ਕਿਸੇ ਕਰਨੀ ਵਾਲੇ ਮਹਾਂ ਪੁਰਸ਼ ਦੀ ਭਾਲ ਵਿਚ ਫਿਰਨ ਲੱਗੇ। ਆਖਰ ਫਿਰਦਿਆਂ ਸ੍ਰੀ ਯੋਗੀ ਰਾਜ ਆਤਮਾਂ ਸੰਤ ਹਰਨਾਮ ਸਿੰਘ ਜੀ ਗੜ੍ਹਦੀਵਾਲੇ

ਵਾਲਿਆਂ ਦੀ ਉਪਮਾਂ ਸੁਣੀ ਕਿ "ਬੜੇ ਮਹਾਂ ਪੁਰਸ਼ ਸੰਤ ਕਰਨੀ ਦੇ ਪੂਰੇ, ਭਜਨ ਦੀ ਸਾਖਸ਼ਾਤ ਮੂਰਤੀ ਹਨ।" ਸੰਤ ਹਰਨਾਮ ਸਿੰਘ ਜੀ ਕੋਲ ਗੜ੍ਹਦੀਵਾਲੇ ਆਏ। ਸੰਤਾਂ ਦੇ ਦਰਸ਼ਨ ਕਰਕੇ ਅਨੰਦ ਹੋ ਗਏ। ਭਟਕਦਾ ਫਿਰਦਾ ਮਨ ਟਿਕਾਉ ਵਿਚ ਆ ਗਿਆ। ਭਜਨ ਪੁਛਿਆ, ਬ੍ਰਿਤੀ ਮਸਤਾਨੀ ਹੋ ਗਈ।

ਹਰ ਵੇਲੇ ਬਾਬਾ ਜੀ ਭਜਨ ਕਰਦੇ ਰਹਿੰਦੇ, ਕੋਈ ਸੁਆਸ ਬਿਰਥਾ ਜਾਵੇ ਤਾਂ ਦਿਲ ਹੀ ਦਿਲ ਵਿਚ ਪਛਤਾਵਾ ਕਰਨਾਂ ਕਿ "ਸੁਆਸ ਕਿਉਂ ਭਜਨ ਬਿਨਾਂ ਖਾਲੀ ਜਾਣ।" ਹਥੀਂ ਕਿਰਤ ਕਰਨੀ ਅਤੇ ਵੰਡਕੇ ਛਕਣਾ। ਆਏ ਗਏ ਸਿੰਘਾਂ ਦੀ ਬੜੇ ਪ੍ਰੇਮ ਨਾਲ ਸੇਵਾ ਕਰਨੀ। ਆਪ ਜੀ ਨੇ ਬਾਰਾਂ ਸਾਲ ਲੂਣ ਨਹੀਂ ਸੀ ਖਾਧਾ। ਸ੍ਰੀ ਸਤਿਗੁਰੂ ਹਰੀ ਸਿੰਘ ਜੀ ਆਪ ਦਾ ਬੜਾ ਆਦਰ ਕਰਿਆ ਕਰਦੇ ਸਨ। ਸਾਲ ਵਿਚ ਦੋ ਵਾਰ ਸ੍ਰੀ ਭੈਣੀ ਸਾਹਿਬ ਆਕੇ ਸੇਵਾ ਕਰਨੀ। ਸਤਿਗੁਰੂ ਜੀ ਦੀਆਂ ਖੁਸ਼ੀਆਂ ਲੈ ਕੇ ਆਪਣੇ ਨਗਰ ਨੂੰ ਚਲੇ ਜਾਣਾ।

ਆਪ ਜੀ ਦੀਆਂ ਦੋ ਭੈਣਾਂ ਸਨ—ਵੱਡੀ ਭੈਣ ਖੇਮ ਕੌਰ ਨੇ ਅਪਣੇ ਸਹੁਰੇ ਘਰ ਮਾਹੂੰ-ਵਾਲ ਵਿਚ ਆਪ ਜੀ ਨੂੰ ਲੇ ਆਂਦਾ। ਮਾਹੂੰ-ਵਾਲ ਆਕੇ ਹਰ ਵੇਲੇ ਭਜਨ ਬੰਦਗੀ ਕਰਨ ਵਿਚ ਹੀ ਲੱਗੇ ਰਹਿੰਦੇ। ਦੁਨੀਆਂ ਦੇ ਝਗੜਿਆਂ, ਝਾਂਜਿਆਂ ਤੋਂ ਦੂਰ ਰਹਿੰਦੇ ਗੁਰੂ ਘਰ ਦੇ ਉੱਚੇ ਤੇ ਸੁੱਚੇ ਅਸੂਲਾਂ ਦਾ ਪ੍ਰਚਾਰ ਕਰਿਆ ਕਰਦੇ ਸਨ। ਸ੍ਰੀ ਹਜ਼ੂਰ ੧੦੮ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪ ਜੀ ਨੂੰ ੧੯੭੯ ਵਿਚ ਦੁਆਬੇ ਦਾ ਸੂਬਾ ਥਾਪ ਦਿਤਾ।

ਨਾਮਧਾਰੀ ਪੰਥ ਦੇ ਸੁਨਹਿਰੀ ਅਸੂਲਾਂ ਦਾ ਆਪ ਜੀ ਨੇ ਦੁਆਬੇ ਵਿਚ ਬੜਾ ਪ੍ਰਚਾਰ ਕੀਤਾ।

ਨਾਮਧਾਰੀ ਪੰਥ ਦੀ ਅਤੁੱਟ ਸੇਵਾ ਕਰਦੇ ਹੋਏ ਸੰਮਤ ੧੯੯੨ ਕਤਕ ਸੁਦੀ ਪੰਚਮੀ ਨੂੰ ਇਸ ਅਸਾਰ ਸੰਸਾਰ ਤੋਂ ਕੂਚ ਦਾ ਨਗਾਰਾ ਬਜਾ ਗਏ।

—:o:—

# ਪ੍ਰੇਮ-ਜੋੜੀ

## ਬਾਬਾ ਕਾਹਨ ਸਿੰਘ ਜੀ ਤੇ ਮਾਈ ਭਾਗਾਂ

(ਵਲੋਂ ਗੁਰਦਿਆਲ ਸਿੰਘ ਜੀ ਬਸਰਾ)

ਸਤਿਜੁਗ ਦੇ ਪ੍ਰਬੰਧਕਾਂ ਦਾ ਸੰਤ-ਅੰਕ ਪ੍ਰਕਾਸ਼ਤ ਕਰਨ ਦਾ ਉੱਦਮ ਅਤੀ ਸ਼ਲਾਘਾ ਯੋਗ ਹੈ। ਖਿਲਰੇ ਹੋਏ ਹੀਰਿਆਂ ਦੀ ਇਕ ਮਾਲਾ ਬਣ ਜਾਇਗੀ। ਜੋਹੜੀ ਹਮੇਸ਼ਾਂ ਇਤਿਹਾਸ ਵਿੱਚ ਚਮਕਦੀ ਰਹੇਗੀ ਅਤੇ ਕਈ ਸਿੱਖੀ ਦਾ ਜੀਵਨ ਢੂੰਢਣ ਵਾਲਿਆਂ ਨੂੰ (Light House) ਚਾਨਣ ਮੁਨਾਰੇ ਦਾ ਕੰਮ ਦੇਵੇਗੀ। ਮੈਂ ਭੀ ਇਸ

ਉੱਦਮ ਦੀ ਕਾਮਯਾਬੀ ਦੀ ਪ੍ਰਾਰਥਨਾ ਕਰਦਾ ਹੋਇਆ ਇਸ ਪ੍ਰੇਮ-ਜੋੜੀ ਦੇ ਜੀਵਨ ਤੇ ਚਾਨਣ ਪਾਉਣ ਦੀ ਕੋਸ਼ਸ਼ ਕਰਦਾ ਹਾਂ।

ਸੁਰਗਵਾਸੀ ਬਾਬਾ ਕਾਹਨ ਸਿੰਘ ਜੀ ਤੇ ਮਾਈ ਭਾਗਣ ਦਾ ਜੀਵਨ ਗ੍ਰਿਹਸਥੀ ਸਿੱਖ ਦੀ ਜ਼ਿੰਦਗੀ ਦਾ ਇਕ ਨਮੂਨਾ ਹੈ। ਬਾਬਾ ਜੀ ਦਾ ਜਨਮ ਸੰਮਤ ੧੯੮੫ ਬਿਕ੍ਰਮੀ ਨੂੰ ਪਿੰਡ ਬਸਰਾ, ਤਸੀਲ ਪਸਰੂਰ ਜ਼ਿਲਾ ਸਿਆਲਕੋਟ ਵਿੱਚ ਬਾਬਾ ਰੂਪ ਚੰਦ ਦੇ ਘਰ ਮਾਈ ਪ੍ਰੇਮੀ ਦੀ ਕੁਖੋਂ ਹੋਇਆ। ਆਪ ਜੀ ਦੀ ਮਾਤਾ ਠਾਕਰਾਂ ਦਾ ਵਰਤ ਰਖਦੀ ਹੁੰਦੀ ਸੀ ਤੇ ਆਪ ਦਾ ਜਨਮ ਗੋਕਲ ਅਸ਼ਟਮੀ ਵਾਲੇ ਦਿਨ ਹੋਇਆ। ਚੂੰਕਿ ਏਹੀ ਦਿਨ ਸ੍ਰੀ ਕ੍ਰਿਸ਼ਨ ਮਹਾਰਾਜ ਜੀ ਦਾ ਜਨਮ ਹੈ, ਇਸ ਵਾਸਤੇ ਮਾਤਾ ਜੀ ਨੇ ਕਿਹਾ—ਮੇਰੇ ਘਰ ਕਾਹਨ ਨੇ ਅਵਤਾਰ ਲਿਆ ਹੈ, ਇਸਦਾ ਨਾਉਂ ਕਾਹਨ ਰਖ ਦਿੱਤਾ।

ਆਪ ਜੀ ਦਾ ਪਿਤਾ ਰੂਪ ਚੰਦ, ਸਰ-ਵਰੀਆ ਸੀ। ਨਗਾਹੇ ਜਾਣਾ, ਨਿਆਜ਼ਾਂ ਦੇਣੀਆਂ, ਖਾਨਗਾਹਾਂ ਦੇ ਦੀਵੇ ਬਾਲਣੇ ਅਤੇ ਝਾੜੂ ਦੇਣੇ। ਹੁੱਕਾ ਤੇ ਭੰਗ ਪੋਸਤ ਭੀ ਵਰਤਣਾ। ਗੁਰਸਿੱਖੀ ਦਾ ਆਪ ਨੇ ਕਦੀ ਸੁਪਨਾਂ ਵੀ ਨਹੀਂ ਸੀ ਲਿਆ। ਕਾਹਨ ਸਿੰਘ ਸ਼ੁਰੂ ਤੋਂ ਲੈਕੇ ਬੜਾ ਸੀਤਲ ਸੁਭਾਉ, ਹੋਨਹਾਰ ਅਤੇ ਸਚ ਦਾ ਢੂੰਢਾਊ ਸੀ। ਸਚਾਈ ਦੀ ਖੋਜ ਵਿੱਚ ਆਪ ਜੀ ਨੇ ਸਾਧਾਂ ਫ਼ਕੀਰਾਂ ਦੀ ਸੇਵਾ ਭੀ ਕਰਨੀ। ਕੁਝ ਚਿਰ ਆਪ ਬਾਬਾ ਹੀਰਾ ਸਿੰਘ ਸੋਢੀ ਝਰਵਿੰਡਾ ਵਾਲਿਆਂ ਤੇ ਗੁਰੂ ਭਾਵਨਾ ਰਖਦੇ ਰਹੇ। ਓਹਨਾਂ ਨੂੰ ਕਾਰ ਭੇਟ ਦੇਣੀ। ਪਰ ਮਨ ਨੂੰ ਸੰਤੋਖ ਨ ਆਇਆ। ਆਖ਼ਰ ਆਪ ਜੀ ਦੇ ਕਰਮ ਜਾਗੇ ਤੇ ਆਪ ਜੀ ਨੂੰ ਬਾਬਾ ਨੱਥਾ ਸਿੰਘ, ਨਿਵਾਸੀ ਕੁਲ ਬਾਜਵਾ, ਦੀ ਸੰਗਤ ਹੋਈ ਤੇ ਏਹੀ ਹੀ ਆਪ ਨੂੰ ਸਤਿ-ਗੁਰੂ ਰਾਮ ਸਿੰਘ ਦੇ ਚਰਨਾਂ ਵਿੱਚ ਲੈ ਗਏ ਤੇ ਓਹਨਾਂ ਤੋਂ ਹੀ ਭਜਨ ਪੁਛਿਆ। ਬਾਬਾ ਨੱਥਾ ਸਿੰਘ ਜੀ ਦੀ ਕ੍ਰਿਪਾ ਨਾਲ ਆਪ ਜੀ ਨੂੰ ਸਤਿਗੁਰੂ ਮਿਲਾਪ ਹੋਇਆ, ਇਸ ਲਈ ਓਹਨਾਂ ਨੂੰ ਕਿਤੇ ਜਾਣ ਨ ਦਿੱਤਾ। ਅਪਣੀ ਹਵੇਲੀ ਵਿੱਚ ਹੀ ਇਕ ਵਖਰਾ ਕਮਰਾ ਧਰਮਸਾਲਾ ਕਰਕੇ ਬਣਾ ਦਿੱਤਾ। ਬਾਬਾ ਨੱਥਾ ਸਿੰਘ ਜੀ ਭੀ ਬੜੇ ਭਰੋਸੇ ਵਾਲੇ ਸਿੱਖ ਸਨ। ਆਪ ਘਰੋਂ ਪ੍ਰਸ਼ਾਦੇ ਲੈ ਆਂਦੇ ਤੇ ਜਦ ਤਕ ਪ੍ਰਸ਼ਾਦ ਛਕਣ ਦਾ ਸਮਾਂ ਨ ਲੰਘ ਜਾਂਦਾ ਛਕਦੇ ਨਾਂ। ਇਸ ਖਿਆਲ ਤੇ ਕਿ ਕੋਈ ਛਕਣ ਵਾਲਾ ਆ ਜਾਵੇ ਤੇ ਉਸਨੂੰ ਛਕਾਈਏ।

ਬਾਬਾ ਕਾਹਨ ਸਿੰਘਜੀ ਦੇ ਘਰੋਂ ਮਾਈ ਭਾਗਣ ਭੀ ਬੜੀ ਪਤੀਬ੍ਰਤਾ ਇਸਤ੍ਰੀ ਸੀ ਤੇ ਸਾਧ ਸੰਗਤ ਦੀ ਸੇਵਕ ਸੀ। ਮਾਈ ਜੀ ਦਾ ਜਨਮ ਪਿੰਡ ਮੁਕਤਾ ਇਲਾਕਾ ਬਾਰ ਵਿੱਚ ਹੋਇਆ। ਉਨ੍ਹੀ ਦਿਨੀਂ ਬਾਰ ਗ਼ੈਰ ਆਬਾਦ ਸੀ। ਸਿਖੀ ਦੀ ਕੋਈ ਖ਼ਬਰ ਨਹੀਂ ਸੀ। ਮਾਈ ਭਾਗਣ ਨੇ ਭੀ ਅਪਣੇ ਪਤੀ ਬਾਬਾ ਕਾਹਨ ਸਿੰਘ ਜੀ ਨਾਲ ਸਾਧ ਸੰਗਤ ਦੀ ਬੜੀ ਸੇਵਾ ਕੀਤੀ । ਹਮੇਸ਼ਾਂ ਇਕ ਸਾਧਾਰਨ ਪਾਠ ਰਖਾਈ ਰਖਦੇ ਸਨ, ਤੇ ਹਰ ਸੰਗ੍ਰਾਂਦ ਨੂੰ ਭੋਗ ਪਵਾਉਣਾ। ਜ਼ਿੰਦਗੀ ਵਿੱਚ ਜਦੋਂ ਕੋਈ ਔਕੜ ਦਾ ਸਮਾਂ ਬਣੇ, ਅਖੰਡ ਪਾਠ

ਕਰਾਉਣਾ। ਆਪ ਜੀ ਦਾ ਸਤਿਗੁਰਾਂ ਤੇ ਐਡਾ ਭਰੋਸਾ ਸੀ– ਕਹਿੰਦੇ ਨੇ ਕਿ ਆਪ ਦੀ ਔਲਾਦ ਹੋਕੇ ਮਰ ਜਾਇਆ ਕਰੇ। ਜਦੋਂ ਆਪ ਜੀ ਦੇ ਘਰ ਨਰੈਣ ਸਿੰਘ ਹੋਇਆ ਤਾਂ ਆਪਦੀ ਮਾਸੀ ਨੇ ਕਿਹਾ, "ਵੇ ਕਾਹਨ ਸਿੰਘਾ ਇਸਕਾਕੇ ਨੂੰਪੀਰਦਾਮੁਰੀਦ ਬਣਾਈਂ ਭਲਾ ਜੇ ਬਚ ਜਾਵੇ।" ਏਹ ਗੱਲ ਸੁਣਕੇ ਬਾਬਾ ਜੀ ਦੀਆਂ ਅੱਖਾਂ ਲਾਲ ਹੋ ਗਈਆਂ ਤੇ ਜਵਾਬ ਦਿੱਤਾ–"ਸਭਿਆ ਨੂੰ ਤੂੰ ਮੇਰੀ ਮਾਸੀ ਲਗਦੀ ਹੈਂ, ਨਹੀਂ ਤੇ ਚਿੱਤ ਕਰਦਾ ਹੈ ਕਿ ਤੇਰਾ ਨੱਕ ਕੱਟ ਦਿਆਂ, ਮੈਨੂੰ ਗੁਰੂ ਵਲੋਂ ਬੇਮੁਖ ਕਰਦੀ ਹੈਂ।" ਏਹ ਆਪ ਜੀ ਦਾ ਭਰੋਸਾ ਹੈ ਤੇ ਆਪ ਜੀ ਨੂੰ ਸਚੇ ਪਾਤ-ਸ਼ਾਹ ਨੇ ਏਨਾਂ ਭਾਗ ਲਾਇਆ ਕਿ ਆਪ ਜੀ ਦੇ ਪੋਤ੍ਰੇ ਕੋਈ ਵਾਹੀ ਕਰਦੇ ਹਨ। ਕੋਈ ਬਾਹਰ ਬਰਮਾਂ ਆਦਿਕ ਦੇਸਾਂ ਵਿਚ ਬਿਉਪਾਰ ਕਰਦੇ ਹਨ। ਸਤਿਗੁਰੂਰਾਮਸਿੰਘ ਜੀ ਸਚੇ ਪਾਤਸ਼ਾਹ ਦੀ ਬੜੀ ਮੇਹਰ ਹੈ।

ਬਾਬਾ ਜੀ ਦੇ ਵਕਤ ਹਰ ਰੋਜ਼ ਜਥਿਆਂ ਦੇ ਜਥੇ ਨਾਮਧਾਰੀ ਸਿੰਘਾਂ ਦੇ ਆਏ ਰਹਿੰਦੇ ਸਨ। ਏਥੋਂ ਤਕ ਕਿ ਗੁਰੂ ਕੇ ਸਿੱਖਾਂ ਨੇ ਹੀ ਹਲ ਵਾਹੁਣੇ ਤੇ ਹੋਰ ਕਾਰ ਵਿਹਾਰ ਕਰਨੇ। ਓਦੋਂ ਮਸ਼ੀਨਾਂ ਤੇ ਖਰਾਸ ਨਹੀਂ ਸਨ। ਮਾਈ ਭਾਗਣ ਨੇ ਆਪ ਮਣ ਮਣ ਦਾਣੇ ਰੋਜ਼ ਚੱਕੀ ਪੀਹਣੇ ਤੇ ਸਾਧ ਸੰਗਤ ਦਾ ਲੰਗਰ ਕਰਨਾ। ਚੁਨਾਂਚਿ ਬਾਬਾ ਅਰੂੜ ਸਿੰਘ ਨੇ, ਜੋ ਰਾਮਗੜ੍ਹੀਏ ਸਿੰਘ ਸਨ, ਇਸ ਤਕਲੀਫ ਨੂੰ ਮੁਖ ਰਖਕੇ ਬਾਬਾ ਕਾਹਨ ਸਿੰਘ ਜੀ ਦੀ ਹਵੇਲੀ ਵਿੱਚ ਖਰਾਸ ਵਿੱਢ ਦਿੱਤਾ। ਬਾਬਾ ਜੀ ਦੇ ਮਕਾਨ ਭੀ ਆਪ ਨੇ ਛੱਤੇ,ਸਿਰਫ ਪ੍ਰੀਤ-ਮਜੂਰੀ ਵਿੱਚ। ਜਿਸਤ੍ਰਾਂ ਭਗਤ ਨਾਮ ਦੇਵ ਦੀ ਛੱਨ ਪਰ-ਮਾਤਮਾਂ ਨੇ ਬੇਦੀ ਦਾ ਰੂਪ ਧਾਰਕੇ ਬਣਾਈ। ਬਾਬਾ ਅਰੂੜ ਸਿੰਘ ਜੀ ਨੇ ਇਸ ਪ੍ਰੇਮ ਨਾਲ ਕੰਮ ਕੀਤਾ ਕਿ ਪੋਟਾ ਲਕੜੀ ਬੇਅਰਥ ਨਹੀਂ ਜਾਣ ਦਿੱਤੀ।

ਸਾਡੇ ਘਰ ਕੋਈ ਸਿੱਖ ਆ ਜਾਵੇ ਜਿਸ ਦਾ ਕੁੜਤਾ ਕਿਸੇ ਹੋਰ ਫੈਸ਼ਨ ਦਾ ਸੀਤਾ ਹੋਵੇ ਤੇ ਅਸੀਂ ਵੀਹ ੨ ਟੀਕਾ ਟਿਪਣੀਆਂ ਕਰਦੇ ਹਾਂ,ਪਰ ਧੰਨ ਸੀ ਬਾਬਾ ਕਾਹਨਸਿੰਘ ਜੀ ਦੀ ਹਸਤੀ। ਕਹਿੰਦੇ ਹਨ–ਇਕ ਵਾਰੀ ਕੋਈ ਆਦਮੀ ਸਿਖ ਦੇ ਰੂਪ ਵਿਚ ਆਪ ਜੀ ਵਲ ਆ ਗਿਆ ਜੋ ਪੈਰਾਂ ਤੋਂ ਨੰਗਾ ਸੀ, ਸਰਦੀ ਦਾ ਮੌਸਮ ਸੀ, ਬਾਬਾ ਜੀ ਨੇ ਝਟ ਆਪਣੀ ਚਰਨ ਦਾਸੀ ਉਸਦੇ ਹਵਾਲੇ ਕਰ ਦਿਤੀ,ਪਰ ਉਸਨੂੰ ਪੂਰੀ ਨ ਆਈ ਤੇ ਫੇਰ ਉਸਦਾ ਮੇਚਾ ਮੋਚੀ ਨੂੰ ਦੇ ਦਿਤਾ। ਪਰ ਉਸ ਭਲੇ ਮਾਣਸ ਨੇ ਨਵੀਂ ਜੁਤੀ ਬਣਨ ਤਕ ਜਰਾਂਦ ਨ ਕੀਤੀ ਤੇ ਸਵੇਰੇ ਹੀ ਜੇਹੜੀ ਨਵੀਂ ਰਜਾਈ ਤੁਲਾਈ ਰਾਤ ਨੂੰ ਬਰਾਜਣ ਵਾਸਤੇ ਦਿਤੀ ਸੀ, ਵਲ੍ਹੇਟ ਕੇ ਰਫੂ-ਚਕਰ ਹੋ ਗਿਆ। ਬਾਬਾ ਜੀ ਨੂੰ ਪਤਾ ਲਗਾ ਕਿ ਸਾਧ ਬਿਸਤਰਾ ਲੈ ਗਿਆ ਹੈ, ਆਪ ਜੀ ਨੇ ਬਿਸਤਰੇ ਦਾ ਅਫਸੋਸ ਨ ਕੀਤਾ ਤੇ ਕਿਹਾ ਕਿ"ਸੋਹਰਾ ਨੰਗੇ ਪੈਰੀਂ ਸੀ ਜੋੜਾ ਭੀ ਨਹੀਂ ਲੈਕੇ ਗਿਆ।' ਏਹ ਹੈ ਆਪ ਜੀ ਦੀ ਸੇਵਾ ਦਾ ਨਮੂਨਾ।

ਆਪ ਜੀ ਦਾ ਛੋਟਾ ਭਰਾ ਚੌਧਰੀ ਸ਼ਾਮਾਂ ਮੁਢ ਤੋਂ ਲੈਕੇ ਆਪ ਨਾਲ ਵੈਰ ਵਿਰੋਧ ਰਖਦਾ ਤੇ ਬੜੀ ਈਰਖਾ ਕਰਦਾ ਰਿਹਾਹੈ। ਆਪ ਦਾ ਫਸਲ ਉਜਾੜ ਦੇਣਾਂ, ਜ਼ਮੀਨ ਜੇਹੜੀ ਜੀ ਕਰੇ ਦਬਾ ਲੈਣੀ। ਏਹ ਹੁੱਕਾ

ਪੀਂਦਾ ਤੇ ਸਰਵਰ ਦੀ ਪੂਜਾ ਕਰਦਾ ਸੀ। ਇਕ ਵੇਰ ਇਸਨੇ ਬਾਬਾ ਕਾਹਨ ਸਿੰਘ ਜੀ ਦੇ ਬਲਦ ਮਹੁਰਾ ਦੇਕੇ ਮਰਵਾ ਦਿਤੇ। ਜਦੋਂ ਇਸਦਾ ਇਵਜ਼ਾਨਾ ਸਰਕਾਰੇ ਭੁਗਤਨਾਂ ਪਿਆ ਤਾਂ ਬਾਬਾ ਜਮੀਤ ਸਿੰਘ ਗਿੱਲਾਂ ਵਾਲੇ ਅਤੇ ਬਾਬਾ ਜੋਤਾ ਸਿੰਘ ਜੀ ਢਪਈ ਵਾਲਿਆਂ ਨੂੰ ਲੈ ਆਂਦਾ। ਭਲਾ ਐਸੀਆਂ ਮਹਾਂ ਵਿਅਕਤੀਆਂ ਦਾ ਕਹਿਣਾਂ ਕੌਣ ਮੋੜੇ! ਬਾਬਾ ਕਾਹਨ ਸਿੰਘ ਜੀ ਤੇ ਅਗੇ ਹੀ ਧਰਮ ਦੀ ਮੂਰਤ ਤੇ ਖਿਮਾਂ ਦੇ ਖਜ਼ਾਨੇ, ਸਨ, ਝਟ ਮੁਆਫ ਕਰਵਾ ਦਿਤਾ। ਇਸਤਰਾਂ ਦੇ ਕਈ ਵਾਧੇ ਓਹਨਾਂ ਨਾਲ ਹੋਏ, ਪਰ ਜਿਨਾਂ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਗੁਰੂ ਮੰਨਿਆਂ ਹੋਵੇ ਓਹ ਕਦ ਬਦਲਾ ਲੈਣ ਦੀ ਇਛਾ ਰਖਦੇ ਹਨ। ਆਪ ਸਦੀਵ ਕਾਲ ਉਸਦੇ ਭਲੇ ਦੀ ਹੀ ਪ੍ਰਾਰਥਨਾਂ ਕਰਦੇ ਰਹੇ।

ਬਾਬਾ ਕਾਹਨ ਸਿੰਘ ਤੇ ਮਾਈ ਭਾਗਣ ਨੇ ਅੱਸੀ ਸਾਲ ਦੀ ਅਵਸਥਾ ਵਿਚ ਚੜ੍ਹਾਈ ਕੀਤੀ। ਪਰ ਬੁਢੇਪੇ ਵਿਚ ਭੀ ਆਪਣੀ ਹਥੀਂ ਅੰਮ੍ਰਿਤ ਵੇਲੇ ਦਾ ਇਸ਼ਨਾਨ ਨਹੀਂ ਤਿਆਗਿਆ। ਤੇ ਨ ਸਿਮਰਨ ਨੂੰ ਵਸਾਰਿਆ। ਆਪਣੀ ਉਲਾਦ ਨੂੰ ਭੀ ਏਹੋ ਉਪਦੇਸ਼ ਕਰਦੇ ਰਹੇ ਕਿ ਨਾਮ ਜਪੋ ਬਾਣੀ ਪੜ੍ਹੋ, ਅੰਮ੍ਰਿਤ ਵੇਲੇ ਇਸ਼ਨਾਨ ਕਰੋ। ਕਿਰਤ ਕਰੋ ਤੇ ਆਏ ਸਾਧ ਦੀ ਸੇਵਾ ਕਰੋ ਆਦਿਕ। ਮੈਂ ਭੀ ਆਪ ਜੀ ਦੀ ਉਲਾਦ ਹਾਂ ਆਪ ਦਾ ਪੋਤ੍ਰਾ ਹਾਂ ਤੇ ਮੇਰੀ ਏਹ ਸਤਿਗੁਰੂ ਰਾਮ ਸਿੰਘ ਸਚੇ ਪਾਤਸ਼ਾਹ ਦੀ ਦਰਗਾਹ ਵਿਚ ਬੇਨਤੀ ਹੈ ਕਿ ਬਾਬਾ ਜੀ ਦੇ ਪਰਵਾਰ ਤੇ ਆਪ ਜੀ ਦੀ ਦਇਆ ਦ੍ਰਿਸ਼ਟੀ ਰਹੇ। ਆਪ ਜੀ ਦੇ ਚਰਨਾਂ ਤੇ ਭਰੋਸਾ ਰਹੇ ਤੇ ਏਹ ਉਦਮ ਬਖਸ਼ੇ ਕਿ ਅਸੀਂ ਆਪਣੇ ਦਾਦਾ ਜੀ ਦੇ ਪਾਏ ਪੂਰਨਿਆਂ ਤੇ ਚਲਦੇ ਰਹੀਏ ਤੇ ਇਸ ਫੁਲਵਾੜੀ ਨੂੰ ਆਪ ਦੀ ਕ੍ਰਿਪਾ ਦਾ ਜਲ ਮਿਲਦਾ ਰਹੇ ਤੇ ਇਹ ਫੁਲਵਾੜੀ ਖਿੜੀ ਰਹੇ।

—:o:—

# ਬਾਬਾ ਨਰੈਣ ਸਿੰਘ ਜੀ ਕਾਮਲ ਪੁਰ

(ਵਲੋਂ ਮਾਸਟਰ ਸੰਪੂਰਣ ਸਿੰਘ ਜੀ ਜਖੇਪਰ)

ਇਹ ਬਾਬਾ ਜੀ, ਸੰਤ ਲਾਲ ਸਿੰਘ ਜੀ ਸੰਤ ਮਿਤ ਸਿੰਘ ਹੋਰਾਂ ਦੇ ਜੁਟ ਵਿਚੋਂ ਸਨ।

ਆਪ ਜੀ ਦਾ ਜਨਮ ਪਿੰਡ ਕਾਮਲ ਪੁਰ ਜ਼ਿਲਾ ਅੰਮ੍ਰਿਤਸਰ ਵਿਖੇ ਮਾਤਾ ਪ੍ਰੇਮੀ ਦੀ ਕੁਖੋਂ ਹੋਇਆ,ਆਪ ਜੀ ਦੇ ਪਿਤਾ ਦਾ ਨਾਮ ਬਾਬਾ ਦੇਸਾ ਸਿੰਘ ਸੀ, ਛੋਟੀ ਉਮਰ ਵਿਖੇ ਹੀ ਆਪ ਜੀ ਦੀ ਸ਼ਾਦੀ ਚੀਮਾਂ ਨਗਰ ਵਿਖੇ ਹੋਈ। ਆਮ ਜ਼ਿਮੀਦਾਰਾਂ ਦੀ ਤਰਾਂ ਆਪ ਭੀ ਮਾਸ ਸ਼ਰਾਬ ਦੇ ਆਦੀ ਸਨ।

## ਭਜਨ

ਇਕ ਵਾਰ ਦਾ ਜ਼ਿਕਰ ਹੈ ਕਿ ਆਪ ਕਿਸੇ ਵਿਹਾਰ ਲਈ ਸ਼੍ਰੀ ਅੰਮ੍ਰਿਤਸਰ ਜੀ ਗਏ। ਤਾਂ ਕੀ ਦੇਖਦੇ ਹਨ ਕਿ ਇਕ ਥਾਂ ਦੀਵਾਨ ਲਗਾ ਹੋਇਆ ਹੈ ਅਤੇ ਸਾਧਸੰਗਤ ਉਚੀ ਉਚੀ ਇਹ ਤੁਕ ਪੜ੍ਹ ਰਹੀ ਸੀ—

**"ਮਿਲਕੇ ਸਤਿਗੁਰ ਨੂੰ ਕਾਜ ਸਵਾਰੀਂ ਬੰਦਿਆ"** ਆਪਦੇ ਮਨ ਤੇ ਇਹ

ਤੁਕ ਡੂੰਘਾ ਅਸਰ ਕਰ ਗਈ। ਅਤੇ ਓਥੇ ਖਲੋਕੇ ਸੋਚਣ ਲਗੇ–ਭਈ ਓਹ ਕੇਹੜਾ ਕੰਮ ਹੈ ਜੇਹੜਾ ਸਤਿਗੁਰਾਂ ਨੂੰ ਮਿਲਕੇ ਕਰਨਾਂ ਹੈ? ਸਤਿਗੁਰ ਕਿਥੇ ਮਿਲਨਗੇ? ਅਜ ਇਹ ਓਥੇ ਖੜੇ ਇਸ ਵਿਚਾਰ ਵਿਚ ਖੁੱਭੇ ਹੋਏ ਸਨ ਕਿ ਜਥੇਦਾਰ ਨੇ ਫੇਰ ਉਚੀ ਅਤੇ ਸੁਰੀਲੀ ਅਵਾਜ਼ ਵਿਚ ਕਿਹਾ–

"ਤੈਨੂੰ ਬਾਰ ਬਾਰ ਨਹੀਂ ਮਿਲਣੀ ਮਾਨਸ ਦੇਹੀ।" ਬਸ ਫੇਰ ਤਾਂ ਆਪ ਓਥੋਂ ਹਿਲ ਨ ਸਕੇ ਅਤੇ ਬੈਠਕੇ ਸੋਚਨ ਲਗੇ ਕਿ ਸਚਮੁਚ ਇਹ ਸਰੀਰ ਭਗਵਾਨ ਦੀ ਅਮੋਲਕ ਦਾਤ ਹੈ। ਜੋ ਬੜੇ ਪੁੰਨਾਂ ਕਰਕੇ ਪ੍ਰਾਪਤ ਹੋਈ ਹੈ। ਆਪਨੇ ਸਾਰਾ ਦੀਵਾਨ ਸੁਣਿਆ ਅਤੇ ਪ੍ਰਪੱਕ ਨਿਸਚਾ ਕਰ ਲਿਆ ਕਿ ਜ਼ਰੂਰ ਸਤਿਗੁਰਾਂ ਨੂੰ ਮਿਲਨਾਂ ਚਾਹੀਦਾ ਹੈ। ਅਖੀਰ ਵਿਚ ਜਦ ਜਥੇਦਾਰ ਨੇ ਕਿਹਾ ਕਿ ਜਿਸਨੇ ਭਜਨ ਪੁਛਣਾਂ ਹੈ ਪੁਛ ਲਵੇ। ਆਪਨੇ ਅਗੇ ਹੋ ਭਜਨ ਪੁਛ ਲਿਆ।

## ਨਿਤ ਨੇਮ

ਭਜਨ ਪੁਛਣ ਦੇ ਪਸ਼ਚਾਤ ਆਪਨੇ ਸਭ ਮੰਦੇ ਕਰਮਾਂ ਦਾ ਤਿਆਗ ਕਰ ਦਿਤਾ। ਅਤੇ ਧਰਮ ਦੀ ਕਿਰਤ ਕਰਨੀ ਆਰੰਭ ਦਿਤੀ। ਪਰ ਬਹੁਤਾ ਸਮਾਂ ਭਜਨ ਬੰਦਗੀ ਕਰਨ ਵਿਖੇ ਹੀ ਬਤੀਤ ਕੀਤਾ ਕਰਦੇ ਸਨ। ਘਰੋਂ ਮਾਤਾ ਜੀ ਕਲੇਸ਼ ਕਰਦੇ ਕਹਿੰਦੇ ਸਨ ਕਿ ਜਦੋਂ ਦਾ ਤੂੰ ਅੰਮ੍ਰਿਤਸਰ ਗਿਆ ਹੈਂ, ਓਦੋਂ ਦਾ ਪਤਾ ਨਹੀਂ ਤੈਨੂੰ ਕੀ ਹੋ ਗਿਆ ਹੈ। ਜਦ ਵੇਖੋ ਬਕਰੀ ਵਾਂਗ ਮੂੰਹ ਹੀ ਮਾਰਦਾ ਰਹਿੰਦਾ ਹੈ। ਖਾਣ ਦੀ ਤੈਨੂੰ ਨਹੀਂ, ਪੀਣ ਦੀ ਤੈਨੂੰ ਨਹੀਂ, ਨੀਂਦ ਤੇਰਿਆਂ ਦੀਦਿਆਂ ਵਿਚ ਨਹੀਂ ਰਹੀ। ਘਰ ਦੇ ਕੰਮ ਕਾਰ ਨੂੰ ਹਥ ਹੀ ਨਹੀਂ ਲਾਉਂਦਾ। ਦਸ ਖਾਂ ਘਰ ਦਾ ਵਿਹਾਰ ਕਿਵੇਂ ਚਲੇਗਾ? ਜੋ ਕੁਛ ਬਾਹਰੋਂ ਅੰਦਾ ਹੈ ਉਹ ਵੀ ਵਿਹਲੜ ਸਾਧਾਂ ਦੇ ਢਿਡੀਂ ਪਾ ਛਡਨਾਂ ਏਂ। ਬਾਬਾ ਜੀ ਏਨ੍ਹਾਂ ਗਲਾਂ ਵਲ ਕੋਈ ਧਿਆਨ ਨਹੀਂ ਸੀ ਦਿੰਦੇ। ਗੱਲਾਂ ਨੂੰ ਅਨ ਸੁਣਿਆਂ ਕਰ ਛਡਦੇ। ਓਨਾਂ ਬਾਤਾਂ ਤੋਂ ਇਉਂ ਬੇ-ਪਰਵਾਹ ਰਹਿੰਦੇ, ਜਿਵੇਂ ਕਿਸੇ ਹੋਰਸ ਨੂੰ ਪੈ ਰਹੀਆਂ ਹਨ। ਬਾਬਾ ਜੀ ਦਾ ਰੋਜ਼ਾਨਾਂ ਨਿਤ ਨੇਮ ਇਸਤ੍ਰਾਂ ਸੀ। ੩ ਵਜੇ ਸਵੇਰੇ ਉਠਣਾ, ਸੌਚ ਇਸ਼ਨਾਨ ਕਰਨ ਮਗਰੋਂ ਭਜਨ ਵਿਚ ਲੀਨ ਹੋ ਜਾਣਾ। "ਚੜ੍ਹੈ ਦਿਵਸ ਗੁਰਬਾਣੀ ਗਾਵੈ" ਅਨੁਸਾਰ ਦਿਨੇ ਨੌਂ ਦਸ ਜੇਬ ਤਕ ਬਾਣੀ ਪੜ੍ਹਨੀ। ਰਾਤ ਨੂੰ ਸੌਣ ਲਗਿਆਂ ਭੀ ਪਹਿਰ ਰਾਤ ਤਕ ਭਜਨ ਕਰਨਾ। ਆਏ ਗਏ ਸਾਧੂਆਂ ਦੀ ਬੜੀ ਸੇਵਾ ਕੀਤਾ ਕਰਦੇ ਸਨ। ਜਦੋਂ ਭੀ ਕਿਤੇ ਭਜਨ ਕਰਦੇ ਹੁੰਦੇ ਸਨ ਤਾਂ ਨੇਤਰਾਂ ਵਿਚੋਂ ਜਲ ਵਗਦਾ ਰਹਿੰਦਾ ਸੀ।

ਅਖੀਰ ਉਮਰ ਵਿਚ ਆਪ ਜੀ ਦੀ ਬ੍ਰਿਤੀ ਏਨੀ ਚੜ੍ਹ ਗਈ ਕਿ ਹਮੇਸ਼ਾਂ "ਮੈਂ ਖ਼ੁਦਾ ਮੈਂ ਖ਼ੁਦ ਖ਼ੁਦਾ" ਦਾ ਬੋਲਾ ਹੋਣ ਲਗ ਪਿਆ। ਆਪਦੇ ਨਗਰ ਦਾ ਗੰਡੂ ਨਾਮੀ ਖੱਤ੍ਰੀ ਇਹ ਸੁਣਕੇ ਬਹੁਤ ਖਿਝਦਾ ਹੁੰਦਾ ਸੀ ਅਤੇ ਕਿਹਾ ਕਰਦਾ ਸੀ–"ਵੇਖ! ਏਹਦੇ ਵਿਚ ਖੁਦਾਈ ਆ ਵੜੀ ਸੂ। ਮਸਤਿਆ ਹੋਇਆ ਜਟ ਗਲਾਂ ਪਿਆ ਬਣਾਉਂਦਾ ਹੈ। ਭਈ! ਮਸਤਣਾਂ ਵੀ ਜਟਾਂ ਨੂੰ ਹੀ ਆਉਂਦਾ ਹੈ। ਲੌ ਖ਼ੁਦਾ ਹੀ ਬਣ ਬੈਠਾ।" ਪਰ ਬਾਬਾ ਜੀ ਏਹਨਾਂ ਗੱਲਾਂ ਵਲ ਕੋਈ ਧਿਆਨ ਨਹੀਂ ਸਨ ਦਿੰਦੇ। ਐਵੇਂ ਅਨਸੁਣੀਆਂ ਕਰ ਛਡਦੇ। ਪਰ ਗੰਡੂ ਆਪਣੀ ਆਦਤ

ਤੋਂ ਬਾਜ਼ ਨਹੀਂ ਸੀ ਔਂਦਾ। ਹਮੇਸ਼ਾਂ ਜਦੋਂ ਭੀ ਚਾਰ ਬੰਦਿਆਂ ਇਕਠਿਆਂ ਹੋਣਾ ਨਿੰਦਾ ਕਰਨ ਲਗ ਪੈਣਾ। ਇਕ ਦਿਨ ਦੀ ਗੱਲ ਹੈ ਕਿ ਕੁਝ ਬੱਦਲ ਜਿਹੇ ਹੋ ਰਹੇ ਸਨ, ਬਾਬਾ ਜੀ ਅਪਨੇ ਕੋਠੇ ਤੇ ਚੜ੍ਹਕੇ "ਮੈਂ ਖ਼ੁਦਾ ਮੈਂ ਖ਼ੁਦਾ" ਦਾ ਅਵਾਜ਼ਾ ਦੇਣ ਲੱਗ ਪਏ। ਓਧਰੋਂ ਗੰਡੂ ਭੀ ਸਬੱਬ ਨਾਲ ਗਲੀ ਵਿਚੋਂ ਦੀ ਲੰਘਿਆ ਜਾਂਦਾ ਸੀ। ਬਾਬਾ ਜੀ ਦਾ ਬੋਲਾ ਸੁਣਕੇ ਆਖਣ ਲੱਗਾ—"ਜੇ ਤੂੰ ਖੁਦਾ ਹੈਂ ਤਾਂ ਕੋਠੇ ਤੋਂ ਛਾਲ ਮਾਰ। ਤੇਰਾ ਖ਼ੁਦਾ–ਪੁਣਾ ਤਾਂ ਵੇਖੀਏ।" ਬੱਸ, ਏਨੀਂ ਗਲ ਆਖਣ ਦੀ ਢਿੱਲ ਸੀ ਕਿ ਬਾਬਾ ਜੀ ਨੇ ਖੜ੍ਹਿਆਂ ਖਲੋਤਿਆਂ ਕੋਠੇ ਤੋਂ ਛਾਲ ਮਾਰ ਦਿਤੀ। ਇਹ ਕੌਤਕ ਦੇਖਕੇ ਗੰਡੂ ਨਸ ਤੁਰਿਆ। ਕਿਉਂਕਿ ਉਸਨੂੰ ਖਿਆਲ ਸੀ ਕਿ ਇਨ੍ਹਾਂ ਦੀ ਜਾਨ ਨਹੀਂ ਬਚੇਗੀ। ਪਰ ਉਸਦੀ ਹੈਰਾਨੀ ਦੀ ਕੋਈ ਹਦ ਨਾ ਰਹੀ ਜਦ ਉਸਨੇ ਪਿਛਾਂਹ ਪਰਤਕੇ ਬਾਬਾ ਜੀ ਨੂੰ ਅਪਨੇ ਮਗਰ ਨਠਿਆਂ ਔਂਦਿਆਂ ਦੇਖਿਆ, ਜੋ ਆਖ ਰਹੇ ਸਨ—"ਅਪਨੇ ਖੁਦਾ ਨੂੰ ਆਖਦੋਂ ਖਾਂ, ਮੈਨੂੰ ਸੱਟ ਲਾਉਂਦਾ।" ਗੰਡੂ ਸਹਿਮਕੇ ਖਲੋ ਗਿਆ ਅਤੇ ਉਨ੍ਹਾਂ ਦੀ ਚਰਨੀ ਢਹਿ ਪਿਆ। ਉਸ ਦਿਨ ਤੋਂ ਲੋਕਾਂ ਵਿਚ ਬਾਬਾ ਜੀ ਦੀ ਕੀਰਤੀ ਕਰਨ ਲੱਗਾ। ਏਸਤਰਾਂ ਬਾਬਾ ਜੀ ਦੀ ਸਾਰੀ ਉਮਰ ਭਜਨ ਬੰਦਗੀ, ਸਾਧ ਸੰਗਤ ਦੀ ਸੇਵਾ ਅਤੇ ਸਤਿਗੁਰਾਂ ਦੀ ਆਗਿਆ ਅਨੁਸਾਰ ਰਹਿਣ ਸਹਿਣ ਵਿਚ ਵਿਤੀਤ ਹੋਈ। ਆਖਿਰ ਬੁਖਾਰ ਦਾ ਬਹਾਨਾ ਬਣਾਕੇ ਜੇਠ ਸੰ: ੧੯੯੧ ਨੂੰ ਸਰੀਰ ਛੱਡ ਗਏ।



# ਸੰਤ ਬਾਬਾ ਰਿਖੀ ਸਿੰਘ ਜੀ ਮਦਾਰ ਵਾਲੇ

( ਵਲੋਂ ਸੰਤ ਸੁੰਦਰ ਸਿੰਘ ਜੀ ਸ਼ੇਖੂਪੁਰਾ )

ਸੰਤ ਰਿਖੀ ਸਿੰਘ ਜੀ ਦਾ ਜਨਮ ਪਿੰਡ ਮੁਦਾਰ (ਜਿ: ਸ਼ੇਖੂਪੁਰਾ) ਵਿਚ ਹੋਯਾ। ਮੁੱਢ ਤੋਂ ਹੀ ਬਿਰਤੀ ਸਾਧੂਆਂ ਵਾਲੀ ਸੀ। ਕੁਛ ਜੁਆਨ ਹੋਏ ਤਾਂ ਇਕ ਸਾਧੂਆਂ ਦੇ ਟੋਲੇ ਨਾਲ ਰਲ ਗਏ। ਮਾਲਵੇ ਦੇਸ ਵਿਚ ਇਕ ਪਿੰਡੋਂ ਦੁਧ ਮੰਗਣ ਲਈ ਗਏ। ਉਸ ਦਿਨ ਉਹਨਾਂ ਦੀ ਬਿਰਤੀ ਭਜਨ ਵਿਚ ਨ ਲਗੀ ਤਦ ਦੁਧ ਤੇ ਮੰਗਣਾ ਕਿਤੇ ਰਿਹਾ ਅੰਨ-ਜਲ ਤਿਆਗ ਕੇ ਪਿੰਡ ਖਾਹਰਿਆਂ ਦੇ ਬਾਹਰ ਛੱਪੜ ਉਤੇ ਪ੍ਰਮੇਸ਼ਰ ਦੇ ਸਾਖਯਾਤ ਦਰਸ਼ਨ ਕਰਨ ਦਾ ਪ੍ਰਣ ਕਰਕੇ ਸਮਾਧੀ ਵਿਚ ਸਥਿਤ ਹੋ ਗਏ। ਤਾਂ ਇਕ ਦਿਨ ਅਵਾਜ਼ਾ ਹੋਯਾ-ਰਿਖੀ ਸਿੰਘਾ ? ਉਠ ਗੰਗਾ ਦੇ ਹੀਰਾ ਘਾਟ ਉਤੇ ਪਹੁੰਚ, ਉਥੇ ਜੇਹੜਾ ਤੈਨੂੰ ਮੰਤ੍ਰ ਦੇਵੇਗਾ ਉਹ ਮੈਂ ਹੀ ਹੋਵਾਂਗਾ। ਇਹ ਅਵਾਜ਼ਾ ਸੁਣਕੇ ਰਿਖੀ ਸਿੰਘ ਜੀ ਨੇ ਉਸੇ ਵੇਲੇ ਚਾਲੇ ਪਾ ਦਿਤੇ। ਬਹੁਤ ਦਿਨਾਂ ਤੋਂ ਅੰਨ ਜਲ ਤਿਆਗਨ ਕਰਕੇ ਸ੍ਰੀਰ ਨਿਰ-ਬਲ ਹੋ ਚੁਕਾ ਸੀ। ਪਰ ਪ੍ਰੇਮ ਦੇ ਬਲ ਨਾਲ ਗੰਗਾ ਤੇ ਪਹੁੰਚ ਕੇ ਇਕ ਇਲਾਹੀ ਜੋਤ ਦੇ ਦਰਸ਼ਨ ਕੀਤੇ ਜੋ ਗੰਨੇ ਵੰਡ ਰਹੇ ਸਨ, ਜੋ ਭਜਨ ਪੁਛਦਾ ਗੰਨਾ ਦੇ ਦੇਂਦੇ ਜੋ ਨ ਪੁਛਦਾ

ਉਸਨੂੰ ਓਸੇ ਗੰਨੇ ਨਾਲ ਸੋਧਦੇ। ਰਿਖੀ ਸਿੰਘ ਜੀ ਨੂੰ ਸਤਿਗੁਰਾਂ ਅਵਾਜ਼ ਮਾਰ ਕੇ ਕਿਹਾ-ਆ ਭਾਈ ਭਜਨ ਦਸੀਏ। ਤਾਂ ਰਿਖੀ ਸਿੰਘ ਸਤਿਗੁਰਾਂ ਪਾਸ ਗਿਆ। ਚੀਨੀ ਵਾਲੇ ਪਾਤਸ਼ਾਹ ਨੇ ਗੰਨਾ ਦੇਕੇ ਕੰਨ ਵਿਚ ਭਜਨ ਦੇ ਕੇ ਕਿਹਾ-ਰਿਖੀ ਸਿੰਘਾ ਪ੍ਰਣ ਪੂਰਾ ਹੋ ਗਿਆ। ਜਾ ਹੁਣ ਅਪਣੇ ਘਰ। ਤਾਂ ਰਿਖੀ ਸਿੰਘ ਵੈਰਾਗੀ ਹੋ ਗਿਆ ਤੇ ਕਹਿਣ ਲਗਾ-ਏਥੋਂ ਬਿਨਾ ਹੁਣ ਮੇਰਾ ਹੋਰ ਕੋਈ ਘਰ ਨਹੀਂ ਹੈ। ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੀ ਰਹਿਣ ਲਗਾ। ਪਰ ਕਛਹਿਰਾ ਅਜੇ ਨਹੀਂ ਪਾਇਆ ਸੀ। ਲੰਗੋਟੀ ਹੀ ਬੰਨ੍ਹੀ ਫਿਰਨ। ਲੰਗੋਟੀ ਵਾਲਾ ਜਦ ਦੀਵਾਨ ਵਿਚ ਸਤਿਗੁਰਾਂ ਦੇ ਕੋਲ ਆ ਕੇ ਬੈਠੇ ਤਾਂ ਕਈਆਂ ਸਿੰਘਾਂ ਦੇ ਦਿਲਾਂ ਵਿਚ ਸ਼ੰਕਾ ਫੁਰਨਾ ਕਿ ਇਹ ਲੰਗੋਟੀ ਵਾਲਾ ਸਤਿਗੁਰਾਂ ਕੋਲ ਕਿਉਂ ਬੈਠਦਾ ਹੈ। ਏਹ ਦੇਖਕੇ ਸਤਿ-ਗੁਰਾਂ ਨੇ ਇਕ ਕਛਹਿਰਾ ਰਿਖੀ ਸਿੰਘ ਜੀ ਨੂੰ ਦੇ ਦਿਤਾ। ਬਾਬਾ ਜੀ ਓਸੇ ਇਕੋ ਕਛਹਿਰੇ ਨੂੰ ਹੀ ਅਠੇ ਪਹਿਰ ਸਜਾਈ ਰਖਣ। ਅਸ਼ਨਾਨ ਕਰਕੇ ਗਿਲਾ ਹੀ ਪਹਿਨੀ ਫਿਰਦੇ ਰਹਿਣ, ਫੇਰ ਸਤਿਗੁਰਾਂ ਨੇ ਇਕ ਕਛਹਿਰਾ ਹੋਰ ਦੇ ਦਿਤਾ। ਬਾਬਾ ਜੀ ਹਰ ਵੇਲੇ ਭਜਨ ਦੀ ਮਸਤੀ ਵਿਚ ਲੀਨ ਰਹਿੰਦੇ, ਇਕ ਦਿਨ ਸੇਖਵਾਂ ਦੀ ਇਕ ਮਾਈ ਨੇ ਸਚੇ ਪਾਤਸ਼ਾਹ ਜੀ ਪਾਸ ਬੇਨਤੀ ਕੀਤੀ ਕਿ ਗ਼ੀਬ ਨਿਵਾਜ! ਦਸ ਸੰਤ ਮੇਰੇ ਨਾਲ ਭੇਜੋ, ਮੇਰੇ ਦਿਲ ਵਿਚ ਚਾਹ ਹੈ ਕਿ ਕੁਝ ਦਿਨ ਘਰ ਹੀ ਸੰਤਾਂ ਨੂੰ ਰਖਕੇ ਸੰਤਾਂ ਦੀ ਹਥੀਂ ਸੇਵਾ ਕਰਾਂ। ਸਤਿ-ਗੁਰਾਂ ਬਚਨ ਕੀਤਾ—ਮਾਈ! ਇਸ ਰਿਖੀ ਸਿੰਘ ਨੂੰ ਲੈ ਜਾਹ ਇਕੱਲਾ ਹੀ ਦਸਾਂ ਵਰਗਾ ਹੈ। ਸਤਿਗੁਰਾਂ ਦਾ ਹੁਕਮ ਮੰਨ ਕੇ ਬਾਬਾ ਜੀ ਮਾਈ ਨਾਲ ਚਲੇ ਗਏ। (ਇਹ ਮਾਈ ਬਾਬਾ ਟੈਹਲ ਸਿੰਘ ਦੀ ਮਾਤਾ ਸੀ, ਜਿਨ੍ਹਾਂ ਨੇ ਰੰਗੂਨ ਜਾਕੇ ਸਤਿਗੁਰਾਂ ਦੇ ਚਰਨ ਪਰਸੇ ਸਨ। ਮਾਈ ਜੀ ਹਥੀਂ ਪੀਹ ਪਕਾ ਕੇ ਸੰਗਤਾਂ ਦੀ ਸੇਵਾ ਕਰਿਆ ਕਰਦੇ ਸਨ) ਸੇਖਵੀਂ ਭੀ ਬਾਬਾ ਜੀ ਮਸਤ ਬਿਰਤੀ ਵਿਚ ਮਾਈ ਦੇ ਘਰ ਰਹਿਣ ਲਗੇ। ਲੋਕਾਂ ਨੇ ਓਨ੍ਹਾਂ ਦਾ ਤਪਸ੍ਰੀ ਸੁਭਾ ਵੇਖਕੇ ਪਿੰਡੋਂ ਬਾਹਰ ਇਕਾਂਤ ਵਿਚ ਇਕ ਕੁਟੀਆ ਬਣਾ ਦਿਤੀ। ਲੋਕ ਓਥੇ ਹੀ ਉਹਨਾਂ ਦੀ ਪੂਜਾ ਕਰਨ ਲਗੇ। ਜੇ ਕੋਈ ਦਮੜਾ ਅਗੇ ਮਥਾ ਟੇਕੇ ਤਾਂ ਪੈਰਾਂ ਥਲੇ ਲੈਕੇ ਕਹਿਣਾ ਜੋੜੇ ਦੇ ਕੰਮ ਦਾ ਨਹੀਂ। ਫੇਰ ਹੱਥ ਬਾਂਹ ਤੇ ਰਖਕੇ ਕਹਿਣਾ ਬਸਤ੍ਰ ਦੇ ਵੀ ਕੰਮ ਦਾ ਨਹੀਂ, ਫੇਰ ਜ਼ਬਾਨ ਨਾਲ ਚਖ ਕੇ ਕਹਿਣਾ ਸੁਆਦ ਵੀ ਕੁਝ ਨਹੀਂ। ਮੋੜ ਕੇ ਕਹਿਣਾਂ ਸਾਡੇ ਕਿਸੇ ਕੰਮ ਨਹੀਂ ਲੈ ਜਾਓ। ਸੇਵਕਾਂ ਕਹਿਣਾ-ਬਸਤ੍ਰ ਬਣਾ ਲੈਣਾ ਤਾਂ ਅਗੋਂ ਕਹਿਣਾ ਅਜੇ ਬਸਤ੍ਰਾਂ ਦੀ ਲੋੜ ਨਹੀਂ। ਲੋੜ ਅਨੁਸਾਰ ਤੁਸਾਂ ਹੀ ਲਿਆ ਦੇਣਾ। ਦਮੜੇ ਪ੍ਰਵਾਨ ਨਾਂ ਹੁੰਦੇ ਵੇਖਕੇ ਲੋਕ ਬਸਤ੍ਰ ਭਾਂਡੇ ਲਿਔਣ ਲਗ ਗਏ ਤੇ ਕੁਟੀਆ ਭਰ ਗਈ। ਇਕ ਦਿਨ ਮੋਟਾ ਜਿਹਾ ਸਲੋਤਰ ਲੈ ਸਾਰੇ ਭਾਂਡੇ ਭੰਨ ਸੁਟੇ। ਮੰਜੇ ਸਮੇਤ ਕਪੜੇ ਸਾੜ ਦਿਤੇ ਤੇ ਕਹਿਣ ਲਗੇ ਕੂੜਾ ਇਕੱਠਾ ਹੋ ਗਿਆ ਸੀ। ਅਜ ਕੁਟੀਆ ਸੁਥਰੀ ਹੋ ਗਈ ਹੈ।

ਇਕ ਦਿਨ ਮਾਈ ਜੀ ਨੂੰ ਕਿਸੇ ਰੁਝੇਵੇਂ ਵਿਚ ਵੇਖਕੇ ਕਹਿਣ ਲਗੇ-ਮਾਈ ਕੀ ਕਰ ਰਹੀ ਏਂ? ਮਾਈ ਆਖਿਆ—ਕਾਕੀ ਦਾ ਅਨੰਦ ਕਾਰਜ ਹੈ, ਉਸ ਦੀ ਤਿਆਰੀ ਕਰ ਰਹੀ ਹਾਂ। ਸੰਤ ਬੋਲੇ ਮਾਈ ਜੀ ਕਿਉਂ ਪਿੜਾਣੇ ਖਪ ਰਹੇ ਓ? ਬੀਬੀ ਨੇ ਕਲ੍ਹ ਨੂੰ

# ਜੀਵਨ ਮੁਕਤ ਬਾਬਾ ਲਾਲੋ ਜੀ

(ਵਲੋਂ ਸੰਤ ਹਰਨਾਮ ਸਿੰਘ ਜੀ ਦੁਗੇਚ)

ਆਪ ਦਾ ਜਨਮ ਪਿੰਡ ਦੁਗੇਚ ਜ਼ਿਲਾ ਲਾਹੌਰ, ਬਾਬਾ ਗੁਰਦਿਆਲ ਸਿੰਘ ਜੀ ਦੇ ਘਰ ਮਾਈ ਰਾਮੋ ਜੀ ਦੀ ਕੁਖੋਂ ਹੋਯਾ। ਬਾਬਾ ਲਾਲੋ ਜੀ ਬਾਲ ਅਵਸਥਾ ਵਿਚ ਹੀ ਗੁਰਮੁਖੀ ਅਤੇ ਰਾਗ ਵਿਦਯਾ ਸਿਖੇ! ਦਸ ਬਾਰਾਂ ਸਾਲ ਦੀ ਉਮਰ ਵਿਚ ਹੀ ਐਸਾ ਕੀਰਤਨ ਕਰਦੇ ਕਿ ਸੁਣਨ ਵਾਲੇ ਮੋਹਿਤ ਹੋ ਜਾਂਦੇ। ਆਪ ਲਕੜੀ ਦਾ ਕੰਮ ਭੀ ਅਪਣੇ ਭਾਈ ਬਾਬਾ ਵਸਾਖਾ ਸਿੰਘ ਜੀ ਤੋਂ ਚੰਗੀ ਤਰਾਂ ਸਿਖੇ ਹੋਏ ਸਨ। ਆਪ ਨੂੰ ਛੋਟੀ ਉਮਰ ਵਿਚ ਹੀ ਸਾਧ ਸੰਗਤ ਦੀ ਸੇਵਾ ਕਰਨ ਦਾ ਬੜਾ ਚਾਉ (ਪ੍ਰੇਮ) ਸੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਲਾਹੌਰ ਦੇ ਜ਼ਿਲੇ ਵਿਚ ਭਸੀਣ ਬਾਬਾ ਮੀਹਾਂ ਸਿੰਘ ਜੀ ਨੂੰ ਦਰਸ਼ਨ ਦੇਣ ਆਏ ਤਾਂ ਆਪਨੇ ਭੀ ਉਥੇ ਜਾ ਚਰਨ ਪਰਸੇ। ਜਿਤਨੇ ਦਿਨ ਸਤਿਗੁਰੂ ਸਚੇ ਪਾਤਸ਼ਾਹ ਭਸੀਣ ਰਹੇ ਆਪ ਭੀ ਓਨੇ ਦਿਨ ਸੇਵਾ ਵਿਚ ਹਾਜ਼ਰ ਰਹੇ। ਅਤੇ ਸਤਿਗੁਰੂ ਚਰਨਾਂ ਦੇ ਭੌਰੇ ਬਣ ਗਏ।

## ਬਾਬਾ ਲਾਲੋ ਦੀ ਪਦਵੀ

ਜਾਂ ਸਤਿਗੁਰੂ ਹਰੀ ਸਿੰਘ ਜੀ ਮਹਾਰਾਜ ਨਵੇਂ ਪਿੰਡ ਵਿਖੇ ਸੰਗਤਾਂ ਨੂੰ ਤਾਰਨ ਵਾਸਤੇ ਆਏ ਤਾਂ ਆਪ ਭੀ ਸਤਿਗੁਰੂ ਜੀ ਦੇ ਦੀਦਾਰ ਕਰਨ ਆਏ। ਜੋੜਿਆਂ ਵਿਚ ਖਲੋ ਗਏ। ਸਤਿਗੁਰਾਂ ਸਹਿਜ ਸੁਭਾ ਫੁਰਮਾਇਆ ਭਾਈ ਲਾਲੋ ਸੁਣਾ ਕੀ ਹਾਲ ਹੈ? ਆਪ ਇਹ ਬਚਨ ਸੁਣਕੇ ਚਰਨਾਂ ਤੇ ਜਾ ਢਠੇ। ਅਰਜ਼ ਕੀਤੀ ਸਚੇ ਪਾਤਸ਼ਾਹ ਦੇ ਦਾਸ ਦਾ ਭੀ ਉਧਾਰ ਹੋਵੇ। ਪਾਤਸ਼ਾਹ ਨੇ ਪ੍ਰਸੰਨ ਹੋਕੇ ਬਾਬਾ ਬੂਟਾ ਸਿੰਘ ਜੀ ਨੂੰ ਭਜਨ ਦੇਣ ਦਾ ਹੁਕਮ ਦਿਤਾ। ਆਪ ਨੇ ਉਸ ਦਿਨ ਤੋਂ ਹੀ ਧਰਮ ਦੀ ਕਮਾਈ ਕਰਕੇ ਵੰਡ ਛਕਣਾ, ਗ੍ਰੀਬਾਂ ਦੀ ਸਹੈਤਾ ਕਰਨੀ ਆਪਣਾ ਨਿਯਮ ਬਣਾ ਲਿਆ। ਜਵਾਨ ਹੋਏ ਤਾਂ ਆਪ ਦੇ ਪਿਤਾ ਨੇ ਪਿੰਡ ਕੁਲੇਕੇ ਆਪ ਦਾ ਅਨੰਦ ਕਰ ਦਿਤਾ। ਉਸ ਪਤਨੀ ਦੇ ਮਰ ਜਾਣ ਤੇ ਆਪ ਜੀ ਦਾ ਦੂਸਰਾ ਆਨੰਦ ਚਿੰਤ ਪੁਰੇ ਵਿਚ ਹੋਯਾ।

ਆਪ ਉੱਨੀ ਸੌ ਚਾਲੀ ਸੰਮਤ ਵਿਚ ਮੁਲਤਾਨ ਕੰਮ ਕਰਨ ਲਈ ਗਏ ਉਥੇ ਆਪ ਸੋਧ ਦਾ ਲੰਗਰ ਤਿਆਰ ਕਰਦੇ, ਅਤੇ ਭਜਨ ਬਾਣੀ ਦਾ ਨਿਤਨੇਮ ਕਰਕੇ ਕੰਮ ਕਾਰ ਨੂੰ ਹਥ ਲੌਂਦੇ। ਇਸੇ ਹੀ ਸਮੇਂ ਆਪ ਨੂੰ ਸੂਬਾ ਗੁਰਬਚਨ ਸਿੰਘ ਜੀ ਦੇ ਦਰਸ਼ਨ ਹਏ ਜੋ ਮੁਲਤਾਨ ਦੀ ਜੇਲ ਅੰਦਰ ਨਜ਼ਰਬੰਦ ਸਨ।

---

ਚੜ੍ਹਾਈ ਕਰ ਜਾਣੀ ਹੈ। ਸਚ ਮੁਚ ਹੀ ਅਗਲੇ ਭਲਕ ਬੀਬੀ ਨੇ ਸ੍ਰੀਰ ਤਿਆਗ ਦਿਤਾ।

ਸੇਖਵਾਂ ਤੋਂ ਸੰਤ ਨਰੈਣ ਸਿੰਘ ਜੀ ਅਤੇ ਵਸਾਵਾ ਸਿੰਘ ਜੀ ਸੰਤਾਂ ਨੂੰ ਮਦਾਰ ਲੈ ਆਏ ਤੇ ਬਹੁਤ ਸੇਵਾ ਕਰਦੇ ਰਹੇ। ਅੰਤ ਏਥੇ ਹੀ ਆਪਣੀ ਆਯੂ ਦਾ ਬਾਕੀ ਹਿਸਾ ਬਿਤੀਤ ਕਰਕੇ ਪ੍ਰਲੋਕ ਜਾ ਵਸੇ।

## ਜਤ ਸਤ

ਮੁਲਤਾਨ ਵਿਚ ਇਕ ਤੀਵੀਂ ਆਪ ਦੀ ਜਵਾਨੀ ਤੇ ਸੁੰਦਰਤਾ ਨੂੰ ਵੇਖਕੇ ਆਸ਼ਕ ਹੋ ਗਈ ਤੇ ਕਿਸੇ ਹੋਰ ਨੀਤ ਨਾਲ ਕੰਮ ਦਾ ਬਹਾਨਾ ਕਰਕੇ ਆਪਣੇ ਘਰ ਲੈ ਗਈ, ਜਾਂ ਘਰ ਜਾਕੇ ਬਾਬਾ ਜੀ ਨੂੰ ਉਸਦੀ ਨੀਤ ਦਾ ਪਤਾ ਲਗਾ ਤਾਂ ਕਹਿਣ ਲਗੇ–ਬਦਜ਼ਾਤ, ਐਸੀ ਗਲ ਮੁੜਕੇ ਕੀਤੀ ਤਾਂ ਤੇਸੇ ਨਾਲ ਵੱਢ ਸੁਟਾਂਗਾ। ਤਾਂ ਉਸ ਨੇ ਸੰਤਾਂ ਦਾ ਖਹਿੜਾ ਛੱਡਿਆ।

## ਚੀਫ ਕਾਲਜ ਲਾਹੌਰ ਦਾ ਫਾਟਕ

ਚੀਫ ਕਾਲਜ ਲਾਹੌਰ ਦੇ ਫਾਟਕ ਦੀ ਸੇਵਾ ਆਪ ਨੇ ਹੀ ਕੀਤੀ ਹੈ।। ਬਣਾਉਣ ਵਿਚ ਫਾਟਕ ਛੋਟਾ ਰਹਿ ਗਿਆ ਤਾਂ ਅਰਦਾਸ ਕੀਤੀ, ਸਤਿਗੁਰੂ ਜੀ ਨੇ ਕਸਰ ਪੂਰੀ ਕਰ ਦਿਤੀ।

## ਸ਼ਾਹ ਕੋਟ

ਸ਼ਾਹ ਕੋਟ ਵਿਚ ਕੌੜੇ ਖੂਹ ਨੂੰ ਅਰਦਾਸ ਕਰਕੇ ਆਪ ਨੇ ਮਿਠਾ ਕਰ ਦਿਤਾ।

## ਗੁਰੂ ਧਾਮ ਦੀ ਯਾਤ੍ਰਾ

ਗੁਰੂ ਧਾਮ, ਸ੍ਰੀ ਭੈਣੀ ਸਾਹਿਬ ਦੀ ਯਾਤਰਾ ਦਾ ਏਨਾ ਚਾ ਸੀ ਕਿ ਇਕ ਵੇਰ ਆਪ ਬੀਮਾਰ ਹੋ ਗਏ ਤੇ ਤਿੰਨ ਮਹੀਨੇ ਲਕ ਦਰਦ ਨਾਲ ਮੰਜੇ ਤੇ ਹੀ ਪਏ ਰਹੇ। ਅਜੇ ਬੀਮਾਰ ਹੀ ਸਨ ਕਿ ਸੰਗਤ ਨੇ ਗੁਰ ਦੁਆਰੇ ਦੀ ਯਾਤਰਾ ਨੂੰ ਤਿਆਰੀ ਕੀਤੀ। ਆਪ ਮੰਜੇ ਤੇ ਹੀ ਪੈਕੇ ਸ੍ਰੀ ਭੈਣੀ ਸਾਹਿਬ ਪਹੁੰਚੇ। ਸਚੇ ਪਾਤਸ਼ਾਹ ਜੀ ਦੀ ਸੇਵਾ ਵਿਚ ਅਰਜ਼ ਕੀਤੀ ਕਿ ਸਚੇ ਪਾਤਸ਼ਾਹ ਸ੍ਰੀਰ ਦਾ ਹੁਣ ਛੁਟਕਾਰਾ ਕਰੋ। ਹੁਣ ਇਹ ਨਿਕੰਮਾ ਹੋਗਿਆ ਹੈ। ਤਾਂ ਉਸ ਵੇਲੇ ਭੂਰੇਗਿਲੀਦੇ ਸੰਤ ਵੀ ਕੋਲ ਹੀ ਬੈਠੇ ਹੋਏ ਸਨ। ਕਹਿਣ ਲਗੇ-ਸਤਿਗੁਰਾਂ ਨੇ ਤੇਰੇ ਸਭ ਕਸ਼ਟ ਮਿਟਾ ਦਿਤੇ ਹਨ। ਆਪ ਰਾਜ਼ੀ ਹੋ ਗਏ। ਸਤਿਗੁਰਾਂ ਦੀ ਆਪ ਉਤੇ ਏਨੀ ਕ੍ਰਿਪਾ ਸੀ ਕਿ ਜ਼ਿਲੇ ਵਾਰ ਅਖੰਡ ਪਾਠਾਂ ਦਾ ਹੁਕਮ ਮਿਲਨ ਸਮੇਂ ਆਪ ਬੰਡੇਰ ਜ਼ਿਲਾ ਅੰਮ੍ਰਿਤਸਰ ਵਿਚ ਇਕ ਮਹੀਨਾ ਪੂਰਾ ਪਾਠ ਕਰਦੇ ਰਹੇ। ਤਦ ਆਪ ਜੀ ਨੂੰ ਸਚੇ ਪਾਤਸ਼ਾਹ ਜੀ ਨੇ ਪ੍ਰਤੱਖ ਦਰਸ਼ਨ ਦੇਕੇ ਨਿਹਾਲ ਕੀਤਾ। ਆਪ ਨੇ ਬਾਬਾ ਨਥਾ ਸਿੰਘ ਜੀ ਨੂੰ ਵੀ ਦਰਸ਼ਨ ਕਰਵਾਏ। ਸਤਿਗੁਰਾਂ ਬਚਨ ਕੀਤਾ "ਪਿਆਰ, ਵਿਸ੍ਵਾਸ, ਸਤਿਕਾਰ ਤੇ ਆਪਾ ਵਾਰਨ ਵਿਚ ਹੀ ਸੱਚਾ ਅਨੰਦ ਹੈ।"

## ਦੇਹਾਂਤ

ਸੰਤਾਂ ਨੂੰ ਸੱਚ ਜੀਵਨ-ਮੁਕਤ ਜੋਗੀਆਂ ਵਾਂਗ ਆਪਣੇ ਅੰਤ-ਸਮੇਂ ਦਾ ਪਤਾ ਸੀ। ਪਹਿਲਾਂ ਹੀ ਆਪ ਨੇ ਸੰਗਤ ਨੂੰ ਤੇ ਘਰ ਵਾਲਿਆਂ ਨੂੰ ਸਦ ਕੇ ਦਸ ਦਿਤਾ ਸੀ ਕਿ ਅਸਾਂ ਫਲਾਣੇ ਦਿਨ ਚੜ੍ਹਾਈ ਕਰ ਜਾਣੀ ਹੈ। ਜਦੋਂ ਚੜ੍ਹਾਈ ਕਰਨੀ ਸੀ, ਸਾਰੇ ਪ੍ਰਵਾਰ ਨੂੰ ਤੇ ਬਾਹਰ ਗਏ ਹੋਏ ਆਪਣੇ ਪੁਤ੍ਰ ਦੇਵਾ ਸਿੰਘ ਨੂੰ ਵੀ ਸਦ ਲਿਆ। ਕਹਿਣ ਲਗੇ ਹੁਣ ਸ੍ਰੀਰ ਥੋੜੇ ਦਿਨਾਂ ਦਾ ਪ੍ਰਾਹੁਣਾ ਹੈ। ਬੱਸ, ਸ੍ਰੀਰ ਢਿਲਾ ਹੋ ਗਿਆ ਤਾਂ ਆਪ ਦੇ ਸਪੁੱਤਰ ਹਰਨਾਮ ਸਿੰਘ ਤੇ ਦੇਵਾ ਸਿੰਘ ਨੇ ਆਪ ਦੀ ਬੜੀ ਹੀ ਸੇਵਾ ਕੀਤੀ, ਅੰਤ ਇਕ ਦਿਨ ਉਨੀਂਦਰੇ ਦੇ ਕਾਰਨ ਦੇਵਾ ਸਿੰਘ ਸੌਂ ਗਿਆ ਤੇ ਥੋੜੀ ਦੇਰ ਪਿਛੋਂ ਐਉਂ ਮਾਲੂਮ ਹੋਇਆ ਕਿ ਉਸਨੂੰ ਕੋਈ ਸਿਖ ਜਗਾਉਂਦਾ ਹੈ। ਦੇਵਾ ਸਿੰਘ ਉਠਕੇ

# ਮਹਾਨ ਆਤਮਾਂ ਸੰਤ ਮਿਤ ਸਿੰਘ ਜੀ

(ਵਲੋਂ ਪ੍ਰੀਤਮ ਸਿੰਘ 'ਪੰਛੀ')

ਜਿਨ੍ਹਾਂ ਪੁਰਸ਼ਾਂ ਨੇ ਪੂਰਬਲੇ ਜਨਮ ਵਿਚ ਸ਼ੁਭ ਕਰਮ ਕੀਤੇ ਹੁੰਦੇ ਹਨ ਤੇ ਪ੍ਰਮੇਸ਼ਰ-ਭਗਤੀ ਕੀਤੀ ਹੁੰਦੀ ਹੈ, ਅਕਾਲ ਪੁਰਖ ਦੇ ਚਰਨਾਂ ਨਾਲ ਪ੍ਰੀਤੀ ਲਾਈ ਹੁੰਦੀ ਹੈ, ਓਹ ਚੋਲਾ ਬਦਲਕੇ ਜਦ ਵੀ ਇਸ ਸੰਸਾਰ ਵਿਚ ਔਂਦੇ ਹਨ, ਭੁਲੇ ਭਟਕੇ ਲੋਕਾਂ ਨੂੰ ਸਚਾ ਮਾਰਗ ਦ੍ਰਿੜ੍ਹੌਂਦੇ ਹਨ। ਭੈੜੇ ਕਰਮਾਂ, ਪਾਪ ਅਪਰਾਧਾਂ ਵਲੋਂ ਹਟਾਕੇ ਇਕ ਸਰਬ ਸ਼ਕਤੀਵਾਨ ਈਸ਼੍ਵਰ ਦਾ ਨਾਮ ਜਪੌਂਦੇ ਹਨ। ਦੁਨੀਆਂ ਦੇ ਕਈ ਗੁਮਰਾਹ ਹੋਏ ਲੋਕ ਇਨ੍ਹਾਂ ਮਹਾਂ ਪੁਰਸ਼ਾਂ ਦੀ ਕਰਨੀ, ਇਨ੍ਹਾਂ ਦੇ ਅੰਮ੍ਰਿਤ ਉਪਦੇਸ਼ਾਂ ਤੇ ਮਜ਼ਾਕ ਉਡੌਂਦੇ ਹਨ, ਆਪਣਾ ਉੱਲੂ ਸਿਧ ਕਰਨ ਲਈ ਨਾਜਾਇਜ਼ ਤਰੀਕੇ ਅਖਤਿਆਰ ਕਰਦੇ ਹਨ। ਪਰ, ਜੇਹੜੇ ਈਸ਼ਵਰ-ਭਗਤੀ ਵਿਚ ਮਗਨ, ਅਪਣੇ ਆਦਸ਼ ਤੋਂ ਇਕ ਪੈਰ ਵੀ ਪਿਛਾਂਹ ਨ ਹਟਣ ਵਾਲੇ, ਇਰਾਦੇ ਦੇ ਦ੍ਰਿੜ੍ਹ ਹੁੰਦੇ ਹਨ, ਓਹ ਇਹਨਾਂ ਸੰਸਾਰੀ ਲੋਕਾਂ ਦੀਆਂ ਗਲਾਂ ਦੀ ਕੋਈ ਪ੍ਰਵਾਹ ਨਹੀਂ ਕਰਦੇ। ਆਪਣੀ ਧੁਨ ਵਿਚ ਮਸਤ ਚਲੇ ਜਾਂਦੇ ਹਨ। ਸਚਾ ਪੁਰਸ਼ ਹਮੇਸ਼ਾਂ ਕਾਮਯਾਬ ਹੋਇਆ ਕਰਦਾ ਹੈ। ਸਚਿਆਈ ਨੂੰ ਮਨਮੱਤੀ ਲੋਕਾਂ ਦੇ ਝੂਠੇ ਢੰਗ ਅਨਹੋਣੀਆਂ ਗਲਾਂ ਆਪਣੇ ਪਰਦੇ ਵਿਚ ਛੁਪਾ ਨਹੀਂ ਸਕਦੀਆਂ।

ਸਚਿਆਈ ਛਪ ਨਹੀਂ ਸਕਤੀ,<br>
ਬਨਾਵਟ ਕੇ ਅਸੂਲੋਂ ਸੇ।<br>
ਖੁਸ਼ਬੂ ਆ ਨਹੀਂ ਸਕਤੀ,<br>
ਕਭੀ ਕਾਗਜ਼ ਕੇ ਫੂਲੋਂ ਸੇ।

ਆਖਰ, ਸਚਿਆਈ, ਸਚਿਆਈ ਹੀ ਹੈ।

ਜਦ ਤੋਂ ਦੁਨੀਆਂ ਦੀ ਉਤਪਤੀ ਹੋਈ ਹੈ, ਹਮੇਸ਼ਾ ਈਸ਼ਵਰ ਦੇ ਲੋਕਾਂ ਨੂੰ ਆਪਣੇ ਅਸੂਲ ਤੋਂ ਗਿਰਾਉਣ ਲਈ ਮਨ-ਮੱਤੀ ਲੋਕ ਕੋਸ਼ਸ਼ ਕਰਦੇ ਆਏ ਹਨ, ਪਰ ਭਜਨ ਦੇ ਪ੍ਰਤਾਪ ਨੇ, ਪੂਰਨ ਪੁਰਖਾਂ ਦੇ ਤੇਜ ਨੇ ਉਨ੍ਹਾਂ ਦੀ ਕੋਈ ਕੋਸ਼ਸ ਸਫਲ ਨਹੀਂ ਹੋਣ ਦਿਤੀ। ਹਮੇਸ਼ਾਂ ਈਸ਼ਵਰ-ਭਗਤੀ ਕਰਨ ਵਾਲੇ ਲੋਕ ਵਿਜੇ ਪ੍ਰਾਪਤ ਕਰਦੇ ਆਏ ਹਨ।

ਇਸ ਘੋਰ ਕਲਿਜੁਗ ਵਿਚ ਸ੍ਰੀ ਸਤਿ-ਗੁਰੂ ਰਾਮ ਸਿੰਘ ਜੀ ਦੀ ਮੇਹਰ ਦਾ ਸਦਕਾ ਕਈ ਅਜੇਹੇ, ਕਰਨੀ ਦੇ ਪੂਰੇ, ਨਿਤਨੇਮੀ, ਭਜਨਾਨੰਦੀ, ਮਹਾਂ ਪੁਰਸ਼ਾਂ ਨੇ ਜਨਮ ਲਿਆ। ਜਿਨ੍ਹਾਂ ਦੇ ਉੱਚੇ ਤੇ ਸੁੱਚੇ ਆਦਸ਼ਕ ਜੀਵਨਾਂ ਨੇ ਨਾਮਧਾਰੀ ਪੰਥ ਦਾ ਅਮਲੀ ਪ੍ਰਚਾਰ ਕੀਤਾ। ਇਸਦੇ ਲੋਕ ਪ੍ਰਲੋਕ ਸਫਲਾ ਕਰਨ ਵਾਲੇ ਅਸੂਲਾਂ ਨੂੰ ਦੁਨੀਆਂ ਵਿਚ ਪਰਚਾਰਿਆ।

ਇਨ੍ਹਾਂ ਪੂਜਯ ਵਯਕਤੀਆਂ ਵਿਚ ਹੀ

---

ਮੰਜੇ ਪਾਸ ਗਿਆ ਤੇ ਸੰਤ ਕਹਿਣ ਲਗੇ ਸਾਡੇ ਮੰਜੇ ਤੋਂ ਫਾਲਤੂ ਕਪੜੇ ਚੁਕ ਲੌ ਤੇ ਸਾਡਾ ਸ੍ਰੀਰ ਸਿਧਾ ਕਰਕੇ ਲਿਟਾ ਦਿਓ, ਤਾਂ ਏਸੇ ਤਰਾਂ ਹੀ ਕੀਤਾ ਗਿਆ। ਬੱਸ ਉਸੇ ਵੇਲੇ ਸਰੀਰ ਸ਼ਾਂਤ ਹੋ ਗਿਆ। ਬਾਬਾ ਜੀ ੯੪ ਸਾਲ ੭ ਮਹੀਨੇ ੫ ਦਿਨ ਦੀ ਆਯੂ ਭੋਗਕੇ ੪ ਅਸੂ ਸੰਮਤ ੧੯੯੫ ਬਿਕ੍ਰਮੀ ਨੂੰ ਸਚਖੰਡ ਵਲ ਚਾਲੇ ਪਾ ਗਏ।

ਇਕ ਪੂਰਨ ਮਹਾਂ ਪੁਰਸ਼ ਸੰਤ ਮਿੱਤ ਸਿੰਘ ਜੀ ਹੋਏ ਹਨ।

ਆਪ ਜੀ ਦਾ ਜਨਮ ਪਿੰਡ ਜਿਉਣ ਭਿੰਡਰ, ਜ਼ਿਲਾ ਸਿਆਲ ਕੋਟ ਵਿਖੇ ਬਾਬਾ ਨੰਦ ਸਿੰਘ ਜੀ ਦੇ ਗ੍ਰਹਿ ੧੯੧੪-੧੫ ਵਿਚ ਹੋਇਆ। ਆਪ ਜੀ ਦਾ ਮੁੱਢ ਤੋਂ ਹੀ ਸਾਧੂ-ਸੁਭਾ ਸੀ। ੨੦-੨੨ ਸਾਲ ਦੀ ਆਯੂ ਵਿਚ ਇਕ ਪੂਰਨ ਸੰਤ ਬਾਬਾ ਛੋਨਿਆਂ ਵਾਲਿਆਂ ਕੋਲੋਂ ਭਜਨ ਪੁਛਿਆ। ਕੁਝ ਅਰਸਾ ਤਾਂ ਪਿੰਡ ਵਿਚ ਰਹਿਕੇ ਹੀ ਖੇਤੀ ਬਾੜੀ ਦਾ ਕੰਮ ਕਰਦੇ ਰਹੇ। ਫਿਰ ਗੋਰ-ਮਿੰਟ ਵਲੋਂ ਲਾਇਲਪੁਰ ਦੇ ਇਲਾਕੇ ਵਿਚ ਆਪ ਜੀ ਨੂੰ ਮੁਰੱਬੇ ਮਿਲ ਗਏ। ਓਥੇ ਜਾਕੇ ਨਿਵਾਸ ਕਰ ਲਿਆ।

ਨਿਤਨੇਮ ਵਿਚ ਬੜੇ ਪੱਕੇ ਸਨ। ਸਵਾ ਪਹਿਰ ਰਾਤ ਰਹਿੰਦੀ ਜਾਗਣਾ, ਜੰਗਲ ਜਾਕੇ ਦਾਤਨ ਕਰਨੀ ਤੇ ਇਸ਼ਨਾਨ ਕਰਨਾ, ਗੁਰਬਾਣੀ ਦਾ ਪਾਠ ਕਰਨਾ। ਰਿੱਧੀਆਂ ਸਿੱਧੀਆਂ ਆਪ ਦੇ ਪੈਰ ਚੁੰਮਦੀਆਂ ਸਨ।

ਇਕ ਵੇਰਾਂ ਦਾ ਜ਼ਿਕਰ ਹੈ, ਕਿ ਗਣੇਸ਼ਾ ਸਿੰਘਨਾਮੀ ਆਪਜੀਦਾਸੇਵਕ ਚਵਿੰਡੇ ਨੌਕਰ ਸੀ। ਆਪ ਆਪਣੇ ਜਥੇ ਸਹਿਤ ਚਵਿੰਡੇ ਪਧਾਰੇ। ਗਣੇਸ਼ਾ ਸਿੰਘ ਨੇ ਬੜੇ ਪ੍ਰੇਮ ਨਾਲ ਸੇਵਾ ਕੀਤੀ। ਆਪ ਜੀ ਨੇ ਬਚਨ ਕੀਤਾ ਕਿ–'ਤੂੰ ਬੜਾ ਸੇਠ ਹੋਵੇਂਗਾ।'

ਕੁਝ ਚਿਰ ਪਾ ਕੇ ਗਣੇਸ਼ਾ ਸਿੰਘ ਦੀ ਦਿੱਲੀ ਬਦਲੀ ਹੋ ਗਈ, ਮਾਇਆ ਦਿਨੋਂ ਦਿਨ ਵਧਨ ਲਗੀ, ਥੋੜਿਆਂ ਦਿਨਾਂ ਵਿਚ ਹੀ ਮਾਲਾ-ਮਾਲ ਹੋ ਗਏ। ਆਪ ਜੀ ਦਾ ਬਚਨ ਹੂ-ਬਹੂ ਸੱਚ ਹੋ ਗਿਆ।

ਇਕ ਹੋਰ ਬੜੀ ਵਿਚਿਤ੍ਰ ਵਾਰਤਾ ਹੈ, ਸ੍ਰ: ਸੁੰਦਰ ਸਿੰਘ ਜੀ ਮਾਨਾਂ ਵਾਲੀਏ ਇਕ ਵੇਰਾਂ ਬੀਮਾਰੀ ਦੀ ਹਾਲਤ ਵਿਚ ਆਪ ਜੀ ਕੋਲ ਆਏ,ਆਕੇ ਅਰਜ਼ ਕੀਤੀ–ਸੰਤ ਜੀ! ਸਰੀਰ ਨੂੰ ਬੜਾ ਕਸ਼ਟ ਹੈ,ਮੇਹਰ ਕਰੋ, ਦੁਖ ਦੀ ਨਵਿਰਤੀ ਹੋਵੇ। ਸੰਤਾਂ ਨੇ ਕਿਹਾ ਕਿ 'ਆਪਣੀਆਂ ਸਾਰੀਆਂ ਚਾਬੀਆਂ ਸਾਨੂੰ ਦੇ ਦਿਓ। ਸ੍ਰ: ਸਾਹਿਬ ਨੇ ਚਾਬੀਆਂ ਸੰਤਾਂ ਅਗੇ ਧਰ ਦਿਤੀਆਂ, ਸ੍ਰ: ਸੁੰਦਰ ਸਿੰਘ ਜੀ ਦਿਨਾਂ ਵਿਚ ਹੀ ਅਰੋਗ ਹੋ ਗਏ।

ਏਸਤਰਾਂ ਆਪਣੀ ਜ਼ਿੰਦਗੀ ਵਿਚ ਕਈ ਅਲੌਕਿਕ ਕੌਤਕ ਕੀਤੇ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਮਿਸ਼ਨ ਦਾ ਅਮਲੀ ਪ੍ਰਚਾਰ ਕੀਤਾ। ਅੰਤਮ ਸੁਆਸਾਂ ਤਕ ਨਿਤ-ਨੇਮ ਨੂੰ ਨਿਭਾਇਆ।

ਕੋਈ ੭੦–੭੨ ਸਾਲ ਦੀ ਆਯੂ ਭੋਗ ਕੇ ਪ੍ਰਲੋਕ ਗਮਨ ਕਰ ਗਏ।

## ਇਕ ਰੁਬਾਈ

ਸੰਤਾਂ ਦੀਆਂ ਨੇ ਗੁਝੀਆਂ ਰਮਜ਼ਾਂ,
ਵਿਰਲਾ ਕੋਈ ਜਾਣੇ।
ਜਿਸ ਨੂੰ ਛੁਹ ਪ੍ਰਾਪਤ ਹੋਵੇ,
ਜੀਵਨ ਓਹੋ ਮਾਣੇ।
ਬਿਨ ਛੁਹ ਤੋਂ ਅਸੀਂ ਊਣੇ ਫਿਰੀਏ,
ਦਰ-ਦਰ ਠੇਡੇ ਖਾਂਦੇ;
ਸੰਤ ਮਿਲਣ, ਮਨ ਸ਼ਾਂਤ ਹੋਂਵਦਾ,
ਖੁਸ਼ੀ ਰਹੀਏ ਵਿਚ ਭਾਣੇ।

[ਪ੍ਰੀਤਮ ਸਿੰਘ ਪੰਛੀ

---

## ਪਿਆਰੇ ਪਾਠਕ!

ਜੇ ਅਜਿਹੇ ਸ਼ਾਨਦਾਨ ਨੰਬਰ ਹਰ ਵਰ੍ਹੇ ਪੜ੍ਹਕੇ ਅਨੰਦ ਲੈਣਾ ਚਾਹੁੰਦੇ ਹੋ ਤਾਂ ਸਤਿ-ਜੁਗ ਦੇ ਪੱਕੇ ਗ੍ਰਾਹਕ ਬਣ ਜਾਓ।

–:o:–

# ਸੰਤ ਮਹਿਤਾਬ ਸਿੰਘ ਜੀ ਗਿੱਲ

( ਗਿਆਨੀ ਲਾਭ ਸਿੰਘ ਜੀ )

ਅਕਾਲ ਪੁਰਖ ਦੇ ਅਟੱਲ ਤੇ ਅਮੁੱਕ ਨਿਯਮਾਂ ਵਿਚੋਂ ਇਕ ਏਹ ਭੀ ਨਿਯਮ ਹੈ ਕਿ ਸੰਸਾਰ ਦੇ ਪਦਾਰਥਾਂ ਵਿਚੋਂ ਜੇਹੜੇ ਪਦਾਰਥ ਬੜੀ ਉੱਚਤਾ ਰਖਦੇ ਹਨ, ਵਿਦਵਾਨ ਪੁਰਸ਼ਾਂ ਨੇ ਜਿਨ੍ਹਾਂ ਨੂੰ ਅਮੋਲਕ ਤੇ ਦੁਰਲੱਭ ਦਸਿਆ ਹੈ, ਓਹ ਦੇਖਣ ਵਿਚ ਵਿਰਲੇ ਹੀ ਔਂਦੇ ਹਨ ਕਿਉਂਕਿ ਓਹ ਪਦਾਰਥ ਸੰਸਾਰ ਵਿਚ ਬਿਲਕੁਲ ਘੱਟ ਹਨ, ਉਹਨਾਂ ਦੇ ਤਿਆਰ ਕਰਨ ਵਿਚ ਪ੍ਰਕ੍ਰਿਤੀ ਦੇ ਕਈ ਸਾਲ ਲਗਦੇ ਹਨ। ਉਦਾਹਰਣ ਵਜੋਂ ਇਹ ਹੀ ਲੈ ਲਓ ਕਿ ਪੱਥਰਾਂ ਦੀ ਜਾਤੀ ਵਿਚ ਹੀਰਾ ਪੈਦਾ ਹੋਂਦਾ ਹੈ। ਇਹਦਾ ਨਾਮ ਤੇ ਹਰ ਕੋਈ ਜਾਣਦਾ ਏ, ਪਰ ਦੇਖਣ ਵਿਚ ਕਿਸੇ ਭਾਗਾਂ ਵਾਲੇ ਪੁਰਸ਼ ਦੇ ਹੀ ਹਿੱਸੇ ਔਂਦਾ ਹੈ। ਦੁਨੀਆਂ ਵਿਚ ਬ੍ਰਿਛ ਤੇ ਅਨਗਿਣਤ ਹਨ ਪਰ ਚੰਦਨ ਬ੍ਰਿਛ ਘਟ ਹੀ ਮਿਲਦਾ ਹੈ। ਏਸੇ ਤਰਾਂ ਸੰਸਾਰ ਵਿਚ ਪੰਛੀ ਪ੍ਰਿੰਦੇ ਤਾਂ ਬਹੁਤ ਹਨ, ਪਰ ਹੰਸ ਕਿਤੇ ਮਾਨ ਸਰੋਵਰ ਤੇ ਹੀ ਮਿਲਦਾ ਹੈ। ਇਉਂ ਹੀ ਮਨੁਖਾਂ ਵਿਚ ਪਾਪੀ, ਅਪਰਾਧੀ, ਕਾਮੀ, ਕਰੋਧੀ ਸਾਨੂੰ ਅਨਗਿਣਤ ਮਿਲਣਗੇ, ਪਰ ਮਹਾਂ ਪੁਰਸ਼, ਸੰਤ ਭਗਤ ਜਨ ਘਟ ਹੀ ਮਿਲਦੇ ਹਨ। ਏਹਨਾਂ ਦੇ ਅਮਲੀ ਜੀਵਨ ਦਾ ਹੂ-ਬਹੂ ਨਕਸ਼ਾ ਖਿੱਚਣਾਂ ਤਾਂ ਅਸੰਭਵ ਹੈ, ਪਰ ਜੇ ਇਨ੍ਹਾਂ ਦੇ ਕਾਰਨਾਮਿਆਂ ਨਾਲ ਇਤਹਾਸ ਨਾ ਲਿਖੇ ਜਾਂਦੇ, ਤਾਂ ਮਨੁੱਖ ਜਾਤੀ ਪਸ਼ੂਆਂ ਢੋਰਾਂ ਵਾਂਗ ਲੜਭਿੜਕੇ ਖਤਮ ਹੋਈ ਹੁੰਦੀ। ਕੋਈ ਭੀ ਸੁਖ ਦਾ ਸਾਧਨ ਦਿਖਾਈ ਨਾ ਦਿੰਦਾ। ਚੌਹੀ ਪਾਸੀਂ ਹਨੇਰਾ ਹੀ ਹਨੇਰਾ ਨਜ਼ਰ ਔਂਦਾ।

ਖ਼ੂਨੀ, ਕਾਤਲਾਂ, ਡਾਕੂਆਂ ਤੇ ਚੋਰਾਂ ਦੇ ਨਾਪਾਕ ਜੀਵਨ ਨੂੰ ਪਲਟਾਕੇ ਦੇਵਤੇ ਬਣਾ ਦੇਣਾ ਸੰਤਾਂ ਦਾ ਹੀ ਕੰਮ ਹੈ। ਸੰਤ ਜਨ ਇਕ ਨੂੰ ਨਹੀਂ, ਹਜ਼ਾਰਾਂ ਨੂੰ ਮਲਾਹ ਬਣਕੇ ਭਵ–ਸਾਗਰ ਤੋਂ ਪਾਰ ਕਰ ਦੇਂਦੇ ਹਨ। ਸੰਤਾਂ ਦੀ ਚਰਨ ਧੂੜ ਦੀ ਪ੍ਰਸ਼ੰਸਾ ਗੁਰਬਾਣੀ ਵਿਚ ਕਥਨ ਕੀਤੀ ਗਈ ਹੈ।

"ਮੰਤ੍ਰੰ ਰਾਮ ਰਾਮ ਨਾਮੰ ਧਿਆਨੰ ਸਰਬਤ੍ਰ ਪੂਰਨਹ। ਗਿਆਨੰ ਸਮ ਦੁਖ ਸੁਖੰ ਜੁਗਤਿ ਨਿਰਮਲ ਨਿਰਵੈਰਣਹ। ਦਇਆਲੰ ਸਰਬਤ੍ਰ ਜੀਆ ਪੰਚ ਦੋਖ ਬਿਵਰਜਤਹ। ਭੋਜਨੰ ਗੋਪਾਲ ਕੀਰਤਨੰ ਅਲਿਪ ਮਾਇਆ ਜਲ ਕਮਲ ਰਹਤਹ। ਉਪਦੇਸੰ ਸਮ ਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ। ਪਰ ਨਿੰਦਾ ਨਹ ਸ੍ਰੋਤ ਸ੍ਰਵਣੰ ਆਪ ਤਿਆਗਿ ਸਗਲ ਰੇਣੁਕਹ। ਖਟ ਲਖ੍ਹਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ। (ਸਹਸਕ੍ਰਿਤੀ)

ਅਜਿਹੇ ਮਹਾਂ ਪੁਰਸ਼ਾਂ ਦੀ ਸ਼੍ਰੇਣੀ ਵਿਚੋਂ ਸ੍ਰੀਮਾਨ ਸੰਤ ਮਹਿਤਾਬ ਸਿੰਘ ਜੀ ਹੋਏ ਹਨ। ਏਹਨਾਂ ਦਾ ਜਨਮ ਸੰਮਤ ੧੯-੩੪ ਬਿ:ਦੇ ਕਰੀਬ ਪਿੰਡ ਦਾਤੇ ਵਾਲ, ਜ਼ਿਲਾ ਸਿਆਲਕੋਟ, ਜ਼ਿਮੀਦਾਰਾਂ ਦੇ ਘਰਾਣੇ ਵਿਚ ਹੋਇਆ। ਆਪ ੧੬ ਸਾਲ ਦੀ ਉਮਰ ਵਿਚ ਹੀ ਘਰੋਂ ਨਿਕਲ ਤੁਰੇ। ਲਹੌਰ ਆਦਿ ਸ਼ਹਿਰਾਂ ਵਿਚ ਹੁੰਦੇ ਹੋਏ ਪਿੰਡ ਗਿੱਲ ਚੱਕ ੧੧੪ ਵਿਚ ਆਣ ਨਿਵਾਸ ਕੀਤਾ।

ਉਹਨਾਂ ਦਿਨਾਂ ਵਿਚ ਭਾਈ ਪ੍ਰੇਮ ਸਿੰਘ ਜੀ ਗੁਰਦੁਆਰੇ ਗ੍ਰੰਥੀ ਦਾ ਕੰਮ ਕਰਿਆ ਕਰਦੇ ਸਨ। ਉਹਨਾਂ ਪਾਸੋਂ ਹੀ ਆਪ ਜੀ ਨੇ ਅੰਮ੍ਰਿਤ ਪਾਨ ਕੀਤਾ ਤੇ ਗੁਰਮੁਖੀ ਅੱਖਰ ਪੜ੍ਹਨੇ ਸ਼ੁਰੂ ਕਰ ਦਿਤੇ। ਥੋੜੇ ਅਰਸੇ ਵਿਚ ਹੀ ਚੰਗੇ ਅਖੰਡ ਪਾਠੀ ਹੋ ਗਏ। ਆਪ ਜ਼ਬਾਨ ਦੇ ਬੜੇ ਮਿੱਠੇ ਸਨ। ਆਪ ਦੀ ਪੁਸ਼ਾਕ ਬੜੀ ਸਾਦੀ ਹੁੰਦੀ ਸੀ। ਜੇਹੜਾ ਵੀ ਇਕ ਵਾਰ ਦ੍ਰਸ਼ਨ ਪਰਸ ਲੈਂਦਾ ਸੀ, ਮੋਹਿਆ ਜਾਂਦਾ ਸੀ। ਆਪਨੇ ਜਵਾਨੀ ਦੀ ਅਵਸਥਾ ਜਤ ਸਤ ਵਿਚ ਪੂਰਨ ਰਹਿਕੇ ਬਤੀਤ ਕੀਤੀ। ਪਿੰਡ ਦੇ ਦੱਖਣ ਵਾਲੇ ਪਾਸੇ ਸੂਏ ਦੇ ਕੰਢੇ ਕਬਰ ਢਾਹਕੇ ਸਾਫ ਕਰ ਦਿਤੀ ਤੇ ਥੋੜੇ ਚਿਰ ਵਿਚ ਹੀ ਬੜਾ ਸੁੰਦਰ ਬਗੀਚਾ ਤਿਆਰ ਕਰ ਲਿਆ। ਕਠਿਨ ਪ੍ਰੀਸ਼ਰਮ ਨਾਲ ਇਕ ਆਲੀਸ਼ਾਨ ਗੁਰਦੁਆਰਾ ਬਣਾ ਲਿਆ। ਨਿਤ ਕਰਮ ਸ਼ੁਰੂ ਹੋ ਗਿਆ, ਮਹਿਮਾ ਸੁਣ ਸੁਣਕੇ ਦੂਰੋਂ ਸਾਧ ਸੰਤ ਔਣ ਲੱਗੇ। ਸੰਤਾਂ ਨੇ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਨਾਮ ਅਭਿਆਸ ਕਰਨਾ ਤੇ ਸੰਗਤਾਂ ਨੂੰ ਅੰਮ੍ਰਿਤ ਰੂਪੀ ਉਪਦੇਸ਼ ਨਾਲ ਨਿਹਾਲ ਕਰਨਾ। ਗੁਰੂ ਕਾ ਲੰਗਰ ਜਾਰੀ ਕਰ ਦਿਤਾ, ਜਿਥੋਂ ਅਨਾਥ ਮਜ਼ਲੂਮ ਤੇ ਭੁਖੇ ਲੋਕਾਂ ਨੂੰ ਪ੍ਰਸ਼ਾਦਾ ਮਿਲਨ ਲੱਗਾ। ਜਿਸ ਦਿਨ ਕੋਈ ਸਾਧੂ ਨ ਔਣਾ ਤਾਂ ਸੰਤਾਂ ਨੇ ਅੱਡੀਆਂ ਚੁਕ ਚੁਕਕੇ ਰਾਹ ਵਲ ਦੇਖਨਾ। ਸੰਤਾਂ ਵਿਚ ਹੇਠ ਲਿਖੇ ਖ਼ਾਸ ਗੁਣ ਸਨ।

੧. ਵੰਡਕੇ ਛਕਨਾਂ,

੨. ਨਿਸ਼ਕਾਮ ਸੇਵਾ ਕਰਨੀ

੩. ਮਿਠਾ ਬੋਲਨਾ ਤੇ ਨਿਵ ਚਲਨਾ

੪. ਹਰ ਵੇਲੇ ਨਿਰਭੈ ਤੇ ਨਿਡਰ ਰਹਿਣਾ ਕਮਜ਼ੋਰਾਂ ਦੀ ਸਹੈਤਾ ਕਰਨੀ।

੫. ਗੁਰੂ ਘਰ ਦੀ ਨਿੰਦਾ ਕਰਨ ਵਾਲੇ ਨੂੰ ਸਮਝੌਣਾਂ ਕਿ ਭਾਈ! ਸਾਡਾ ਤੇ ਕੁਝ ਨਹੀਂ ਵਿਗੜਦਾ, ਤੇਰੀ ਹੀ ਜ਼ਬਾਨ ਖਰਾਬ ਹੁੰਦੀ ਹੈ।

੬. ਮਾਇਆ ਦਾ ਤਿਆਗ, ਜੇ ਕੋਈ ਦੇ ਜਾਵੇ ਤਾਂ ਓਹ ਲੰਗਰ ਵਿਚ ਪਾਦੇਣੀ।

੭. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਉੱਚੇ ਤੇ ਸੁੱਚੇ ਅਸੂਲਾਂ ਤੇ ਅਮਲ।

੮. ਭੁੱਲੇ ਭਟਕਦੇ ਲੋਕਾਂ ਨੂੰ ਸਦਾ ਹੀ ਸ਼ੁਭ ਉਪਦੇਸ਼ ਦੇਣਾ।

ਉਪਰ ਲਿਖੇ ਗੁਣ ਆਪ ਜੀ ਵਿਚ ਵਿਸ਼ੇਸ਼ ਸਨ ਆਪ ਸਦਾ ਇਸੇ ਧੁਨ ਵਿਚ ਮਗਨ ਰਹਿੰਦੇ ਸਨ ਕਿ ਸਾਰੀ ਧਰਤੀ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਝੰਡਾ ਬੁਲੰਦ ਹੋਵੇ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪਵਿਤ੍ਰ ਜਨਮ ਦਿਹਾੜਾ ਆਪਨੇ ਹੀ ਮਨੌਣ ਦਾ ਪਹਿਲੋਂ ਪਹਿਲ ਯਤਨ ਅਰੰਭ ਕੀਤਾ ਸੀ। ਆਪਨੇ ਅਪਣੀ ਆਯੂ ਵਿਚ ੨੪ ਸਾਲ ਸ੍ਰੀ ਸਤਿਗੁਰੂ ਜੀਦਾ ਜਨਮ ਉਤਸ਼ਵ ਮਨਾਯਾ। ਅਜ ਘਰ ੨ ਸਤਿਗੁਰਾਂ ਦਾ ਜਨਮ ਦਿਹਾੜਾ ਮਨਾਯਾ ਜਾ ਰਿਹਾ ਹੈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪ ਦੀ ਬੇਗਰਜ਼ ਤੇ ਨਿਸ਼ਕਾਮ ਸੇਵਾ ਦੇਖਕੇ ਆਪਨੂੰ ਜ਼ਿਲਾ ਸ਼ੇਖੂਪੁਰ ਦਾ ਸੂਬਾ ਨੀਯਤ ਕਰ ਦਿਤਾ। ਏਹ ਸੇਵਾ ਸੰਤ ਜੀ ਨੇ ਬੜੇ ਪ੍ਰੇਮ ਨਾਲ ਨਿਭਾਈ।

ਕੁਝ ਸਮਾਂ ਪਾਕੇ ਸੰਤਾਂ ਦੇ ਸਰੀਰ ਨੂੰ ਬੀਮਾਰੀ ਨੇ ਆ ਘੇਰਿਆ, ਅਖੀਰ ਆਪ ਕੁਝ ਅਰਸਾ ਬੀਮਾਰ ਰਹਿਕੇ ੨੫ ਕਤਕ ਸੰਮਤ ੧੯੯੬ ਨੂੰ ਏਸ ਪੰਚ ਭੂਤਕ ਸਰੀਰ ਨੂੰ ਤਿਆਗਕੇ ਸਚ ਖੰਡ ਜਾ ਵਿਰਾਜੇ।

# ਅਰਸ਼ੀ ਦਾਤਾ !

(ਵਲੋਂ–ਸ੍ਰ: ਚਰਨ ਸਿੰਘ ਜੀ "ਨਿਰਮਾਣ" ਬੀ. ਏ. ਸਰਗੋਧਾ)

ਹੈ ਸੰਤਾਂ ਦਾ ਜੀਵਨ ਨਿੰਮ੍ਰਤਾ, ਸਚਾਈ !
ਉਹ ਹਰ ਵਕਤ ਪੀਂਦੇ ਨੇ ਜਾਮੇ ਇਲਾਹੀ !
ਦੁਖ, ਸੁਖ ਦੋਹਾਂ ਨੂੰ ਸਮ ਕਰਕੇ ਜਾਣਨ;
ਹਨ ਉਪਕਾਰ ਕਰਦੇ ਤੇ ਨੇਕੀ ਭਲਾਈ !
ਚੰਨੋਂ ਵਧ ਸੀਤਲ, ਤੇ ਪੁੰਜ ਪਿਆਰ ਵਾਲੇ;
ਦੂਈ, ਦ੍ਵੈਤ, ਹੰਗਤਾ ਉਨ੍ਹਾਂ ਨੇ ਗਵਾਈ !
ਮੋਹ, ਮਾਇਆ ਗੁੱਸਾ ਉਨ੍ਹਾਂ ਦੇ ਨਾ ਨੇੜੇ;
ਉਨ੍ਹਾਂ ਨੂੰ ਨਾ ਦੁਨਿਆਵੀ ਚਿੰਤਾ ਹੈ ਕਾਈ !
ਰੱਬੀ ਰੰਗ ਦੇ ਵਿੱਚ ਸਦਾ ਮਗਨ ਰਹਿੰਦੇ;
ਇਹੋ ਉਨ੍ਹਾਂ ਲਈ ਹੈ ਸੇਵਾ, ਕਮਾਈ !
ਸਦਾ ਸ਼ਾਂਤ ਰਹਿਕੇ, ਉਹ ਨਿਤਨੇਮ ਕਰਦੇ;
ਪੁੜੀ 'ਨਾਮ' ਵਾਲੀ, ਉਨ੍ਹਾਂ ਲਈ ਦਵਾਈ !
ਲਖਾਂ ਕਸ਼ਟ ਜਾਲੇ, ਤੇ ਆਰਾਮ ਛਡੇ;
ਫਿਰ ਕਿਤੇ ਉਚੀ ਅਵਸਥਾ ਇਹ ਪਾਈ !
ਛਡ ਕੂੜਾ ਮਾਣਾ, ਤੇ "ਨਿਰਮਾਣ" ਹੋਏ;
ਅਰਸ਼ੀ–ਦਾਤ ਉਨ੍ਹਾਂ ਦੇ ਹਿੱਸੇ ਹੈ ਆਈ !



# ਸੰਤ-ਸੁੰਦਰ ਸਿੰਘ ਜੀ "ਮੰਜੀ ਤੋੜ"



('ਚਕ੍ਰਵਰਤੀ' ਜੀ ਦੀ ਲੇਖਨੀ ਅੰਕਿਤ)

ਆਪਦਾ ਜਨਮ ਮੰਜੀ ਤੋੜ, ਜਿਲਾ ਗੁਰਦਾਸ ਪੁਰ (ਡੇਹਰਾ ਬਾਬਾ ਨਾਨਕ ਦੇ ਨਜ਼ਦੀਕ) ਰਾਮਗੜ੍ਹੀਆ ਖਾਨ ਦਾਨ ਵਿਚ ਹੋਇਆ। ਆਪ ਆਪਣੇ ਸਮੇਂ ਦੇ ਬੜੇ ਸੁਚੱਜੇ ਕਾਰੀਗਰ ਸਨ। ਆਪ ਜੀ ਦੇ ਹਥ ਦੀ ਸਫਾਈ ਵੇਖਕੇ, ਵਾਟਰ ਲਾ ਅੰਗ੍ਰੇਜ਼ ਨੇ ਆਪ ਜੀ ਨੂੰ ਲਹੌਰ ਆਪਣੇ ਕੋਲ ਰਖ ਲਿਆ। ਆਪ ਹਥਾਂ ਨਾਲ ਕੰਮ ਕਰਦੇ ਪਰ ਦਿਲ ਸਦਾ ਆਪ ਜੀ ਦਾ ਕਿਸੇ ਦੂਜੀ ਦੁਨੀਆਂ ਵਿਚ ਹੀ ਰਹਿੰਦਾ। ਦਿਨ ਅਤੇ ਰਾਤ ਦਾ ਬਹੁਤ ਸਾਰਾ ਸਮਾਂ ਆਪ ਆਪਣੇ ਯਾਰ ਦੀ ਯਾਦ ਵਿਚ ਹੀ ਗੁਜ਼ਾਰਦੇ। ਦਸ ਦਿਨ ਕੰਮ ਕਰਕੇ ਫਿਰ ਅੰਦਰ ਬੈਠਕੇ ਭਜਨ ਕਰਨ ਲਗ ਜਾਣਾ। ਵਾਟਰਲਾ ਸਾਹਿਬ ਨੇ ਆਪ ਜੀ ਨੂੰ ਕਦੀ ਵੀ ਕੁਝ ਨਹੀਂ ਸੀ ਕਿਹਾ, ਕਿਉਂਕਿ ਏਹਨਾਂ ਦਸਾਂ ਦਿਨਾਂ ਵਿਚ ਆਪ ਕਾਫੀ ਕੰਮ ਕਰ ਦਿੰਦੇ ਸਨ। ਜਦ ਖਰਚ ਪਾਣੀ ਵਲੋਂ ਦੇਗਾਂ ਮਸਤਾਨੀਆਂ ਹੋਣੀਆਂ ਫਿਰ ਆਪ ਜੀ ਨੇ ਕੰਮ ਤੇ ਚਲੇ ਜਾਨਾ। ਆਪ ਨੂੰ ਕੰਮ ਤੇ ਆਇਆ ਵੇਖ, ਹਾਸੇ ਨਾਲ ਵਾਟਰ ਲਾ, ਅੰਗ੍ਰੇਜ਼ ਨੇ ਕਹਿਣਾਂ ਕੂਕਿਆ! ਸਗੋਂ ਆਟਾ ਖਤਮ ਹੋ ਗਿਆ ਹੈ। ਅੰਗ੍ਰੇਜ਼ ਆਪ ਤੇ ਬੜੀ ਭਾਵਨਾਂ ਰਖਦਾ ਸੀ।

ਵਡੇ ਦਿਨ ਆਏ। ਸਾਰੇ ਮਿਸਤ੍ਰੀਆਂ ਸਲਾਹ ਦਿਤੀ ਕਿ ਅੰਗ੍ਰੇਜ਼ ਨੂੰ ਡਾਲੀ ਦਈਏ। ਜਦ ਸੰਤਾਂ ਨੂੰ ਪੁਛਿਆ ਗਿਆ ਤਾਂ ਆਪ ਆਖਨ ਲਗੇ ਕਿ—ਵਡੇ ਦਿਨ ਵੀ ਏਹਨਾਂ ਦੇ ਤੇ ਡਾਲੀ ਵੀ ਏਹਨਾਂ ਨੂੰ ਅਸੀਂ ਦਈਏ। ਏਹਨਾਂ ਨੂੰ ਚਾਹੀਦਾ ਹੈ ਕਿ ਸਗੋਂ ਸਾਨੂੰ ਡਾਲੀ ਦੇਨ। ਏਹ ਗਲ ਜਦ ਅੰਗ੍ਰੇਜ਼ ਦੇ ਕੰਨੀ ਪਈ ਉਸਨੇ ਸਭਨਾਂ ਨੂੰ ਦੋ-ਦੋ ਰੁਪਯੇ ਡਾਲੀ ਵਜੋਂ ਦਿਤੇ। ਜਦ ਆਪ ਨੂੰ ਰੁਪੈਯੇ ਪੇਸ਼ ਕੀਤੇ ਗਏ ਤਾਂ ਆਪ ਜੀ ਨੇ ਧੰਨਵਾਦ ਸਹਿਤ ਵਾਪਸ ਕਰਦਿਆਂ ਹੋਇਆਂ ਕਿਹਾ ਕਿ—ਮੈਂ ਬਗੈਰ ਕੰਮ ਕੀਤੇ ਦੇ ਮੁਫਤ ਦੀ ਕੋਈ ਚੀਜ਼ ਲੈਕੇ ਖਾ ਨਹੀਂ ਸਕਦਾ ਏਹ ਮੇਰੇ ਪੀਰ—ਚੀਨੀ ਵਾਲੇ ਪਾਤਸ਼ਾਹ ਦਾ ਹੁਕਮ ਨਹੀਂ।

ਆਪ ਜੀ ਦੇ ਕਾਰਨਾਮੇ ਬੜੇ ਅਨੋਖੇ ਤੇ ਸੁਆਦਲੇ ਹਨ। ਜੇ ਓਹਨਾਂ ਦਾ ਵਰਨਨ ਕਰੀਏ ਤਾਂ ਬੜਾ ਵਿਸਥਾਰ ਹੋ ਸਕਦਾ ਹੈ। ਪਰ ਨਮੂਨੇ ਵਜੋਂ ਕੁਝ ਕੁ ਲਿਖਕੇ ਹੀ ਸੰਤੋਖ ਕਰਦਾ ਹਾਂ:—

ਜ੍ਹਾਮਣ ਨਗਰ ਮਾਝੇ (ਜ਼ਿਲਾ ਲਹੌਰ) ਦੇ ਵਸਨੀਕ ਮਾਸਟਰ ਸੁਹਾਵਾ ਸਿੰਘ ਜੀ, ਲਹੌਰ ਟੈਕਨੀਕਲ ਸਕੂਲ ਵਿਚ ਮਾਸਟ੍ਰ ਸਨ। ਆਪ ਕੱਟੜ ਸਿੰਘ ਸਭੀਏ ਸਨ ਅਤੇ ਨਾਮਧਾਰੀਆਂ ਨੂੰ ਫੁਟੀ ਅਖੇ ਵੀ ਵੇਖਣਾਂ ਪਸੰਦ ਨਹੀਂ ਸਨ ਕਰਦੇ। ਕਿਹਾ ਕਰਦੇ, ਜੇ

ਮੇਰਾ ਵਸ ਚਲੇ ਤਾਂ ਕੂਕਿਆਂ ਨੂੰ ਧਰਤੀ ਉਤੇ ਨ ਵਿਰਨ ਦਿਆ।

ਇਕ ਦਿਨ ਮਾਸਟਰ ਸੁਹਾਵਾ ਸਿੰਘ ਜੀ ਰਾਤੀਂ ਸੁਤੇ ਪਏ ਸਨ ਕਿ ਸੁਪਨੇ ਵਿਚ ਆਪ ਨੂੰ ਕਿਸੇ ਨਾਮਧਾਰੀ ਸੰਤ ਨੇ ਭਜਨ ਦਸ ਦਿਤਾ ਅਤੇ ਕਿਹਾ ਕਿ ਇਸਨੂੰ ਸਦਾ ਜਪਿਆ ਕਰ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਤੇ ਸ਼ਰਧਾ ਰਖਿਆ ਕਰ ਤੇਰਾ ਥਾਂ ਓਹੀ ਹੈ।

ਜਦ ਮਾਸਟਰ ਜੀ ਦੀ ਅਖ ਖੁਲ੍ਹੀ ਤਾਂ ਆਪ ਹੈਰਾਨ ਹੋਣ ਕਿ ਏਹ ਮੇਰੇ ਨਾਲ ਕੀ ਬੀਤੀ। ਜਿਨ੍ਹਾਂ ਨੂੰ ਮੈਂ ਆਪਣੇ ਦੁਸ਼ਮਣ ਸਮਝਦਾ ਸਾਂ ਅਤੇ ਜਿਨ੍ਹਾਂ ਦੇ ਸੁਪਨੇ ਵਿਚ ਦਰਸ਼ਨ ਕਰਨੇ ਵੀ ਮੈਂ ਮੁਨਾਸਬ ਨਹੀਂ ਸਾਂ ਸਮਝਦਾ, ਅਜ ਓਹਨਾਂ ਦੇ ਇਕ ਆਦਮੀ ਨੇ ਮੇਰੇ ਕੰਨ ਵਿਚ ਓਹਨਾਂ ਦਾ ਗੁਰਮੰਤ੍ਰ ਦਸਕੇ ਮੈਨੂੰ ਓਹਨਾਂ ਦੇ ਸਤਿਗੁਰੂ ਤੇ ਭਰੋਸਾ ਰਖਨ ਲਈ ਪ੍ਰੇਰਨਾਂ ਕੀਤੀ।

ਮਾਸਟਰ ਜੀ ਬੜੀ ਦੁਬਿਧਾ ਜੇਹੀ ਵਿਚ ਪੈ ਗਏ। ਆਖਣ ਮੈਨੂੰ ਕੂਕਿਆਂ ਦਾ ਭਜਨ ਦਸਿਆ, ਪਰ ਰਾਤੀਂ ਸੁਪਨੇ ਵਿਚ ਹੀ ਦਸਿਆ ਸੁਆਦ ਤੇ ਤਦ ਸੀ ਜੇ ਜਾਗਦੇ ਕੋਲ ਕੋਈ ਔਂਦਾਂ ਫਿਰ ਮੈਂ ਉਸਨੂੰ ਪਤਾ ਦਸਦਾ।

ਆਖਣ ਨੂੰ ਤੇ ਏਹ ਗਲਾਂ ਮਾਸਟਰ ਜੀ ਆਖੀਂ ਜਾਣ ਪਰ ਦਿਲ ਹੁਣ ਕੁਝ ਕੁਝ 'ਘਾਊਂ ਮਾਊਂ' ਜੇਹਾ ਹੁੰਦਾ ਜਾਇ ਅਤੇ ਆਪਣੇ ਆਪ ਹੀ ਰਾਤੀਂ ਸੁਪਨੇ ਵਿਚ ਦਸੇ ਹੋਏ ਮੰਤ੍ਰ ਨੂੰ ਰਸਨਾਂ ਉਚਾਰਨ ਕਰੀ ਜਾਇ, ਬੜੇ ਪ੍ਰੇਸ਼ਾਨ ਹੋਨ। ਬੜਾ ਯਤਨ ਕਰਨ ਕਿ ਕਿਵੇਂ ਇਸਦੀ ਯਾਦ ਨ ਆਏ ਪਰ ਹੁਣ ਤੇ ਏਹ ਭੁਲੇ ਹੀ ਨਾਂ। ਕਦੀ ਕਦੀ ਆਖਨ– ਗਲ ਤੇ ਮਾੜੀ ਨਹੀਂ, ਗੁਰਮੰਤ੍ਰ ਓਹੀ ਹੈ। ਪਰ ਮੈਂ ਕੂਕਿਆਂ ਦੇ ਗੁਰੂ ਤੇ ਭ੍ਰੋਸਾ ਨਹੀਂ ਰਖ ਸਕਦਾ। ਫਿਰ ਆਖਨ ਕਿ ਜੇ ਕਦੀ ਓਹ, ਜੇਹੜਾ ਸੁਪਨੇ ਵਿਚ ਮਿਲਿਆ ਸੀ ਜਾਗਦਿਆਂ ਆ ਗਿਆ, ਫਿਰ ਮੈਂ ਕੀ ਕਰਾਂਗਾ ਉਸ ਅਗੇ ਮੇਰੀ ਕੋਈ ਪੇਸ਼ ਨਹੀਂ ਜਾਣੀਂ।

ਤਦੇ ਖਬਰ ਜੇ ਇਕ ਦਿਨ ਸੰਤ ਮਾਸਟਰ ਸੁਹਾਵਾ ਸਿੰਘ ਦਾ ਨਾਂ ਪੁਛਦੇ ਸਕੂਲ ਵਿਚ ਹੀ ਨ ਆ ਗਏ? ਮਾਸਟਰ ਜੀ ਵੇਖ ਕੇ ਕੰਬ ਗਏ। ਆਪ ਜੀ ਨੇ ਬੜੇ ਪਿਆਰ ਨਾਲ ਕਿਹਾ ਕਿ–ਡਰੋ ਨਾ ਸਾਨੂੰ ਅਕਾਲ ਪੁਰਖ ਨੇ ਤੁਹਾਡੇ ਲਈ ਹੀ ਭੇਜਿਆ ਹੈ, ਉਸਦਾ ਪਾਵਨ ਸੰਦੇਸ਼ ਇਕ ਮਹੀਨੇ ਨੂੰ ਆਕੇ ਸੁਣਾਵਾਂਗੇ।

ਏਹ ਆਖ ਜਿਧਰੋਂ ਆਏ ਸਨ, ਵਗੋ–ਤਗੀ ਓਧਰ ਨੂੰ ਹੀ ਚਲੇ ਗਏ। ਮਾਸਟਰ ਜੀ ਹੈਰਾਨ ਪ੍ਰੇਸ਼ਾਨ ਖਲੋਤੇ ਰਹੇ। ਕਿਥੇ ਤੇ ਸਲਾਹ ਕਰਦੇ ਸਨ ਕਿ–ਜੇ ਕਦੀ ਓਹ ਦਿਨ ਵਿਚ ਮਿਲ ਪੈਣ ਫਿਰ ਦਸਾਂ ਪਤਾ। ਪਰ ਅਜ ਦਿਨ ਵਿਚ ਓਹੀ ਆਏ, ਜਿਨ੍ਹਾਂ ਸੁਪਨੇ ਵਿਚ ਦਰਸ਼ਨ ਦਿਤਾ ਸੀ। ਜਿਨਾਂ ਨੂੰ ਅਜ ਪ੍ਰਤੱਖ ਵੇਖਕੇ ਮਾਸਟਰ ਜੀ ਬੋਲ ਹੀ ਨ ਸਕੇ, ਸਗੋਂ ਹੁਨ ਤੇ ਦਿਲ ਵਿਚ ਧੂਹ ਜੇਹੀ ਪਏ ਕਿ ਓਹ ਮਹੀਨਾਂ ਜਲਦੀ ਆ ਜਾਇ ਤਾਂ ਚੰਗਾ ਹੈ। ਇਉਂ ਹੀ ਮਹੀਨਾ ਮਾਸਟਰ ਜੀ ਨੇ ਸੰਤਾਂ ਦੀ ਇੰਤ੍ਜ਼ਾਰ ਕਰਦਿਆਂ ਪੂਰਾ ਕੀਤਾ। ਮਹੀਨੇ ਮਗਰੋਂ ਆਕੇ ਸੰਤਾਂਨੇਮਾਸਟਰ ਸੁਹਾਵਾ ਸਿੰਘ ਦੇ ਕੰਨ ਵਿਚ 'ਗੁਰੂਮੰਤ੍ਰ' ਦਸ ਦਿਤਾ। ਅਤੇ ਕਿਹਾ ਸੁਆਸ ਸੁਆਸ ਜਪਿਆ ਕਰ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ੧੨ਵੇਂ ਪਾਤਸ਼ਾਹ ਦੇ ਚਰਨਾਂ ਤੇ ਨਿਸਚਾ

ਰਖਿਆ ਕਰ, ਤੇਰਾ ਰਾਖਾ ਓਹੀ ਹੈ।

ਇਕ ਦਿਨ ਫਿਰ ਆਕੇ ਆਖਨ ਲਗੇ ਕਿ ਅਜ ਤੋਂ ਮਾਸ-ਸ਼ਰਾਬ ਦਾ ਤਿਆਗ ਕਰਦੇ ਅਤੇ ਸਾਦੇ ਬਸਤ੍ਰ ਪਾਇਆ ਕਰ। ਆਪਨੇ ਮਾਸਟ੍ਰ ਜੀ ਤੋਂ ਨੱਕ ਨਾਲ ਲਕੀਰਾਂ ਕਢਾਕੇ ਕਿਹਾ ਕਿ "ਤੇਰੀ ਖੋਟੇ ਕਰਮਾਂ ਦੀ ਰੇਖ ਮੇਟ ਦਿਤੀ ਹੈ।"

ਉਸ ਦਿਨ ਤੋਂ ਮਾਸਟ੍ਰ ਜੀ ਪਕੇ ਨਾਮ-ਧਾਰੀ ਬਣ ਗਏ ਅਤੇ ਅਜ ਤੀਕਰ ਸ੍ਰੀ ਭੈਣੀ ਸਾਹਿਬ ਰਹਿਕੇ ਗੁਰੂ ਘਰ ਦੀ ਸ਼ਰਧਾ ਨਾਲ ਸੇਵਾ ਕਰ ਰਹੇ ਹਨ।

ਇਕ ਦਿਨ ਸੰਤ ਮੰਜੀ ਤੋੜ ਜੀ (ਪਿੰਡ ਦਾ ਨਾਂ ਮੰਜੀ ਤੋੜ ਹੋਣ ਕਰਕੇ ਆਪ ਇਸੇ ਨਾਂ ਨਾਲ ਸੱਦੇ ਜਾਂਦੇ ਸਨ) ਭਾਟੀ ਦਰਵਾਜ਼ੇ ਲਹੌਰ ਬੈਠੇ ਹੋਏ ਸਨ। ਇਕ ਈਸਰ ਸਿੰਘ ਨਾਮੀ ਤਾਰ ਬਾਬੂ ਆਪ ਨਾਲ ਝਗੜ ਪਿਆ ਆਖੇ—ਕੂਕੇ ਚੰਗਾ ਚੋਖਾ ਖਾਣ ਦੇ ਮਾਰੇ ਘਰੋ ਘਰੀ ਪਏ ਫਿਰਦੇ ਹਨ, ਏਹ ਭੌਂਦੂ ਟੋਲਾ ਹੈ, ਪਾਗਲਾਂ ਵਾਂਗ ਸਿਰ ਮਾਰਦੇ ਹਨ। ਸੁਆਦ ਤੇ ਤਦ ਏ ਨਾਂ, ਜੇ ਏਹ ਮੈਨੂੰ ਮਸਤਾਨਾਂ ਕਰ ਦੇਨ। ਏਹ ਗਲ ਅਜੇ ਬਾਬੂ ਜੀ ਦੇ ਮੂੰਹ ਵਿਚ ਹੀ ਸੀ ਆਪ ਨੇ ਝਟ ਬਾਬੂ ਜੀ ਦੇ ਕੰਨ ਵਿਚ ਭਜਨ ਦਸ ਦਿਤਾ। ਬਸ ਫਿਰ ਕੀ ਸੀ? ਬਾਬੂ ਜੀ ਮਸਤਾਨੇ ਹੋ ਗਏ। ਕੇਸ ਖੋਲ੍ਹ ਲਏ। ਤਿੰਨਦਿਨਤੀਕਏਹੀਹਾਲਤਰਹੀ। ਤੀਜੇ ਦਿਨ ਜਦ ਹੋਸ਼ ਪਰਤੀ ਤਾਂ ਬਾਬੂ ਜੀ ਨੇ ਅਪਣੀ ਭੁਲ ਦੀ ਮਾਫੀ ਮੰਗੀ। ਪਰ ਫਿਰ ਏਹ ਮਸਤੀ ਸਾਰੀ ਉਮਰ ਹੀ ਆਪਦੇ ਪਿਛੇ ਰਹੀ।

ਇਕ ਵਾਰ ਆਪ ਅਫ਼੍ਰੀਕਾ ਨੂੰ ਚਲੇ ਗਏ ਨਾ ਪਾਸ ਪੋਰਟ ਬਨਾਇਆ ਤੇ ਨਾਂ ਹੀ ਕਿਸੇ ਨੂੰ ਕੁਝ ਕਿਹਾ ਸੁਣਿਆਂ। ੧੯ ਦਿਨ ਜਹਾਜ ਵਿਚ ਰਹੇ। ਅੰਨ-ਜਲ ਕੁਝ ਵੀ ਅੰਗੀਕਾਰ ਨਾ ਕੀਤਾ। ਇਮੀਗ੍ਰੇਸ਼ਨ ਮਹਿਕਮੇ ਦੇ ਅਫ-ਸਰ ਨੇ ਆਪ ਨਾਲ ਬੜਾ ਚੰਗਾ ਸਲੂਕ ਕੀਤਾ ਅਤੇ ਸਾਧੂ ਜਾਣਕੇ ਅਫ੍ਰੀਕਾ ਉਤਰਨ ਦੀ ਆਗਿਆ ਦੇ ਦਿਤੀ।

ਇਕ ਸਿੰਘ ਸਭਾ ਵਿਚ ਦੀਵਾਨ ਲਗਾ ਹੋਇਆ ਸੀ ਆਪ ਮਸਤੀ ਵਿਚ ਆਕੇ ਆਖਨ ਲਗੇ ਕਿ—ਮੈਂ ਖੁਦ ਖੁਦਾ ਹਾਂ, ਮੈਂ ਗੁਰੂ ਗੋਬਿੰਦ ਸਿੰਘ ਹਾਂ—ਆਪ ਜੀ ਦੀ ਇਸ ਰਮਜ਼ ਨੂੰ ਨਾ ਸਮਝਦਿਆਂ ਹੋਇਆਂ ਇਕ ਸਿੰਘ ਸਭੀਏ ਭਰਾ ਨੇ ਆਪ ਜੀ ਨੂੰ ਕੇਸਾਂ ਤੋਂ ਫੜ ਲਿਆ ਕੇਸ ਖਿਚਕੇ ਕਿਹਾ—ਸ਼ਕਲ ਤੇ ਵੇਖੋ ਜਿਸਤ੍ਰਾਂ ਬਿੱਜੂ ਹੁੰਦਾ ਹੈ।"

ਸੰਤ ਉਸੇ ਮਸਤੀ ਵਿੱਚ ਆਕੇ ਆਖਣ ਲਗੇ ਕਿ ਜੇ ਤਾਂ ਗੁਰੂ ਗੋਬਿੰਦ ਸਿੰਘ ਬੋਲਦਾ ਸੀ ਤਾਂਤੇ ਜਿਨ੍ਹਾਂ ਹੱਥਾਂ ਨਾਲ ਕੇਸਾਂ ਦੀ ਬੇ-ਅਦਬੀ ਕੀਤੀ ਏ, ਕੱਲ੍ਹ ਨੂੰ ਏਹ ਨਹੀਂ ਰਹੇਗਾ, ਅਤੇ ਜੇ ਬਿੱਜੂ ਬੋਲਦਾ ਸੀ, ਤਾਂ ਕੋਈ ਕੁਛ ਵਿਗਾੜ ਨਹੀਂ ਸਕਦਾ।

ਅਗਲੇ ਦਿਨ ਓਹ ਸਜਨ ਕੰਮ ਤੇ ਗਿਆ। ਆਰੇ ਨਾਲ ਹੱਥ ਕੱਟਿਆ ਗਿਆ। ਫਿਰ ਤੇ ਆਕੇ ਸੰਤਾਂ ਦੀ ਸ਼ਰਨੀ ਪਿਆ, ਭੁੱਲ ਬਖਸ਼ਾਈ, ਭਜਨ ਪੁੜਕੇ ਨਾਮਧਾਰੀ ਬਣਿਆ। ਇਸਤ੍ਰਾਂ ਆਪਨੇ ਅਫ੍ਰੀਕਾ ਵਿੱਚ ਨਾਮ ਦਾਨ ਦੇ ਖੁਲ੍ਹੇ ਗੱਫੇ ਵਰਤਾਕੇ ਅਨੇਕਾਂ ਜੀਆਂ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਸਰਨ ਵਿੱਚ ਆਂਦਾ।

ਇੱਕ ਵਾਰ ਅੰਮ੍ਰਿਤਸਰ ਦੀਵਾਨ ਲਗਾ ਹੋਇਆ ਸੀ। ਸੰਤ, ਗੁਰੂਆਂ ਦੀ ਸ਼ਾਨ ਵਿੱਚ ਕੁਛ ਵਧ ਘਟ ਬੋਲ ਰਹੇ ਸਨ। ਸ੍ਰੀ ਮਾਨ ਬਾਬਾ ਸੁਹੇਲ ਸਿੰਘ ਜੀ ਦਰੋਗਾ, ਖੂੰਡਾ ਫੜਕੇ ਮਾਰਨ ਆਏ, ਜਦ ਸੁਹੇਲ

ਸਿੰਘ ਜੀ ਖੂੰਡਾ ਚੁਕਿਆ ਤਾਂ ਆਪ ਉਸੇ ਮਸਤਾਨੀ ਦਸ਼ਾ ਵਿਚ ਦੂ-ਦੂ ਕਰਕੇ ਬੜੀ ਕਾਹਲੀ ਨਾਲ ਆਖਣ ਲਗੇ ਕਿ– ਓਇ ਤੂੰ ਮੈਨੂੰ ਨਹੀਂ ਮਾਰ ਸਕਦਾ। ਸਚ ਮੁੱਚ ਸੁਹੇਲ ਸਿੰਘ ਜੀ ਦਾ ਖੂੰਡਾ ਓਥੇ ਦਾ ਓਥੇ ਟਿਕਿਆ ਰਿਹਾ, ਏਹ ਨਜ਼ਾਰਾ ਮੈਂ ਅਪਣੀ ਅੱਖੀਂ ਡਿੱਠਾ ਹੈ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸੁਹੇਲ ਸਿੰਘ ਜੀ ਨੂੰ ਸਦ ਕੇ ਆਖਣ ਲਗੇ– ਸੁਹੇਲ ਸਿੰਘ ਜੀ ਏਹਨਾਂ ਦੀ ਕੀ ਕਦਰ ਹੈ ਏਹ ਮੈਨੂੰ ਜਾਂ ਸਤਿਗੁਰਾਂ ਨੂੰ ਕੁਛ ਆਖਣ, ਏਹ ਤੇ ਕੋਈ ਨਿਰਾਲੀ ਖੇਡ ਹੈ. ਏਹ ਬਾਹਰੋਂ ਹੀ ਭੁੱਲ ਚੁਕ ਬੋਲਦੇ ਹਨ। ਪਰ ਅੰਦਰੋਂ ਏਹਨਾਂ ਜਿਨ੍ਹਾਂ ਅਦਬ ਹੋਰ ਕੋਈ ਵੀ ਨਹੀ ਕਰਦਾ।

ਇਕ ਵਾਰੀ ਆਪ ਸ੍ਰੀ ਹਜ਼ੂਰ ਸਾਹਿਬ ਦਾ ਦਰਸ਼ਨ ਕਰਨ ਗਏ, ਦਸਮ ਪਾਤਸ਼ਾਹ ਦੀ ਬਾਨੀ ਦੇ ਆਪ ਬੜੇ ਮਾਹਰ ਸਨ ਅਤੇ ਬਹੁਤ ਸਾਰਾ ਹਿੱਸਾ ਆਪਦੇ ਕੰਠਾਗਰ ਸੀ। ਆਪ ਜਦ ਤਖਤ ਤੇ ਦਰਸ਼ਨ ਕਰਨ ਵਾਸਤੇ ਜਾਣ ਦਸਮ ਪਾਤਸ਼ਾਹ ਦੀ ਬਾਣੀ ਪੜ੍ਹਦੇ ਹੋਏ ਮਸਤਾਨੇ ਹੋ ਜਾਣ। ਪੁਜਾਰੀ ਸਿੰਘ ਅਤੇ ਹੋਰ ਮਾਰਨ ਵਾਸਤੇ ਆਣ ਪਰ ਆਪ ਨੂੰ ਬਾਨੀ ਪੜ੍ਹਦਿਆਂ ਵੇਖ ਆਪਦੇ ਤੇਜ਼ ਦੇ ਪ੍ਰਭਾਵ ਸੌਹੇਂ ਕਿਸੇ ਦੀ ਜ਼ੁਰਤ ਨ ਪਵੇ ਕਿ ਆਪਦੇ ਸੌਹੇ ਹਥ ਚੁਕੇ, ਇਉਂ ਆਪ ਕਈ ਦਿਨ ਸ੍ਰੀ ਹਜ਼ੂਰ ਸਾਹਿਬ ਰਹੇ ਅਤੇ ਉਹਨਾਂ ਦਿਨਾਂ ਵਿਚ ਰਹੇ ਜਦ ਕਿ ਆਮ ਸਿਖ, ਖਾਸ ਕਰ ਕੇ ਤਖਤਾਂ ਵਾਲੇ ਨਾਮਧਾਰੀਆਂ ਨੂੰ ਚੰਗੀ ਨਜ਼ਰ ਨਾਲ ਨਹੀਂ ਸਨ ਵੇਖਦੇ।

ਆਪ ਜੀ ਦੇ ਬੇਅੰਤ ਕੌਤਕਾਂ ਵਿਚੋਂ ਇਹ ਸੰਖਿਪਤ ਜਿਹਾ ਹਾਲ ਪਾਠਿਕਾਂ ਦੀ ਭੇਟਾ ਕੀਤਾ ਹੈ। ਏਨ੍ਹਾਂ ਦੇ ਜੀਵਨ ਦੇ ਕਾਰਨਾਮੇ ਏਨੇਂ ਹਨ ਕਿ 'ਸੰਤ ਅੰਕ' ਜੇਹੀ ਇਕ ਵਖਰੀ ਪੁਸਤਕ ਤਿਆਰ ਹੋ ਸਕਦੀ ਹੈ। ਸਚ ਇਹ ਹੈ ਕਿ ਨਾਮਧਾਰੀ ਪੰਥ ਅਜ ਤੀਕਰ ਏਨ੍ਹਾਂ ਮਹਾਂ ਪੁਰਸ਼ਾਂ ਦੀ ਸੰਗਤ ਦਾ ਸਦਕਾ ਹੀ ਸੰਸਾਰ ਉਤੇ ਗੌਰਵਤਾ ਪ੍ਰਾਪਤ ਕਰਦਾ ਰਿਹਾ ਹੈ।

ਅਜ ਆਪ ਭਾਵੇਂ ਦੇਹ ਕਰਕੇ ਸਾਡੇ ਵਿਚ ਨਹੀਂ, ਪਰ ਆਪਦਾ ਨਾਮ ਸਦਾ ਹੀ ਨਾਮਧਾਰੀਆਂ ਨੂੰ ਚਾਨਣ ਮੁਨਾਰੇ ਦਾ ਕੰਮ ਦੇਵੇਗਾ।

–:o:–

# ਨਾਮਧਾਰੀ ਸੰਤ ਤੇ ਅਹਿੰਸਾ

(ਵਲੋਂ ਸ੍ਰੀਮਾਨ ਪ੍ਰਸਿਧ ਵਿਦਵਾਨ ਗਿਆਨੀ ਤੇਜਾ ਸਿੰਘ ਜੀ ਸ਼ਾਸਤ੍ਰੀ ਅੰਮ੍ਰਿਤਸਰ)

ਸੰਸਾਰ ਵਿਚ ਦੋ ਤਰ੍ਹਾਂ ਦੇ ਅਵਤਾਰ ਹੁੰਦੇ ਹਨ। ਇੱਕ ਨਿੱਤ ਤੇ ਦੂਜੇ ਨਮਿੱਤਕ, ਨਿੱਤ ਅਵਤਾਰ ਸਦਾ ਹੀ ਦੁਨੀਆਂ ਵਿੱਚ ਪ੍ਰਮੇਸ਼ੁਰ ਦੇ ਨਾਮ ਦਾ ਪ੍ਰਚਾਰ ਕਰਕੇ ਸਦਾਚਾਰ ਨੂੰ ਕਾਇਮ ਕਰਦੇ ਹਨ। ਨਮਿੱਤਕ ਵੀ ਦੋ ਤਰ੍ਹਾਂ ਦੇ ਅਵਤਾਰ ਕਹੇ ਜਾਂਦੇ ਹਨ। ਇੱਕ ਪੂਰਣ ਅਤੇ ਇੱਕ ਅੰਸਾ ਅਵਤਾਰ, ਅਪਣੀ ਅਪਣੀ ਸ਼ਕਤੀ ਦੇ ਮੁਤਾਬਿਕ ਤੇ ਵੇਲੇ ਦੇ ਅਨੁਸਾਰ ਜ਼ੁੰਮੇਂ ਲਗਾ ਕੰਮ ਪੂਰਾ ਕਰਕੇ ਵਾਪਸ ਚਲੇ ਜਾਂਦੇ ਹਨ। ਪਰ ਮਹਾਂ ਪੁਰਖ ਹੀ ਜਨਤਾ ਨੂੰ ਲੋਕ ਭਲਾਈ, ਦੇਸ ਸੇਵਾ, ਭਾਈ ਚਾਰਕ ਤੇ ਸਮਾਜਕ ਸੁਧਾਰ ਰਾਹੀਂ

ਪ੍ਰਮੇਸ਼ੁਰ ਪਾਸੇ ਲਾਕੇ ਕਲਿਆਨ ਕਰਦੇ ਹਨ। ਨਮਿੱਤਕ ਅਵਤਾਰ ਕਿਸੇ ਇੱਕ ਦੇਸ ਵਿੱਚ ਅਤੇ ਇਕ ਵੇਲੇ ਵਿੱਚ ਹੁੰਦੇ ਹਨ, ਅਤੇ ਨਿੱਤ ਅਵਤਾਰ ਸਦਾ ਹੀ ਕਿਸੇ ਨਾ ਕਿਸੇ ਰੂਪ ਵਿਚ ਸੰਸਾਰ ਵਿੱਚ ਨਿਵਾਸ ਰਖਦੇ ਹਨ।

ਨਿੱਤ ਅਵਤਾਰ ਮਹਾਂਪੁਰਖ ਸਦਾ ਉਪਕਾਰ ਵਿੱਚ ਹੀ ਆਪਣਾ ਜੀਵਨ ਬਤੀਤ ਕਰਦੇ ਹਨ। ਅਤੇ ਅਪਣੇ ਪਵਿਤ੍ਰ ਚਰਨਾਂ ਨਾਲ ਪ੍ਰਿਥਵੀ ਨੂੰ ਪਾਵਨ ਕਰਦੇ ਰਹਿੰਦੇ ਹਨ। ਇਸ ਬਾਤ ਪੁਰ ਰੱਜਬ ਜੀ ਨੇ ਸੋਹਣਾ ਲਿਖਿਆ ਹੈ (ਨਦੀ ਮੇਘ ਅਰ ਹੰਸਲਾ ਚਲੈ ਭੁਜੰਗਮ ਚਾਲ ॥ ਰਜਬ ਜਹਿ ਜਹਿ ਪਗ ਧਰੈ ਤਹਿ ਤਹਿ ਕਰਤ ਨਿਹਾਲ ॥

ਕਿਉਂਕਿ ਉਹਨਾਂ ਦਾ ਜੀਵਨ ਲੋਕ ਭਲਾਈ ਲਈ ਹੀ ਹੁੰਦਾ ਹੈ ਨਪੋਲੀਅਨ ਦਾ ਕਹਿਣਾਂ ਹੈ ਕਿ ਖਾਸ ਆਦਮੀ ਪੈਦਾ ਹੀ ਓਦੋਂ ਹੁੰਦੇ ਹਨ, ਜਦੋਂ ਕਿਸੇ ਕੌਮ ਵਿੱਚ ਕੋਈ ਖਾਸ ਤ੍ਰੁੱਟੀ ਆ ਜਾਏ, ਅਤੇ ਸ਼ੁਭ ਕੰਮਾਂ ਵਿੱਚ ਲੋਕਾਂ ਦੀ ਰੁਚੀ ਨ ਰਹੇ। ਸੋ ਠੀਕ ਓਸ ਵੇਲੇ ਨਾਮਧਾਰੀ ਪੰਥ ਦੇ ਜਨਮ ਦਾਤਾ ਚੀਨੀ ਵਾਲੇ ਮਹਾਰਾਜ ਜੀ ਦਾ ਜਨਮ ਹੋਇਆ ਜਿਸ ਵੇਲ਼ੇ ਕਿ ਸਿੱਖ ਰਾਜ ਵਿਖੇ ਡੋਗਰਾ ਗਰਦੀ ਦਾ ਦੌਰ ਦੌਰਾ ਸੀ ਤੇ ਜਿਸ ਦੇ ਕਾਰਨ ਸਿੱਖਾਂ ਵਿੱਚ ਕਈ ਤਰ੍ਹਾਂ ਦੀਆਂ ਕਮਜ਼ੋਰੀਆਂ ਆ ਚੁਕੀਆਂ ਸਨ।

ਇਹ ਮਹਾਂਪੁਰਖ ਇੱਕ ਛੋਟੇ ਜਿਹੇ ਭੈਣੀ ਨਾਮਕ ਨਗਰ ਵਿੱਚੋਂ ਪੈਦਾ ਹੋਕੇ ਭਾਰਤ ਵਰਸ਼ ਦੇ ਸੱਚੇ ਤੇ ਸੁੱਚੇ ਰਹਿਨੁਮਾ ਸਾਬਤ ਹੋਇ। ਇਸ ਸੂਰਜ ਨੇ ਅਪਣੇ ਤੇਜ ਰੂਪ ਪ੍ਰਕਾਸ਼ (ਚਾਨਣੇ) ਨਾਲ ਅਨੇਕਾਂ ਰੱਬ ਤੋਂ ਟੁੱਟੇ ਹੋਇ ਮਨੁਖਾਂ ਨੂੰ ਪ੍ਰਮੇਸ਼ੁਰ ਪਾਸੇ ਲਾਕੇ ਉਹਨਾਂ ਵਿੱਚ ਨਵਾਂ ਜੀਵਨ ਸੰਚਾਰ ਕੀਤਾ। ਆਪ ਜੀ ਦਾ ਜੀਵਨ ਸੰਸਾਰੀ ਜੀਵਾਂ ਲਈ ਚਾਨਣ ਮੀਨਾਰ ਵਾਂਗ ਸੂਝ ਦੇਣ ਵਾਲਾ ਹੈ। ਆਪ ਦੇ ਦਿਲ ਵਿੱਚ ਲੋਕ ਉਪਕਾਰ ਦੇਸ ਸੇਵਾ ਭ੍ਰਾਤੀ ਭਾਵ ਤੇ ਧਾਰਮਿਕ ਵਲਵਲਿਆਂ ਦਾ ਖਿਆਲ ਹਰ ਵੇਲੇ ਉਮਡਦਾ ਰਹਿੰਦਾ ਸੀ। ਆਪਨੇ ਥੋੜੇ ਜਿਹੇ ਵਕਤ ਵਿੱਚ ਦੇਸ ਸੁਧਾਰ ਦੇ ਸੰਬੰਧ ਵਿੱਚ ਓਹ ੨ ਅਧਭੁਤ ਕੰਮ ਕਰ ਵਖਾਇ ਜਿਨ੍ਹਾਂ ਨੂੰ ਅੱਜ ਕਲ ਦੇ ਲੀਡਰ ਅੱਧੀ ਸਦੀ ਤੋਂ ਵੱਧ ਸਮੇਂ ਵਿੱਚ ਵੀ ਨਹੀਂ ਕਰ ਸਕੇ।

ਆਪ ਜੀ ਨੇ ਲੋਕ ਭਲਾਈ ਦੇ ਪ੍ਰੋਗ੍ਰਾਮ ਵਿੱਚ ਹੇਠ ਲਿਖੇ ਸ਼ੁਭ ਖਿਆਲ ਭਾਰਤ ਦੀ ਜਨਤਾ ਦੇ ਸਾਹਮਣੇ ਰੱਖ ਕੇ ਦੇਸ਼ ਪਿਆਰ ਦਾ ਵੱਧ ਤੋਂ ਵੱਧ ਸਬੂਤ ਦਿੱਤਾ।

੧– ਸਾਰੇ ਭਾਰਤ ਵਾਸੀਆਂ ਨੂੰ ਅਪਣੇ ਹੱਥਾਂ ਦਾ ਕੱਤਿਆ ਹੋਇਆ ਸ੍ਵੈਦੇਸ਼ੀ ਸੂਤ੍ਰ ਦਾ ਕਪੜਾ ਪਹਿਰਨਾਂ ਚਾਹੀਦਾ ਹੈ।

੨– ਜੀਵ ਹਿੰਸਾ ਤੋਂ ਸਦਾ ਪ੍ਰਹੇਜ਼ ਕਰਨਾਂ ਚਾਹੀਦਾ ਹੈ, ਕਿਉਂਕਿ ਹਰਇਕ ਪ੍ਰਾਣਧਾਰੀ ਪੁਰ ਦਯਾ ਕਰਨੀ ਸਭ ਦਾ ਫ਼ਰਜ਼ ਹੈ।

੩– ਸ਼ਰਾਬ ਪੀਣ ਨਾਲ ਲੋਕ ਪ੍ਰਲੋਕ ਵਿਗੜ ਜਾਂਦਾ ਹੈ ਤੇ ਇਸ ਦੀ ਮੇਹਰਬਾਨੀ ਨਾਲ ਭਲੇ ਬੁਰੇ ਦਾ ਗਿਆਨ ਵਿਸਰ ਜਾਂਦਾ ਹੈ।

੪– ਪੰਜਾਬੀ (ਗੁਰਮੁਖੀ) ਵਿਦਿਆ ਪੜ੍ਹਨ ਪੜ੍ਹੌਣ ਵਿੱਚ ਹੀ ਪੰਜਾਬ ਵਾਸੀਆਂ ਦਾ ਭਲਾ ਹੈ।

੫–ਵਿਆਹ ਸ਼ਾਦੀ ਪੁਰ ਨਜਾਇਜ਼ ਖਰਚ ਕਰਨ ਨਾਲ ਜਨਤਾ ਦੀ ਆਰਥਕ ਅਵਸਥਾ ਵਿੱਚ ਕਈ ਤਰ੍ਹਾਂ ਦੀ ਰੁਕਾਵਟ ਔਣ

ਕਰਕੇ ਇਸਦਾ ਤਿਆਗ ਹੀ ਚੰਗਾ ਹੈ।

੬– ਚੱਮਕ ਦੱਮਕ ਵਾਲੇ ਫੈਸ਼ਨਦਾਰ ਲੀੜਿਆਂ ਨੂੰ ਪੌਣਾਂ ਏਸ ਲਈ ਵਰਜਿਆ ਕਿ ਮਨ ਭਜਨ ਸਿਮਰਨ ਵਲ ਨਹੀਂ ਲਗ ਸਕਦਾ।

੭– ਉਨ ਦੀ ਮਾਲਾ ਪਾਕੇ ਸੁਚੱਜੇ ਢੰਗ ਨਾਲ ਦੇਸ਼ ਭਗਤ ਬਣਕੇ ਦੇਸ਼ ਵਾਸੀਆਂ ਦੀ ਸੇਵਾ ਕਰਨੀ।

੮– ਗਊ ਰੱਖਿਆ ਕਰਨੀ ਭਾਰਤ ਲਈ ਹੀ ਨਹੀਂ ਸਗੋਂ ਸਾਰੀ ਦੁਨੀਆਂ ਦਾ ਮੁਖ ਫਰਜ਼ ਹੈ ਕਿਉਂਕਿ ਹਰ ਇੱਕ ਕੌਮ ਦੇ ਬੱਚੇ ਇਸਦਾ ਦੁਧ ਪੀਂਦੇ ਹਨ ਅਤੇ ਦੁਧ ਤੋਂ ਘਿਓ ਤੇ ਘਿਓ ਨਾਲ ਹਵਨ ਆਦਿਕ ਸ਼ੁਭ ਕੰਮ ਸੌਰਦੇ ਹਨ।

੯– ਇਸਤ੍ਰੀ ਜਾਤੀ ਪੁਰ ਜ਼ੁਲਮ ਅਤੇ ਪਰਾਇਆ ਹੱਕ ਮਾਰਨਾਂ ਪਾਪ ਦਸਿਆ।

੧੦– ਮਨ ਦੀ ਸ਼ੁਧੀ ਲਈ ਨਾਮ ਜਪਨਾਂ, ਵੰਡ ਛਕਣਾਂ, ਕਿਸੇ ਦਾ ਦਿਲ ਨਾਂ ਦੁਖੌਣਾਂ ਆਦਿ ਦੱਸਿਆ। ਇਤਿ ਆਦਿ ਕਈ ਹੋਰ ਵੀ ਸ਼ੁਭ ਖਿਆਲ ਦੱਸ ਕੇ ਜਨਤਾ ਨੂੰ ਕੁਰੀਤੀਆਂ ਛੁਡਾਕੇ ਸੁਚੱਜੇ ਕੰਮ ਕਰਾਏ।

ਮਹਾਰਾਜ ਦੇ ਹੋਰ ਖਿਆਲਾਂ ਨੂੰ ਛੱਡਕੇ ਮੈਂ ਜੀਵ ਹਿੰਸਾ ਦੇ ਮਸਲੇ ਨੂੰ ਹੀ ਲੈਂਦਾ ਹਾਂ, ਕਿਉਂਕਿ ਮਾਸ ਖਾਣ ਨਾਲ ਇਨਸਾਨ ਦੀ ਬੁਧੀ ਮਲੀਨ ਹੋ ਜਾਂਦੀ ਹੈ। ਚੰਗੀ ਮਾੜੀ ਖੁਰਾਕ ਪੁਰ ਹੀ ਖਿਆਲਾਂ ਦਾ ਭਲਾ ਬੁਰਾਪਣ ਨਿਰਭਰ ਰੱਖਦਾ ਹੈ। ਇਸ ਬਾਤ ਨੂੰ ਚਾਣਿਕ ਜੀ ਨੇ ਚੰਗੇ ਢੰਗ ਨਾਲ ਲਿਖਿਆ ਹੈ।

ਦੀਪੋ ਭਸ਼ਯਤੇ ਧ੍ਵਾਂਤੰ ਕੱਜਲੰ ਚ ਪ੍ਰਸੂਯਤੇ॥ ਯਦਾਨ ਭਸ਼ਯਤੇ ਨਿਤਯੰ ਜਾਪਤੇ ਤਾਦ੍ਰਸ਼ੀ ਪ੍ਰਜਾ॥

ਭਾਵ– ਦੋਹ:-ਦੀਪਕ ਤਮ ਕੋ ਖਾਤ ਹੈ, ਤੋ ਕਜਲ ਉਪਜਾਇ॥ ਅੰਨ ਜੈਸਾ ਹੀ ਖਾਇ ਜੋ, ਤੈਸੀ ਸੰਤਤ ਜਾਇ॥

ਅਰਥਾਤ ਦੀਵਾ ਕਾਲੇ ਰੰਗ ਦੇ ਅੰਧੇਰੇ ਨੂੰ ਖਾਂਦਾ ਹੈ ਅਤੇ ਕਾਲੇ ਰੰਗ ਦਾ ਕਜਲ ਪੈਦਾ ਕਰਦਾ ਹੈ ਇਸੀਤਰਾਂ ਮਨੁਖ ਜਿਸਤਰਾਂ ਦਾ ਅੰਨ ਖਾਂਦਾ ਹੈ ਓਹੋ ਜਿਹੇ ਓਸਦੇ ਖਿਆਲ ਹੋ ਜਾਂਦੇ ਹਨ।

ਦੇਖੋ-ਚਾਣਿਕ ਨੀਤੀ, ਅਧਿਆਏ ੮. ਸ਼ਲੋਕ ੩, ਸਫਾ ੫੨,।

ਸੋ ਹੇਠ ਲਿਖੇ ਬੇਦ-ਤੇ ਸ਼ਾਸਤ੍ਰ-ਅਤੇ ਸਿੰਮ੍ਰਤੀ ਪ੍ਰਮਾਣਾਂ ਤੋਂ ਸਾਬਤ ਹੁੰਦਾ ਹੈ ਕਿ ਸਿੱਖ ਮੱਤ ਦੀ ਤਰਾਂ ਹਿੰਦੂ ਮਤ ਵਿੱਚ ਵੀ ਮਾਸ ਖਾਣਾਂ ਠੀਕ ਨਹੀ ਮੰਨਿਆ।

## ਯੁਜਰ ਵੇਦ

(੧) ਯਸਤੂ ਸਰਵਾਣਿ ਭੂਤਾਨੀ ਆਤਮਨੇਵਾਨੁ ਪਸ਼ਯਤਿ॥ ਸੂਵ ਭੂਤੇਸੂ ਚਾਤ ਮਾਨੰ ਤਤੋ ਨ ਚਿਕਿਤਸਤਿ।

## ਭਾਵ ਅਰਥ

ਆਪਣੇ ਆਤਮਾਂ ਵਿਖੇ ਸਭ ਜੀਵ ਆਤਮਾਂ ਨੂੰ ਜਾਣ ਅਤੇ ਸਭ ਜੀਵ ਆਤਮਾਂ ਵਿਚ ਆਪਣੇ ਆਤਮ ਨੂੰ ਦੇਖੇ, ਐਸਾ ਬ੍ਰਹਮ ਗਯਾਨੀ ਪੁਰਸ਼ ਨਿੰਦਾ ਨੂੰ ਨਹੀ ਪ੍ਰਾਪਤ ਹੁੰਦਾ।

ਦੇਖੋ-ਯੁਜਰ ਵੇਦ, ਅਧਿਆਏ ੪੦, ਮੰਤ੍ਰ ੬,।

## (ਹੋਰ)

(੨) ਯਸ ਮਿਨਤੁ ਸਰਵਾਣਿ ਭੂਤਾਨੀ ਆਤਮੈਵਾ ਭੂਵ ਦ੍ਵਿਜਾਨਤਾ:॥ ਤਤ੍ਰ ਕੋ ਮੋਹ: ਕ: ਸੋਕ: ਏਕ ਤ੍ਵਮਾਅਨੁਪਸ਼ਯਤਃ॥

## ਭਾਵ ਅਰਥ

ਜੋ ਮਹਾਤਮਾਂ ਵਿਦਵਾਨ ਯੋਗ ਦ੍ਰਿਸ਼ਟੀ ਨਾਲ ਸਭ ਜੀਵ ਆਤਮਾਂ ਨੂੰ ਆਪਨੇ ਆਤਮਾਂ ਦੇ ਸਮਾਨ ਦੇਖਦੇ ਹੈ, ਅਤੇ ਇਕ ਅਦੁਤੀ, ਪ੍ਰਮਾਤਮਾਂ ਦੀ ਸ਼ਰਣ ਨੂੰ, ਪ੍ਰਾਪਤ ਹੁੰਦਾ ਹੈ ਉਸਨੂੰ ਮੋਹ, ਸ਼ੋਕ, ਲੋਭ, ਆਦਿਕ ਨਹੀ ਦੁਖ ਦੇਂਦੇ, ਜੋ ਪੁਰਸ਼ਆਪਨੇ ਆਤਮਾਂ ਨੂੰ, ਜਾਣ ਕੇ ਪ੍ਰਮਾਤਮਾਂ ਨੂੰ ਪਾ ਲੈਂਦੇ ਹਨ, ਉਹ ਸੁਖੀ ਹੋ ਜਾਂਦੇ ਹਨ।

ਦੇਖੋ-ਯੁਜਰ ਵੇਦ, ਅਧਿਆਇ੪੦, ਮੰਤ੍ਰ ੭,।

## ਅਥਰਵ ਵੇਦ

(੩) ਯਦਿ ਨੋ ਗਾਂ ਹਿੰਸਿ ਯਦਿ ਅਸ੍ਵੰ ਯਦਿ ਪੁਰੂ ਸਮ੍ਰ ॥ ਤੰ ਤ੍ਵ ਸੀਸੇਨ ਵਿਧਜਾਮੋ ਯਥਾਨੋ ਮਾਸੋ ਅਵੀਰਹ:॥

## ਭਾਵ ਅਰਥ

ਰਾਜਾ ਨੂੰ ਵੇਦ ਭਗਵਾਨ ਉਪਦੇਸ਼ ਕਰ-ਦੇ ਹਨ ਕਿ ਹੇ ਰਾਜਨ ਜੋ ਆਦਮੀ ਤੇਰੀਆਂ ਗਊਆਂ ਨੂੰ ਮਾਰਦਾ ਹੈ, ਉਸ ਪਾਪੀ ਨੂੰ ਘੋੜੇ ਆਦਿਕਾਂ ਦਾ ਮਾਰਨ ਵਾਲਾ ਸਮਝ ਕੇ ਗੋਲੀ ਨਾਲ ਮਾਰ ਦਿਓ, ਕਿਉਕਿ ਉਹ ਕਮ-ਜ਼ੋਰਾਂ ਨੂੰ ਦੁਖ ਦੇਣ ਵਾਲਾ ਨਾ ਰਹੇ।

ਦੇਖੋ-ਅਥਰਵ ਵੇਦ, ਸੂਕਤ ੧੫, ਅਨੁ-ਵਾਕ ੨, ਮੰਤ੍ਰ ੪,।

## (ਹੋਰ)

(੩) ਕ੍ਰਵ੍ਯਾਦਮ ਅਗ੍ਨੇ ਰਧਿਰੰ ਪਿਸ਼ਾਚੰ ਮਨੋ ਹਨੰ ਜਹਿਜਾਤ ਵੇਦ:।

ਤੂੰ ਇੰਦ੍ਰੋ ਵਾਜੀ ਵਜਰੇਣ ਛਿੰਤੂ ਸੋਮਾ: ਸ਼ਿਰੋ ਅਸਜ ਧ੍ਰਿਸ਼ੇਣੂ ॥

## ਭਾਵ ਅਰਥ

ਵੇਦ ਵਿਚ ਰਾਜਾ ਨੂੰ ਪ੍ਰਮੇਸ੍ਰਰ ਨੇ ਆਗਿਆ ਦਿੱਤੀ ਹੈ, ਕਿ ਹੇ ਰਾਜਨ ਜੋ ਤੇਰੇ ਰਾਜ ਵਿਚ, ਮਾਸ ਖਾਵਣ ਵਾਲੇ, ਖੂੰਨ ਡੋਲ੍ਹਨ ਵਾਲੇ, ਦੂਜਿਆ ਦੇ ਮਨਾਂ ਨੂੰ ਦੁਖੀ ਕਰਨ ਵਾਲੇ, ਰਾਖਸ਼ ਹਨ, ਤੂੰ ਬੁਧੀਮਾਨ ਹੈ, ਸ਼ੀਲ ਸੁਭਾਵ ਹੈ, ਅਜੇਹੇ ਲੋਕਾਂ ਨੂੰ ਆਪਣੇ ਤੇਜ ਰੂਪ ਬਜਰ ਨਾਲ ਮਾਰ ਕੇ ਉਨ੍ਹਾਂ ਦਾ ਸਿਰ ਕੱਟ ਜਿਸਤੋਂ ਇਹ ਦੁਖ ਦੇਣ ਵਾਲੇ ਸੰਸਾਰ ਵਿਚ ਦੁਖ ਨਾ ਫੈਲਾ ਸਕਣ।

ਦੇਖੋ-ਅਥਰਵ ਵੇਦ, ਅਨੁਵਾਕ ੬, ਮੰਤ ੨੯,।

## ਭਾਵ ਅਰਥ

ਜੋ ਅਹਿੰਸਕਾਧਿ ਭੂਤਾਨਿ ਹਿਨਸਤਿ ਆਤਮ ਸੁਖ ਇਛਯਾ। ਸ ਜੀਵੰਸ੍ਰ ਮ੍ਰਿਤ ਸ੍ਵੈਵ ਨ ਕ੍ਵਚਿਤ ਸੁਖ ਮੇਧਤੇ।

ਜੋ ਗਊ, ਬੈਲ, ਬਕਰੀ ਭੇਡ, ਮੁਰਗੀ, ਤਿਤੱਰ, ਬਟੇਰਾ, ਆਦਿਕ ਜੋ ਗਰੀਬ ਜਾਨ-ਵਰ ਕਿਸੇ ਨੂੰ ਦੁਖ ਨਹੀ ਦੇਂਦੇ, ਇਨ੍ਹਾਂ ਨੂੰ ਮਾਰਕੇ ਜੋ ਅਪਣੇ ਸੁਖ ਨੂੰ ਚਾਹੁੰਦਾ ਹੈ, ਉਹ ਨਾਂ ਤਾਂ ਏਥੇ ਅਤੇ ਨਾ ਹੀ ਪ੍ਰਲੋਕ ਵਿਚ, ਸੁਖ ਪ੍ਰਾਪਤ ਕਰ ਸੱਕੇਗਾ।

ਦੇਖੋ-ਮਨੁ ਸਿਮ੍ਰਤਿ, ਅਧਿਆਏ ੫, ਸਲੋਕ ੪੫,

ਸਫਾ ੧੫੭,।

(੬) ਯੋ ਬੰਧਨ ਬਧ ਕਲੇਸਾਤ ਪ੍ਰਾ-ਣਿਨਾ ਨ ਚਕੀਰਸ਼ਤਿ ॥ ਸ ਸਰਵਸ੍ਯ ਹਿਤ ਪ੍ਰੇ ਪਸ਼ੂ ਸੁਖ ਮਤਯੰਤੰ ਸ਼ੁਨਵਤੇ।

## ਭਾਵ ਅਰਥ

ਜੇ ਪੁਰਸ਼ ਜੀਵਾਂ ਨੂੰ ਮਾਰਨ ਦੀ ਇਛਾ ਨਹੀ ਕਰਦਾ, ਉਹ ਸਭ ਨੂੰ ਸੁਖਦੀ ਇਛਾ ਵਾਨ ਬਹੁਤ ਸੁਖ ਪਉਂਦਾ ਹੈ। ਦੇਖੋ-ਮਨੁ ਸਿਮ੍ਰਿਤਿ, ਅਧਿਆਏ ੫, ਸਲੋਕ ੪੬, ਸਫਾ ੧੫੭,।

(੭)ਨਾਕ੍ਰਿਤ੍ਵਾ ਪ੍ਰਾਣਿਨਾ ਹਿੰਸਾਮਾਸੰਉਤਪਦ ਤੇ ਕ੍ਰੱਚਿਤ ॥ ਨ ਚ ਪ੍ਰਾਣਿ ਬਧਃ ਸ੍ਵਰਗਸ ਤਸਮਾਤ ਮਾਸੰ ਵਿਵਰ ਜਯੇਤ ॥

## ਭਾਵ ਅਰਥ

ਜੀਵ ਘਾਤ ਕੀਤੇ ਬਿਨਾ ਮਾਸ ਨਹੀ ਬਣਦਾ ਅਤੇ ਨਾ ਹੀ ਜੀਵ ਘਾਤ ਕਰਕੇ ਕੋਈ ਸ੍ਵਰਗ ਨੂੰ ਜਾਂਦਾਦੇਖਿਆ ਯਾ ਸੁਨਿਆ ਗਿਆ ਹੈ। ਇਸ ਲਈ ਮਨੂ ਜੀ ਫੁਰਮਾਂਉਦੇ ਹਨ ਕਿ ਹੇ ਪ੍ਰਾਣ ਧਾਰੀ ਜੀਵੋ ਮਾਸ ਖਾਨਾ ਤਯਾਗ ਦਿਓ ਕਿਉਂਕਿ ਮਾਸ ਖਾਣਾ ਨਰਕਦਾਕਾਰਨ ਹੈ ਦੇਖੋ-ਮਨੂਸਿਮ੍ਰਤਿ ਅਧਿਆਏ ੫, ਸਲੋਕ ੪੮, ਸਫਾ੧੦੫੭,

## ਅੱਠ ਕਸਾਈ

(੮) ਅਨੁਮੰਤਾ ਵਿਸ਼ਸ਼ਿਤਾ ਨਿਹੰਤਾ ਕ੍ਰਿਯ ਵਿਕ੍ਰਈ ॥ ਸੰਸ ਕਰਤਾ ਚੋਪ ਹਰਤਾ ਚ ਖਾਧਕਿਚੇਤੀ ਘਾਤਕਾਃ ॥

## ਭਾਵ ਅਰਥ

ਮਾਰਨ ਦੀ ਸਲਾਹ ਦੇਣ ਵਾਲਾ (੧) ਅੰਗਾ ਨੂੰ ਵਖੋ ਵਖ ਕਰਨ ਵਾਲਾ (੨) ਜਾਨੋਂ ਮਾਰਨ ਵਾਲਾ (੩) ਖ੍ਰੀਦਨ ਵਾਲਾ (੪) ਵੇਚਨ ਵਾਲਾ (੫) ਰਿਨ੍ਹਣ ਵਾਲਾ (੬) ਪਰੋਸਨ ਵਾਲਾ (੭) ਅਤੇ ਖਾਣ ਵਾਲਾ (੮) ਇਹ ੮ ਕਸਾਈ ਹਨ।

## ਹੋਰ ਖੁਲਾਸਾ

ਕਹੇ ਮਨੂੰ ਨੇ ਆਠ ਕਸਾਈ।
ਗਿਣਤੀ ਜਿਨਕੀ ਕਰ ਸਮਝਾਈ।
ਪੇਹਿਲਾਂ ਸੋ ਜੋ ਪ੍ਰਾਣ ਹਰਲੇਵੇ।
ਦੂਜਾ ਸੋ ਜੋ ਸਿਖਿਆ ਦੇਵੇ।
ਤੀਸਰਾ ਸੋ ਜੋ ਟੁਕੜੇ ਕਰ ਡਾਰੇ।
ਅੰਗ ਅੰਗ ਕਰੇ ਨਿਯਾਰੇ ਨਿਯਾਰੇ।
ਚੌਥਾ ਸੋ ਜੋ ਤੁਲਾ ਚੜ੍ਹਾਵੇ।
ਪੰਜਵਾਂ ਸੋ ਜੋ ਮੋਲ ਲਿਆਵੇ।
ਛੇਵਾਂ ਜਾਨੋ ਜੋਨ ਪਕਾਵੇ।
ਸਤਵਾਂ ਸੋ ਜੋ ਥਾਲ ਲਗਾਵੇ।
ਅਠਵਾਂ ਉਸਕਾ ਖਾਨੇ ਵਾਲਾ।
ਇਨ ਆਠੋਂ ਕਾ ਨਿਰਨਾਂ ਡਾਲਾ।
ਮਨੁ ਕਸਾਈ ਆਠ ਬਤਾਵੇ।
ਇਸੀ ਭਾਂਤਿ ਜੋ ਪਾਪ ਕਮਾਵੇ।
ਰਿਸ਼ੀ ਮੁਨੀ ਉਪਦੇਸ਼ ਸੁਣਾਵੇ।
ਤੇਜਸੁ ਮਨਨ ਕਰੇ ਸੁਖ ਪਾਵੇ।

ਦੇਖੋ-ਮਨੁ ਸਿਮਰਤੀ, ਅਧਿਆਏ ੫, ਸ਼ਲੋਕ ੫੧, ਸਫਾ ੧੫੯, ।

## ਮਾਸ ਨਾਂ ਖਾਨਾ ਪ੍ਰੁਨ ਹੈ

(੯) ਵਰਸ਼ੇਵਰਸ਼ੇ ਅਸ੍ਵਮੇ ਧੇਨ ਯੋਯਜੇਤ ਸ਼ਤੰਸਮਾਃ। ਮਾਂਸਾਨਿ ਚ ਨ ਖਾਦੇ ਯਦਿ ਤਯੋ ਪੁਣ ਫਲੰ ਸਮਮੰ।

## ਭਾਵ ਅਰਥ

ਸਾਲ ਸਾਲ ਪਿਛੋਂ ਜੋ ਅਸ੍ਵਮੇਧ ਯੱਗ ਕਰਦਾ ਹੈ, ਤੇ ਇਸੀ ਤਰਾਂ ਸੌ ਸਾਲ ਦੀ ਉਮ੍ਰਾ ਵਿੱਚ ੧੦੦ ਯੱਗ ਕਰੇ ਉਸਦੇ ਸਮਾਨ, ਓਸ ਆਦਮੀ ਨੂੰ ਇਨ੍ਹਾਂ ਪੁੰਨ ਹੁੰਦਾ ਹੈ, ਜੋ ਸਾਰੀ ਉਮਰਾ ਵਿਚ ਮਾਸ ਨਹੀਂ ਖਾਂਦਾ

ਦੇਖੋ-ਮਨੂੰ ਸਿਮ੍ਰਤੀ, ਅਧਿਆਏ ੫, ਸ਼ਲੋਕ ੫੩, ਸਫਾ ੧੫੯, ।

## ਨਿਰ ਘੰਟੂ

(੧੦) ਨਿਰ ਘੰਟੂ ਵਿਚ ਇਕ ਥਾਂ ਅਧ੍ਵਰ-ਸ਼ਬਦ ਆਇਆ ਹੈ, ਜਿਸਦਾ ਅਰਥ ਹੇਠ ਲਿਖੇ ਅਨੁਸਾਰ ਬਨਦਾ ਹੈ।

੧-ਧ੍ਵਰਤਿ, ਬੱਧ (ਮਾਰਨ) ਅਰਥ ਵਿਚ ਔਂਦਾ ਹੈ ਅਰਥਾਤ ਜੀਵ ਹਿੰਸਾ ਦੇ

ਗ੍ਰਹਿਣ ਵਿਚ ਆਇਆ । ੨–ਅਧ੍ਰ, । ਨਾਂ ਜਿਸ ਵਿਚ ਮਾਰਿਆ ਜਾਵੇ ਸੋ ਅਧ੍ਰ ਸ਼ਬਦ ਦਾ ਅਰਥ ਹੈ, ਭਾਵ ਇਹ ਕਿ ਜੀਵ ਹਿੰਸਾ ਦਾ ਤਯਾਗ ਹੀ ਅਧ੍ਰ ਸ਼ਬਦ ਦਾ ਤਾਤਪ੍ਰਜ ਸਿਧ ਹੁੰਦਾ ਹੈ। ਜਦੋਂ ਨਿਰ ਘੰਟੂ ਵਿਚ ਆਏ ਅਧ੍ਰ ਸ਼ਬਦ ਨੇ ਹਿੰਸਾ ਦਾ ਤਿਆਗ ਕਰਨਾਂ ਹੀ ਦੱਸਿਆ, ਤਾਂ ਮਾਸ ਖਾਨਾਂ ਕਿਥੋਂ ਸਿੱਧ ਹੋ ਗਿਆ ਦੇਖੋ...ਨਿਰਘੰਟੂ, ਅਧਿਆਏ ੨, ਸ਼ਲੋਕ੧੯

## ਸੂਤ ਸੰਹਿਤਾ

੧੧–ਅਭਖਛ ਮਖਛਣੰ ਸ੍ਰਯਾ ਤਥਾ ਅਭਖਛਯਸਯ ਭਖਛਣੰ ॥ ਅਭਖਯ ਭਖ-ਛਣ ਸ੍ਰਿਸ੍ਰੀ ਗਯਾਨਾਂ ਨੁਤਪਤਿ ਕਾਰਣੰ । ਭਾਵ ਅਰਥ–

ਨਾਂ ਖਾਨੇਂ ਯੋਗ ਜੋ ਮਾਸ ਆਦਿਕ ਹਨ, ਤਿੰਨਾ ਵਿਖੇ ਖਾਨੇਂ ਦੀ ਜੋ ਸ਼ਰਧਾ ਹੈ, ਅਤੇ ਅਭੱਖ ਨੂੰ ਜੋ ਭੱਖ (ਖਾਨ ਵਾਲੀ) ਨਿਸਚੇ ਕਰਦਾ ਹੈ, ਤੈਸੇ ਹੀ ਅਭੱਖ ਦੇ ਭੱਖਨ ਵਿਚ ਪ੍ਰੀਤੀ ਕਰਦਾ ਹੈ। ਇਹ ਦੋਸ਼ ਗਯਾਨਦੀ ਉਤਪਤੀ ਨਹੀ ਹੋਣ ਦੇਂਦੇ ਅਤੇ ਗਯਾਨ ਬਿਨਾ ਜਨਮ ਮਰਨ ਦਾ ਨਾਸ ਨਹੀ ਹੁੰਦਾ ਇਸ ਤੋ ਮਾਸਹੀ ਜਨਮ ਮਰਨ ਦਾਕਾਰਨਹੈ।

ਦੇਖੋ–ਸੂਤ ਸੰਹਿਤਾ, ਮੁਕਤੀ ਖੰਡ ਅਧਿਆਏ ੬, ਸਲੋਕ ੨੫।

## ਚਾਨ੍ਹਿਕ ਨੀਤੀ'

੧੨–ਮਾਸ ਭਖਛ ਮਦਰਾ ਪਿਯਤ, ਮੂਰਖ ਅਖਰ ਹੀਨ ॥ ਨਰਾ ਕਾਰ ਪਸ਼ੁਭਾਰ ਯਹ, ਪ੍ਰਿਥਵੀ ਨਹਿੰ ਸਤ ਤੀਨ ॥

ਦੇਖੋ–ਚਾਨ੍ਹਿਕ ਨੀਤੀ, ਅਧਿਆਏ ੮, ਸਲੋਕ ੨੨, ਸਵਾ ੫੯, ।

ਇਸ ਪ੍ਰਕਾਰ ਵੇਦ ਸ਼ਾਸਤ੍ਰ ਸਿੰਮ੍ਰਤੀ ਤੇ ਸੰਗਿਤਾ ਅਤੇ ਨੀਤੀ ਦੇ ਗ੍ਰੰਥਾਂ ਵਿਚ ਮਾਸ ਦਾ ਨਖੇਧ ਲਿਖਿਆ ਹੈ। ਮਾਸ ਦੇ ਤਿਜਾਗ ਨੇ ਹੀ ਨਾਮਧਾਰੀ ਸੰਤਾਂ ਨੂੰ ਪ੍ਰਮੇਸ਼ੁਰ ਦਾ ਨਾਮ ਜਪਾਣਾ ਤੇ ''ਨਾਮ'' ਦਾ ਪ੍ਰਚਾਰ ਕਰਨ ਦੀ ਏਨੀ ਮਸਤੀ ਤੇ ਲਗਨ ਬਖਸ਼ੀ ਹੈ ਕਿ ਉਹ ਸ਼ਸਤ੍ਰਾਂ ਦੀ ਜਗ੍ਹਾ ਉਨ ਦੀ ਮਾਲਾ ਫੜਾਕੇ ਕੇਵਲ 'ਨਾਮ' ਦੇ ਹੀ ਆਸਰੇ ਤੇ ਜੀਊਨ ਲਗ ਪਏ। ਸ਼ਾਂਤਿ ਮਈ ਤੇ ਦਯਾ ਦਾ ਅਸੂਲ ਉਹਨਾਂ ਦੇ ਹਿਰਦੇ ਵਿਚ ਘਰ ਕਰ ਗਿਆ। ਕਿ ਉਹ ਆਪ ਤਾਂ ਕਿਸੇ ਜੀਵ ਨੂੰ ਦੁਖਾਉਣਾਂ ਇੱਕ ਪਾਸੇ ਰਿਹਾ, ਇਹ ਭੀ ਨਹੀਂ ਦੇਖ ਸਕਦੇ ਕਿ ਕੋਈ ਜੋਰਾਵਰ ਯਾਂ ਜ਼ਾਲਮ ਕਿਸੇ ਜੀਵ ਨੂੰ ਦੁੱਖ ਦੇਵੇ।

ਮਾਸ ਦੇ ਤਿਆਗ ਤੇ ਗਊ ਰਖਿਆ ਦੀ ਸਪਿਰਿਟ ਦੇ ਜੋਸ਼ ਵਿੱਚ ਆਕੇ ਕੁਝ ਨਾਮਧਾਰੀਆਂ ਨੇ ਪਹਿਲਾਂ ਅੰਮ੍ਰਿਤਸਰ ਵਿੱਚ ਬੁਚੜਾਂ ਨੂੰ ਮਾਰਿਆ ਤੇ ਆਪ ਇਥੋਂ ਨਿਕਲ ਗਏ। ਓਹਨਾਂ ਦੀ ਜਗਾ ਅੰਮ੍ਰਿਤ-ਸਰ ਦੇ ਕੁਝ ਸਿੱਖ ਫੜੇ ਗਏ, ਜਿਨ੍ਹਾਂ ਨੇ ਪੁਲਸ ਤੋਂ ਨਿਰਦੋਸ਼ ਹੁੰਦਿਆਂ ਹੋਇਆਂ ਭੀ ਜੁਰਮ ਦਾ ਇਕਬਾਲ ਕਰ ਲਿਆ। ਪੁਲਸ ਨੇ ਵੀ ਓਹਨਾਂ ਦੇ ਵਿਰੁਧ ਪੱਕੀਆਂ ਗਵਾਹੀਆ ਪੇਸ਼ ਕਰ ਦਿੱਤੀਆਂ, ਪਰ ਇੱਕ ਦਮ ਅਸਲ, ਨਾਮਧਾਰੀ, ਜਿਨ੍ਹਾਂ ਨੇ ਬੁਚੜਾਂ ਨੂੰ ਮਾਰਿਆ ਸੀ, ਅਦਾਲਤ ਵਿਚ ਹਾਜਰ ਹੋਏ, ਤੇ ਆਖਿਆ ਕਿ 'ਅਸਲ ਕਾਤਲ ਤਾਂ ਅਸੀਂ ਹਾਂ, ਇਹਨਾਂ ਬੇ ਗੁਨਾਹਾਂ ਨੂੰ ਛੱਡ ਦਿਓ!' ਇਸ ਉਚੀ ਤੇ ਸੁਚੀ ਸਪਿਰਿਟ ਨੂੰ ਦੇਖਕੇ ਸਾਰੇ ਲੋਕ ਹੈਰਾਨ ਹੋ ਗਏ। ਅਦਾਲਤ ਨੇ ਓਹਨਾਂ ਨੂੰ ਕਾਨੂੰਨ ਅਨੁਸਾਰ ਫਾਸੀਆਂ ਤਾਂ ਬੇਸ਼ਕ

ਦੇ ਦਿੱਤੀਆ, ਪਰ ਕੀ ਦੁਨੀਆ ਓਹਨਾਂ ਦੀ ਦਲੇਰੀ ਤੇ ਇਸ ਉੱਚੀ ਕੁਰਬਾਨੀ ਨੂੰ ਕਦੀ ਭੁੱਲ ਸੱਕਦੀ ਹੈ ?

ਨਾਮਧਾਰੀ ਇਤਿਹਾਸ ਦੇ ਪੱਤਰੇ ਪਰਤਿਆਂ ਪਤਾ ਲਗਦਾ ਹੈ, ਕਿ ਇਹਨਾਂ ਵਿਚ ਨਾਮ ਸਿਮਰਨ ਭਜਨਭਗਤੀ ਲੋਕ ਸੇਵਾ ਤੇ ਅਹਿੰਸਾ ਵਾਦ ਤੇ ਸ਼ਾਤਿ ਮਈ ਸਪਿਰਿਟ ਕੁਟ ਕੁਟ ਕੇ ਭਰੀ ਹੋਈ ਹੈ, ਜਿਸ ਅਹਿੰਸਾ ਵਾਦ ਦਾ ਸਦਕਾ ਅਜ ਨਾਮਧਾਰੀ ਸਮਾਜ ਦੁਨੀਆਂ ਵਿਚ ਦਿਨ ਦੂਣੀ ਤੇ ; ਰਾਤ ਚੌਗੁਣੀ ਤਰੱਕੀ ਕਰ ਰਿਹਾ ਹੈ, ਇਸ ਸਮਾਜ ਵਿਚ ਬੜੇ ੨ ਬੀਤਰਾਗ ਪਰ ਉਪਕਾਰੀ ਨਾਮ ਰਸੀਏ ਮਹਾ ਪੁਰਖ ਹੋ ਗੁਜ਼ਰੇ ਤੇ ਹੁਣ ਮੌਜੂਦ ਹਨ।

ਨਾਮਧਾਰੀ ਸੰਤਾਂ ਵਿੱਚ ਚੰਗੇ 'ਗੁਣ ਤੇ ਸੁੱਚਜੇ ਖਿਆਲ ਉਹਨਾਂ ਦੇ ਜਨਮ ਦਾਤਾ ਮਹਾਨ ਉਪਕਾਰੀ ਜੀ ਦੀ ਅਪਾਰ ਕ੍ਰਿਪਾ ਦਾ ਸਦਕਾ ਹੈ, ਜਿਸਨੇ ਅਹਿੰਸਾ ਵਾਦ ਦਾ ਉਪਦੇਸ਼ ਦੇਂਦਿਆ ਹੋਇਆ ਫੁਰਮਾਇਆ ਕਿ ਨਾਮਧਾਰੀ ਸੰਤਾਂ ਨੂੰ ਅਤੇ ਭਾਰਤ ਦੀ ਜਨਤਾ ਨੂੰ ਹਿੰਸਾ ਦਾ ਤਿਆਗ ਕਰਦੇਂਣਾ ਚਾਹੀਦਾ ਹੈ।

# ਸ੍ਰੀਮਾਨ ਸੰਤ ਟਹਿਲ ਸਿੰਘ ਜੀ ਸੇਖਵਾਂ ਵਾਲੇ

( ਸ੍ਰੀ ਚਕ੍ਰਵਰਤੀ ਜੀ )

ਆਪ ਦੇ ਪਿਤਾ ਬਾਬਾ ਸ਼ਰਮ ਸਿੰਘ ਜੀ ਨਗਰ ਸੇਖਵ ਭਾਈ ਬਾਲ ਸਿੰਘ ਵਾਲੇ ਜਿਲਾ ਸ਼ੇਖੂਪੁਰਾ ਇਲਾਕਾ ਬਾਰ ਵਿਖੇ ਇਕ ਉਘੇ ਰਾਜ ਜੋਗੀ ਧਰਮਾਤਮਾ ਸੰਤ ਸਰੂਪ ਸਾਧੂ ਸਨ। ਬਾਬਾ ਜੀ ਦੇ ਘਰ ਮਾਈ ਉਤਮ ਕੌਰ ਦੇ ਪੇਟੋਂ ਚਾਰ ਪੁੱਤਰ- ਸ੍ਰੀ ਮਾਨ ਬਾਬਾ ਚੰਦਾ ਸਿੰਘ ਜੀ,ਸੀਮਾਨ ਬਾਬਾ ਨਿਹਾਲ ਸਿੰਘ ਜੀ,ਸ੍ਰੀ ਮਾਨ ਬਾਬਾ ਟਹਿਲ ਸਿੰਘ ਜੀ,ਸ੍ਰੀਮਾਨ ਬਾਬਾ ਬਸਾਵਾ ਸਿੰਘ ਜੀ ਪੈਦਾਹੋਏ।

ਸ੍ਰੀਮਾਨ ਬਾਬਾ ਸ਼ਰਮ ਸਿੰਘ ਜੀ ਜਨਮ ਤੋਂ ਹੀ ਸਾਧੂ ਸੇਵੀ, ਪ੍ਮਾਰਥਕ ਦੇ ਪੰਧਾਊ ਅਤੇ ਸੱਚ ਦੇ ਖੋਜੀ ਸਨ, ਆਪ ਸਦਾ ਪੂਰੇ ਸਤਿਗੁਰੂ ਦੀ ਭਾਲ ਵਿਚ ਰਹਿੰਦੇ, ਜੀਵਨ ਦਾ ਬਹੁਤ ਸਾਰਾ ਹਿੱਸਾ ਬੀਤ ਗਿਆ ਪਰ ਆਪ ਦੀ ਘਾਲ ਥਾਇ ਨ ਪਈ। ਇਸ ਗੱਲ ਦਾ ਆਪ ਨੂੰ ਸਦਾ ਪਛਤਾਵਾ ਰਹਿੰਦਾ ਅਤੇ ਅਰਜ਼ੋਈਆਂ ਕਰਦੇ ਕਿ, ਤੂੰ ਸਾਨੂੰ ਵੀ ਕਦੇ ਆਪਣਾ ਸਰਗੁਣ ਸਰੂਪ ਧਾਰਕੇ ਦਰਸ਼ਨ ਦੇਵੇਂਗਾ?

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਚੀਨੀ ਵਾਲੇ ਪਾਤਸ਼ਾਹ ਦਾ ਪ੍ਰਤਾਪ ਸੂਰਜ ਜਦ ਸੰਸਾਰ ਨੂੰ ਪ੍ਰਕਾਸ਼ਤ ਕਰਦਾ ਹੋਇਆ ਸਿਖਰ ਤੇ ਪੁੱਜਾ ਤਾਂ ਉਸਦੀ ਵਡਿਆਈ ਦੀ ਕਿਰਨ ਸੇਖਵਾਂ ਵਿਚ ਵੀ ਪ੍ਰਕਾਸਤ ਹੋਈ। ਜਿਸਨੇ ਬਾਬਾ ਸ਼ਰਮ ਸਿੰਘ ਜੀ ਨੂੰ ਆਪਣੇ ਵਲ ਖਿਚਿਆ। ਆਪ ਆਪਣੇ ਸਨਬੰਧੀਆਂ ਅਤੇ ਸਜਨਾਂ ਨੂੰ ਨਾਲ ਲੈਕੇ ਸ੍ਰੀ ਭੈਣੀ ਸਾਹਿਬ ਪੁੱਜੇ। ਨਾਮ ਦਾਨ ਲਈ ਚੀਨੀ ਵਾਲੇ ਪਾਤਸ਼ਾਹ ਦੇ ਚਰਨਾਂ ਵਿਚ ਬੇਨਤੀ ਕੀਤੀ, ਅਤੇ ਕ੍ਰਿਪਾਲਤਾ ਸਹਿਤ ਸਤਿਗੁਰ ਸਚੇ ਪਾਤਸ਼ਾਹ ਨੇ ਬੇਨਤੀ ਪ੍ਵਾਨ ਕਰਕੇ ਇਨ੍ਹਾਂ ਨੂੰ ਸ੍ਰੀਮਾਨ ਬਾਬਾ ਜੀਵਨ ਸਿੰਘ ਜੀ ਘਰਜਾਖ ਅਤੇ ਸ੍ਰੀ ਮਾਨ ਮਾਨ

ਬਾਬਾ ਹੀਰਾ ਸਿੰਘ ਜੋ ਪਿੰਡ ਬਾਢੋ ਕੇ ਮਹਿਲ ਜਿਲਾ ਗੁਜਰਾਂ ਵਾਲਾ ਸਮੇਤ ਨਾਮ ਦਾਨ ਦੇਕੇ, ਅੰਮ੍ਰਿਤ ਪਾਨ ਕਰਕੇ ਜਨਮੋਂ ਤੋਂ ਰਹਿਤ ਕਰ ਦਿਤਾ। ਸੁਰਨਧਾਰੀਆਂ ਦੀ ਕੁਲਦੇ ਏਹ ਤ੍ਰੈਵੇਂ ਨੇ ਨਿਹਾਲ ਸਭ ਤੋਂ ਪਹਿਲਾਂ ਸਤਿਗੁਰੂ ਰਾਮ ਸਿੰਘ ਜੀ ਦੀ ਸ਼ਰਨ ਵਿਚ ਆਏ। ਘਰ ਔਂਦਿਆਂ ਹੀ ਪਿੰਡ ਆਕੇ ਆਪਨੇ-ਅਪਨੇ ਖਰਚ ਤੇ ਧਰਮ ਸਾਲਾ ਤਿਆਰ ਕਰਵਾਈ ਅਤੇ ਆਪਣੇ ਘਰ ਸਤਿਗੁਰੂ ਰਾਮ ਸਿੰਘ ਜੀ ਦੀ ਲੋਹ ਲਾਕੇ, ਆਏ ਗਏ ਸਿਖ ਸਾਧ ਅਤਿੱਥੀ ਅਭਿਆਗਤ ਦੇ ਪ੍ਰਸ਼ਾਦ ਦਾ ਪ੍ਰਬੰਧ ਕੀਤਾ। ਆਪ ਜੀ ਦੀ ਇਸ ਧਰਮ ਸਾਲਾ ਵਿਚ ਕੋਈ ਨ ਕੋਈ ਸਾਧੂ ਟਿਕਿਆ ਰਹਿੰਦਾ ਜਿਸਦੀ ਆਪ ਤੇ ਆਪ ਦੇ ਘਰੋਂ ਮਾਈ ਉਤਮ ਕੌਰ ਬੜੇ ਪਿਆਰ ਨਾਲ ਆਪਣੀ ਹਥੀਂ ਆਟਾ ਪੀਹਕੇ ਸੇਵਾ ਕਰਦੇ।

ਆਪ ਪਹਿਲਾਂ ਸਚੇ ਸੌਦੇ ਵਾਲੇ ਉਦਾਸੀ ਸਾਧੂਆਂ ਦੇ ਸੇਵਕ ਸਨ। ਜਦ ਉਹਨਾਂ ਨੂੰ ਪਤਾ ਲਗਾ ਕਿ ਸਾਡਾ ਸੇਵਕ ਸ਼ਰਮ ਸਿੰਘ ਕੂਕਾ ਹੋਗਿਆ ਹੈ ਤਾਂ ਓਹ ਲੋਹੇ ਲਾਖੇ ਹੋਏ ਸੇਖਵੀਂ ਆਏ। ਜਦ ਬਾਬਾ ਜੀ ਦਾ ਸੁਭਾਵ ਅਤੇ ਉੱਚ ਕਿਰਤ ਵੇਖੀ ਤਾਂ ਦਰਸ਼ਨ ਕਰਦੇ ਹੀ ਸ਼ਾਂਤ ਹੋ ਗਏ। ਆਖਣ ਲਗੇ-''ਸਾਨੂੰ ਵੀ ਉਸ ਸਤਿਗੁਰੂ ਦੇ ਦਰਸ਼ਨ ਕਰਾ ਜਿਸ ਕੋਲੋਂ ਤੂੰ ਵਰੋਸਾਇਆਂ ਏਂ। ਸੰਤਾਂ ਨੂੰ ਨਾਲ ਲੈਕੇ ਆਪ ਸ੍ਰੀ ਭੈਣੀ ਸਾਹਿਬ ਪੁੱਜੇ ਅਤੇ ਚੀਨੀ ਵਾਲੇ ਪਾਤਸ਼ਾਹ ਦੀ ਸ਼ਰਨੀ ਲਾਕੇ ਨਦਰੀ ਨਦਰ ਨਿਹਾਲ ਕੀਤਾ। ਸ੍ਰੀ ਸਤਿ-ਗੁਰੂ ਰਾਮ ਸਿੰਘ ਜੀਨੇ ਬਾਬਾ ਸ਼ਰਮ ਸਿੰਘ ਜੀ ਨੂੰ ਹੁਕਮ ਦਿਤਾ ਕਿ ਸੰਤ ਰਿਖੀ ਸਿੰਘ ਜੀ ਮੁਦਾਰ ਵਾਲਿਆਂ ਨੂੰ ਆਪਨੇ ਕੋਲ ਰਖੋ ਤੇ ਸੇਵਾ ਕਰੋ। ਬਚਨ ਮੰਨ ਕੇ ਸੰਤ ਰਿਖੀ ਸਿੰਘ ਜੀ ਨੂੰ ਆਪ ਆਪਣੀ ਧਰਮ ਸਾਲਾ ਵਿਚ ਲੈ ਆਏ ਜਿਥੇ ਸੰਤ ਜੀ ਨੇ ਆਪਣੀ ਉਮਰ ਦਾ ਅਖੀਰਲਾ ਹਿੱਸਾ ਬਿਤਾਇਆ ਅਤੇ ਤੀਹ ਸਾਲ ਟਿਕੇ ਰਹੇ। ਬਾਬਾ ਸ਼ਰਮ ਸਿੰਘ ਅਤੇ ਮਾਈ ਉੱਤਮ ਕੌਰ ਸੰਤਾਂ ਦੀ ਆਗਿਆ ਦਾ ਪਾਲਨ ਸਦਾ ਇਕ ਰਸ ਕਰਦੇ ਰਹੇ, ਜੋ ਏਹ ਸਾਂਗ ਬਰਤਾਣ, ਕਦੇ ਸ਼ੰਕਾ ਨਹੀਂ ਸੀ ਕਰਦੇ ਮਸਤੀ ਵਿਚ ਆਕੇ ਸੰਤ ਰਿਖੀ ਸਿੰਘ ਜੀ ਧਰਮ ਸਾਲਾ ਦੇ ਭਾਂਡੇ ਭੰਨ ਦਿੰਦੇ ਅਤੇ ਰਜਾਈਆਂ ਸਾੜ ਦਿੰਦੇ। ਪਰ ਇਹ ਦੋਏ ਜੀ ਸਦਾ ਸੰਤਾਂ ਦੀ ਕਾਰ ਤੇ ਕਦੇ ਕੋਈ ਸ਼ੰਕਾ ਨ ਕਰਦੇ। ਜੋ ਓਹ ਕਰਦੇ ਉਸਨੂੰ ਚੰਗਾ ਸਮਝਕੇ ਪ੍ਰਸੰਨ ਰਹਿੰਦੇ।

ਬਾਬਾ ਸ਼ਰਮ ਸਿੰਘ ਜੀ ਦੀ ਕ੍ਰਿਪਾ ਸਦਕਾ ਇਨ੍ਹਾਂ ਦੇ ਚਾਰੇ ਪੁਤਰ ਵੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਸ਼ਰਨੀ ਲੱਗ ਕੇ ਭਜਨ ਪ੍ਰਛੱਕ ਜਨਮ ਸਫਲਾ ਕਰ ਚੁਕੇ ਸਨ।

ਬਾਬਾ ਸ਼ਰਮ ਸਿੰਘ ਜੀ ਦੇ ਵਡੇ ਪੁੱਤ੍ਰ ਚੰਦਾ ਸਿੰਘ ਜੀ ਖਾਨ ਪੁਰ ਵਿਆਹੇ ਹੋਏ ਸਨ। ਬਾਬਾ ਜੀ ਦੇ ਕੁੜਮਾਂ ਨੇ ਜੰਵ ਲੈਕੇ ਖੁਵਿਆਏ ਢੁਕਨਾ ਸੀ ਅਤੇ ਸੇਖਵਾਂ ਦੇ ਵਿਚ ਦੀ ਜਾਣਾ ਸੀ। ਚੰਦਾ ਸਿੰਘ ਜੀ ਖਾਨ ਪੁਰ ਗਏ, ਆਪਨੇ ਕਿਉਂਕਿ ਉਹਨਾਂ ਦੇ ਹੱਥ ਦਾ ਖ਼ਾਣਾ ਨਹੀਂ ਸੀ ਇਸ ਲਈ ਸੰਤ ਰਿਖੀ ਸਿੰਘ ਜੀ ਨੂੰ ਅਰਜ਼ ਕਰਕੇ ਇਕ ਸਾਧੂ ਵਿਵੇਕਾ ਸਿੰਘ ਜੀ ਨੂੰ ਨਾਲ ਲੈ ਗਏ। ਉਹਨਾਂ ਨੂੰ ਓਥੇ ਕੁੜੀਆਂ ਨੇ ਕੁਝ ਮਖੌਲ ਕੀਤਾ-ਵਿਵੇਕਾ ਸਿੰਘ ਜੀ ਬ੍ਰਹਮ ਚਾਰੀ ਸਨ. ਉਹਨਾਂ ਇਸਨੂੰ ਬੁਰਾ

ਮਨਾਇਆ ਤੇ ਜੰਞ ਚੜ੍ਹਨ ਤੋਂ ਪਹਿਲਾਂ ਹੀ ਸੇਖਵਾਂ ਨੂੰ ਆ ਗਏ, ਨਾਲ ਛੰਦਾ ਸਿੰਘ ਜੀ ਵੀ ਆ ਗਏ ਕਿ ਅਗੇ ਚਲਕੇ ਜੰਞ ਦੇ ਪ੍ਰਸ਼ਾਦ ਪਾਣੀ ਦਾ ਇੰਤਜ਼ਾਮ ਕਰਾਂਗੇ। ਜਦ ਇਸ ਸਾਰੀ ਗੱਲ ਦਾ ਸੰਤ ਰਿਖੀ ਸਿੰਘ ਜੀ ਨੂੰ ਪਤਾ ਲਗਾ ਤਾਂ ਉਹਨਾਂ ਬਾਬਾ ਸ਼ਰਮ ਸਿੰਘ ਜੀ ਨੂੰ ਸਦਕੇ ਕਿਹਾ—"ਸ਼ਰਮ ਸਿੰਘ ਜੀ, ਸੰਤ ਵਿਵੇਕਾ ਸਿੰਘ ਜੀ ਨੂੰ ਕੁੜੀਆਂ ਨੇ ਅਯੋਗ ਮਖੌਲ ਕੀਤਾ ਏ। ਓਹ ਸਾਧੂ ਸੁਭਾ ਬ੍ਰਹਮ ਚਾਰੀ ਮਹਾਤਮਾਂ ਹਨ, ਉਹਨਾਂ ਦੇ ਦਿਲ ਨੂੰ ਇਸ ਗੱਲ ਦਾ ਬੜਾ ਦੁਖ ਹੋਯਾ ਏ। ਇਸ ਲਈ ਤੂੰ ਹੁਣ ਕੁੜਮਾ ਨੂੰ ਰਖ, ਜਾਂ ਸਾਨੂੰ ਰਖ। ਬਾਬਾ ਸ਼ਰਮ ਸਿੰਘ ਜੀ ਹਥ ਜੋੜਕੇ ਅਰਜ਼ ਕੀਤੀ ਕਿ ਮੈ ਆਪਨੂੰ ਨਹੀਂ ਛੱਡ ਸਕਦਾ, ਕੁੜਮਾਂ ਨੂੰ ਛੱਡ ਦਿਆਂਗਾ। ਸੰਤਾਂ ਕਿਹਾ—ਜੇ ਇਹ ਗੱਲ ਏ ਤਾਂ ਕੁੜਮਾ ਦਾ ਪ੍ਰਸ਼ਾਦ ਤੁਸਾਂ ਨਹੀ ਤਿਆਰ ਕਰਨਾ ਜਿਥੇ ਉਹਨਾਂ ਦਾ ਜੀਅ ਚਾਹੇ, ਛਕਨ। ਬਾਬਾ ਜੀ ਇਸ ਕਸਵਟੀ ਤੇ ਵੀ ਪੂਰੇ ਉਤਰੇ ਓਨ੍ਹਾਂ ਹੱਥ ਜੋੜਕੇ ਕਿਹਾ- ਸਾਕਾਂ ਨੂੰ ਛੱਡ ਸਕਦਾ ਹਾਂ ਸਾਧ ਸੰਗਤ ਨੂੰ ਨਹੀਂ।

ਇਹ ਇਕ ਪ੍ਰੀਖਯਾ ਹੀ ਸੰਤ ਰਿਖੀ ਸਿੰਘ ਜੀ ਲੈਣੀ ਚਾਹੁੰਦੇ ਸਨ। ਪ੍ਰਸ਼ਾਦੇ ਵਲੋਂ ਕਿਸ ਮੋੜਨਾ ਸੀ ਅਤੇ ਕਿਸ ਹਟਾਨਾ ਸੀ, ਜਿਥੇ ਕਸਾਂਈ ਨੂੰ ਵੀ ਰੋਟੀ ਦੇਣ ਦਾ ਹੁਕਮ ਸੀ ਓਥੇ ਇਨ੍ਹਾਂ ਨੂੰ ਕਦ ਭੁਖੇ ਰਹਿਣ ਦਿਤਾ ਜਾ ਸਕਦਾ ਸੀ।

ਇਸ ਉੱਚ ਵਿਯਕਤੀ ਦੇ ਘਰ ਸੰਮਤ ੧੯੧੪ ਬਿਕ੍ਰਮੀ ਨੂੰ ਸ੍ਰੀਮਾਨ ਸੰਤ ਟਹਿਲ ਸਿੰਘ ਜੀਦਾ ਜਨਮ ਹੋਇਆ। ਜਿਸਨੇ ਸ੍ਰਰਨ ਧਾਰੀਆਂ ਦੀ ਕੁਲ ਨੂੰ ਚਾਰ ਚੰਨ ਲਾ ਦਿਤੇ। ਸ੍ਰੀਮਾਨ ਸੰਤ ਟਹਿਲ ਸਿੰਘ ਜੀ ਦਾ ਵਿਆਹ ਪਿੰਡ ਘਰਜਾਖ ਗੁਜਰਾਂ- ਵਾਲਾ ਵਿਖੇ ਬਾਬਾ ਜੀਵਨ ਸਿੰਘ ਦੀ ਸੁਯੋਗ ਪੁੱਤਰੀ ਮਾਈ ਲੱਛਮੀ ਨਾਲ ਹੋਇਆ। ਦੋਹਾਂ ਜੀਆਂ ਨੇ ਸਾਧ ਸੰਗਤ ਦੀ ਪੁੱਜਕੇ ਸੇਵਾ ਕੀਤੀ। ਸ੍ਰੀਮਾਨ ਸੰਤ ਟਹਿਲ ਸਿੰਘ ਜੀ ਨੂੰ ਭਾਵੇਂ ਜੀਵਨ ਵਿਚ ਕਿੰਨੀ ਵੀ ਔਖਿਆਈ ਆਈ, ਪਰ ਆਪਨੇ ਅਪਨੇ ਘਰ ਵਿਚ ਲੱਗੀ ਹੋਈ ਲੰਹ ਦੀ ਸੇਵਾ ਅਤੇ ਨਾਮਧਾਰੀ ਧਰਮ ਸਾਲਾ ਦੀ ਸੇਵਾ ਤੋਂ ਕਦੀ ਵੀ ਮੂੰਹ ਨਾ ਮੋੜਿਆ—ਘਰ ਆਏ ਅਤਿੱਥੀ ਦੀ ਜਲ ਪ੍ਰਸ਼ਾਦ ਦੀ ਸੇਵਾ ਅਤੇ ਧਰਮ ਸਾਲ ਵਿਚ ਜਾਕੇ ਕਥਾ ਕੀਰ- ਤਨ ਕਰਨਾ ਆਪ ਜੀ ਦੇ ਜੀਵਨ ਦੇ ਜ਼ਰੂਰੀ ਅੰਗਾਂ ਵਿਚੋਂ ਇਕ ਸੀ।

ਸੰਮਤ ੧੯੨੮ ਬਿ: ਦੀ ਮਾਘੀ ਨੂੰ ਜਦ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਭਾਣਾ ਵਰਤਾਕੇ ਪ੍ਰਦੇਸ ਗਮਨ ਕਰ ਗਏ ਤਾਂ ਜਿਤਨੀ ਸੰਗਤ ਸ੍ਰੀ ਭੈਣੀ ਸਾਹਿਬ ਆਈ ਹੋਈ ਸੀ, ਜੇਹੜੀ ਅਜੇ ਆਪਣੇ ਘਰਾਂ ਨੂੰ ਜਾ ਨਹੀਂ ਸੀ ਸਕਦੀ, ਉਸਨੂੰ ਗ੍ਰਿਫਤਾਰ ਕਰਕੇ ਲੁਦਿਹਾਨੇ ਲੈ ਆਂਦਾ। ਜਿਥੇ ਕਈ ਦਿਨ ਡੱਕੀ ਰਖਿਆ।

ਮਲੇਰ ਕੋਟਲੇ ਦਾ ਸਾਕਾ ਵਰਤ ਚੁਕਾ ਸੀ, ਸਿੰਘ ਤੋਪਾਂ ਨਾਲ ਸ਼ਹੀਦ ਕੀਤੇ ਜਾ ਚੁਕੇ ਸਨ। ਸਤਿਗੁਰੂ ਜੀ ਪ੍ਰਦੇਸ ਗਮਨ ਕਰ ਗਏ ਸਨ। ਸਾਰੀ ਦੁਨੀਆਂ ਨਾਮਧਾ- ਰੀਆਂ ਨੂੰ ਮਖੌਲ ਕਰਦੀ ਸੀ। ਨਾਮਧਾਰੀ ਸਬਰ ਅਤੇ ਸ਼ੁਕਰ ਨਾਲ ਭਾਣੇ ਅੰਦਰ ਰਹਿਕੇ ਸਭ ਗਲਾਂ ਬ੍ਰਦਾਸ਼ਤ ਕਰ ਰਹੇਸਨ।

ਉਹਨਾਂ ਗ੍ਰਿਫਤਾਰ ਹੋਇਆਂ ਸਿੱਖਾਂ ਵਿਚ ਸ੍ਰੀਮਾਨ ਸੰਤ ਟਹਿਲ ਸਿੰਘ ਜੀ ਵੀ ਸਨ।

ਜਿਨ੍ਹਾਂ ਨੂੰ ਰੋਜ਼ ਆਕੇ ਪੁਲਿਸ ਦੇ ਅਫਸਰ ਧਮਕਾਂਦੇ ਸਨ ਅਤੇ ਸਤਿਗੁਰਾਂ ਤੋਂ ਖਿਲਾਫ਼ ਬਿਆਨ ਦੇਣ ਲਈ ਜ਼ੋਰ ਲਾਂਦੇ ਸਨ, ਆਂਹਦੇ ਸਨ ਕਿ ਤੁਸੀਂ ਆਖ ਦਿਓ ਕਿ ਮਲੇਰ ਕੋਟਲੇ ਸਿੰਘਾਂ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਭੇਜਿਆ ਸੀ ਫਿਰ ਤੁਹਾਨੂੰ ਬਰੀ ਕਰ ਦਿਤਾ ਜਾਇਗਾ। ਨਹੀਂ ਤੇ ਜਿਥੇ ਮਲੇਰ ਕੋਟਲੇ ਵਾਲੇ ਗਏ ਹਨ ਓਥੇ ਤੁਹਾਨੂੰ ਵੀ ਭੇਜ ਦਿਤਾ ਜਾਏਗਾ, ਏਹ ਤੋਪਾਂ ਤੁਹਾਡੇ ਲਈ ਹੀ ਆਈਆਂ ਹਨ। ਇਹ ਧਮਕੀਆਂ ਅਤੇ ਡਰਾਵੇ ਸੁਣਕੇ ਵੀ ਸ੍ਰੀਮਾਨ ਸੰਤ ਟਹਿਲ ਸਿੰਘ ਜੀ ਅਤੇ ਆਪਦੇ ਸਾਥੀ ਅਡੋਲ ਅਤੇ ਅਹਿੱਲ ਰਹੇ। ਉਹਨਾਂ ਕੋਈ ਬਿਆਨ ਨ ਦਿਤਾ ਜੋ ਚੀਨੀ ਵਾਲੇ ਪਾਤਸ਼ਾਹ ਦੀ ਸ਼ਾਨ ਦੇ ਖਿਲਾਫ਼ ਹੋਵੇ। ਆਖ਼ਰ ਸਭਨੂੰ ਠਾਣੇ ਠਾਣੀ ਘਰ ਪਹੁੰਚਾਇਆ ਗਿਆ। ਅਤੇ ਜ਼ਮਾਨਤਾਂ ਲੈਕੇ ਆਪੋ ਆਪਣੇ ਪਿੰਡ ਭੇਜਕੇ ਨਜ਼ਰਬੰਦ ਕੀਤਾ ਗਿਆ। ਪਿੰਡਾਂ ਵਿਚ ਪੁਲਿਸ ਦੀਆਂ ਚੌਂਕੀਆਂ ਬੈਠ ਗਈਆਂ, ਜਿਥੇ ਸਿੱਖਾਂ ਨੂੰ ਚਾਰ ਚਾਰ ਵਾਰ ਦਿਨ ਵਿਚ ਹਾਜ਼ਰੀ ਦੇਣੀ ਪੈਂਦੀ ਸੀ। ਜਿਸ ਤੋਂ ਨਾ ਸੇਖਵ ਪਿੰਡ ਬਚ ਸਕਿਆ ਅਤੇ ਨਾ ਹੀ ਸ੍ਰੀਮਾਨ ਸੰਤ ਟਹਿਲ ਸਿੰਘ ਜੀ ਸੁਤੰਤ੍ਰ ਰਹਿ ਸਕੇ।

ਸਤਿਗੁਰ ਵਿਯੋਗ ਦੇ ਵਿਚ ਨਾਮਧਾਰੀ ਰੂਹਾਂ ਤੜਫਨ ਲਗੀਆਂ। ਚੌਹੀਂ ਪਾਸੀਂ ਹਨੇਰ ਸੀ, ਨ ਕੁਝ ਸੁਝਦਾ ਸੀ,ਨ ਕੁਝ ਬੁਝਦਾ ਸੀ, ਰਾਮ ਵਿਯੋਗੀ ਰੂਹਾਂ ਜਿਉਂਦੀਆਂ ਮੁਰਦਿਆਂ ਵਾਂਗ ਬੌਰੀਆਂ ਹੋਈਆਂ ਫਿਰਦੀਆਂ ਸਨ। ਜਦ ਸ੍ਰੀਮਾਨ ਬਾਬਾ ਦਰਬਾਰਾ ਸਿੰਘ ਜੀ ਬਾਰ ਬਟਨ ਦੀ ਮੇਮ ਦੇ ਦਸੇ ਹੋਏ ਪਤੇ ਤੇ ਜਾਕੇ ਦਰਸ਼ਨ ਕਰ ਆਏ ਅਤੇ ਹੁਕਮ ਨਾਮਾ ਲੈ ਆਏ। ਸੰਗਤਾਂ ਨੂੰ ਚੰਨ ਚੜ੍ਹ ਪਿਆ। ਥਾਂ ਥਾਂ ਸਤਿਗੁਰ ਦਰਸ਼ਨ ਨਮਿੱਤ ਅਖੰਡ ਪਾਠ ਵਰਨੀਆਂ ਤੇ ਜ਼ਪ ਪ੍ਰਯੋਗ ਹੋਣ ਲਗੇ। ਸ੍ਰੀਮਾਨ ਸੰਤ ਟਹਿਲ ਸਿੰਘ ਜੀ ਨੇ ਹੁਕਮ ਮੰਨਦਿਆਂ ਹੋਇਆਂ ਸੇਖਵਾਂ ਵਿਚ ਵੀ ਨਾਮ ਅਤੇ ਬਾਣੀ ਦਾ ਪ੍ਰਵਾਹ ਚਲਾਇਆ।

ਇਕ ਦਿਨ ਆਪ ਧਰਮਸਾਲਾ ਵਿਚ ਪਾਠ ਕਰ ਰਹੇ ਸਨ, ਜਦ ਪੰਖੀ ਕੁ ਪੱਤ੍ਰ ਪੜ੍ਹੇ ਤਾਂ ਆਪ ਅਚਨ ਚੇਤ ਪਾਠ ਵਿਚੇ ਹੀ ਛਡਕੇ ਵੈਰਾਗਮਈ ਦਸ਼ਾ ਵਿਚ ਬਾਹਰ ਨੂੰ ਉੱਠ ਨੱਸੇ। ਸੰਗਤ ਬੜੀ ਹੈਰਾਨ ਹੋਈ ਕਿ ਸੰਤਾਂ ਨੂੰ ਕੀ ਹੋ ਗਿਆ? ਕਿੰਨਾਂ ਚਿਰ ਸੰਤ ਬਾਹਰੋਂ ਨ ਆਏ, ਨੰਗੇ ਪੈਰੀਂ ਪ੍ਰੀਤਮ ਵਿਯੋਗ ਵਿਚ ਲਿਲਾਂ ਦੇਂਦੇ ਫਿਰਦੇ ਰਹੇ। ਕੰਡੇ ਲਗ ਲਗਕੇ ਚਰਨ ਲਹੂ ਲੁਹਾਣ ਹੋ ਗਏ, ਪਰ ਨ ਆਪ ਨੂੰ ਇਹਨਾਂ ਗਲਾਂ ਦੀ ਕੋਈ ਪ੍ਰਵਾਹ ਸੀ ਅਤੇ ਨਾ ਹੀ ਸਰੀਰ ਦੀ ਕੋਈ ਸੁਧ ਸੀ। ਚੋਖਾ ਚਿਰ ਮਗਰੋਂ ਜਦ ਪਿੰਡ ਆਏ ਤਾਂ ਸੰਗਤਾਂ ਨੇ ਪੁਛਿਆ ਕਿ ਆਪ ਪਾਠ ਕਰਦੇ ਕਰਦੇ ਵਿਚਕਾਰੋਂ ਛਡਕੇ ਨੱਸ ਕਿਉਂ ਗਏ ਸੀ। ਆਪਨੇ ਹਉਕਾ ਲੈਕੇ ਕਿਹਾ— ਅਜ ਜਿਹੋ ਜਿਹੀ ਮੇਰੇ ਨਾਲ ਹੋਈਏ ਜਾਂ ਮੈਂ ਜਾਣਦਾ ਹਾਂ ਜਾਂ ਮੇਰਾ ਚੀਨੀ ਵਾਲਾ ਸਤਿਗੁਰੂ ਜਾਣਦਾ ਏ। ਪਾਠ ਕਰਦਿਆਂ ਕਰਦਿਆਂ ਇਕ ਵਾਰ ਮੇਰੀ ਨਜ਼ਰ ਬੂਹੇ ਵਲ ਜਾ ਪਈ ਮੈਂ ਕੀ ਵੇਖਦਾ ਹਾਂ ਕਿ ਚੀਨੀ ਘੋੜੀ ਤੇ ਸਵਾਰ ਹੋਏ ਸ੍ਰੀ ਸਤਿਗੁਰੂ ਜੀ ਬੂਹੇ ਅਗੇ ਖਲੋਤੇ ਹਨ ਅਤੇ ਮੈਨੂੰ ਆਖ ਰਹੇ ਹਨ ਕਿ ਇਸ ਤਰਾਂ ਘਰ ਬੈਠਿਆਂ ਭਾਈ! ਸੌਖਾ ਪ੍ਰੇਮ

ਕੀ ਹੋਇਆ ? ਭਾਈ ਟਹਿਲ ਸਿੰਘਾ ! ਜੇ ਸਾਡੇ ਦਰਸ਼ਨ ਦੀ ਸਿੱਕ ਏ ਤਾਂ ਸਮੁੰਦਰੋਂ ਪਾਰ ਆਕੇ ਸਾਡੇ ਦਰਸ਼ਨ ਕਰ। ਆਪ ਨਾਲੇ ਰੋਣ ਨਾਲੇ ਆਖਣ– ਜਦ ਮੈਂ ਉਠ ਕੇ ਗਿਆ, ਸਤਿਗੁਰ ਘੋੜੇ ਨੂੰ ਅੱਡੀ ਲਾਕੇ ਨਸਾ ਲੈ ਗਏ। ਕਿੰਨਾਂ ਚਿਰ ਮੈਨੂੰ ਦਰਸ਼ਨ ਹੁੰਦੇ ਰਹੇ ਫਿਰ ਅਖਾਂ ਤੋਂ ਓਝਲ ਹੋ ਗਏ।

ਇਸਤੋਂ ਮਗਰੋਂ ਆਪ ਸਤਿਗੁਰਾਂ ਦੇ ਦਰਸ਼ਨ ਦੀ ਤਿਆਰੀ ਕਰਨ ਲਗੇ। ਆਪ ਦੇ ਨਾਲ ਬਾਬਾ ਮਹਿਤਾਬ ਸਿੰਘ ਜੀ ਜੋ ਪਿੰਡ ਦੇ ਨੰਬਰਦਾਰ ਸਨ, ਤਿਆਰ ਹੋਏ ਸ੍ਰੀ ਭੈਣੀ ਸਾਹਿਬ ਆਕੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਚਰਨਾਂ ਵਿਚ ਅਰਜ਼ ਕੀਤੀ ਕਿ ਅਸੀਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਰੰਗੂਨ ਜਾਕੇ ਦਰਸ਼ਨ ਕਰਨ ਦੀ ਲਾਲਸਾ ਨਾਲ ਤੁਹਾਡੇ ਚਰਨਾਂ ਵਿਚ ਹਾਜ਼ਰ ਹੋਏ ਹਾਂ। ਇਸ ਲਈ ਸਾਨੂੰ ਆਗਿਆ ਬਖਸ਼ੋ ਅਤੇ ਵਰ ਦਿਓ ਕਿ ਅਸੀਂ ਖੁਸ਼ੀ ਖੁਸ਼ੀ ਸਤਿਗੁਰ ਦਰਸ਼ਨ ਕਰਕੇ ਤੁਹਾਡੇ ਚਰਨਾਂ ਵਿਚ ਹਾਜ਼ਰ ਆ ਹੋਈਏ। ਸਤ ਦਿਨ ਅਰਜ਼ਾਂ ਕਰਦੇ ਰਹੇ ਅਗੋਂ ਸਤਿਗੁਰੂ ਜੀ ਆਖਣ ਭਾਈ ਹਾਲਾਂ ਸਮਾਂ ਨਹੀਂ। ਅਠਵੇਂ ਦਿਨ ਸਤਿਗੁਰਾਂ ਨੇ ਆਗਿਆ ਦਿਤੀ ਅਤੇ ਕਿਹਾ– ''ਭਾਈ ਟਹਿਲ ਸਿੰਘ ਜੀ ਜਾਵੋ, ਚੀਨੀ ਵਾਲਾ ਪਾਤਸ਼ਾਹ ਤੁਹਾਡੇ ਅੰਗ ਸੰਗ ਹੈ, ਕੋਈ ਫਿਕਰ ਨ ਕਰਨਾ। ਇਹ ਹੁਕਮ ਸੁਣਕੇ ਆਪਨੂੰ ਖੁਸ਼ੀਆਂ ਦੇ ਚੜ੍ਹ ਗਈਆਂ। ਦੋਏ ਪ੍ਰੇਮੀ ਅੰਬਾਲੇ ਜਾ ਉਤਰੇ, ਇਕ ਧਰਮ ਸਾਲਾ ਵਿਚ ਡੇਰਾ ਕੀਤਾ। ਜਿਥੇ ਆਪ ਨੇ ਭੇਸ ਵਟਾ ਲਿਆ, ਕਛਹਿਰਿਆਂ ਉਤੋਂ ਦੀ ਚਦਰਾਂ ਬੰਨ੍ਹੀਆਂ ਦਾੜ੍ਹੀ ਚੜ੍ਹਾਈ, ਟੇਢੀ ਪੱਗ ਬੰਨ੍ਹਕੇ ਜੱਟਾਂ ਵਾਲੀ ਸ਼ਕਲ ਬਣਾਕੇ ਕਲਕੱਤੇ ਜਾ ਉਤਰੇ ਜਿਥੋਂ ਜਹਾਜ਼ ਚੜ੍ਹ-ਕੇ ਰੰਗੂਨ ਜਾ ਪੁਜੇ। ਜਿਥੇ ਚਾਰ ਸਿੰਘ ਇਹਨਾਂ ਤੋਂ ਪਹਿਲਾਂ ਹੋਰ ਗਏ ਹੋਏ ਸਨ। ਓਹ ਵੀ ਇਹਨਾਂ ਨੂੰ ਮਿਲ ਗਏ। ਅਪਣੇ ਡੇਰੇ ਲੈ ਆਏ। ਸਤਿਗੁਰਾਂ ਦੇ ਨਿਵਾਸ ਅਸਥਾਨ ਦਾ ਪਤਾ ਦਸਕੇ ਸਾਰੀ ਗਲ ਸਮਝਾ ਦਿਤੀ ਕਿ ਫਲਾਣੇ ਰਸਤੇ ਜਾਣਾ ਤੇ ਜਾਕੇ ਦਰਸ਼ਨ ਕਰਨੇ। ਸਤਿਗੁਰੂ ਜੀ ਛਾਤੀ ਤੇ ਲਾਣ ਤੁਸਾਂ ਮਥੇ ਤੇ ਲਾਣਾਂ। ਬੰਗਲੇ ਦੇ ਅਗੇ ਖਲੋਣਾ ਨਹੀਂ, ਅਗੋਂ ਦੀ ਲੰਘਦਿਆਂ ਆਉਂਦਿਆਂ ਜਾਂਦਿਆਂ ਦਰਸ਼ਨ ਕਰਨੇ ਚਿਠੀ ਜਾਂ ਕੋਈ ਚੀਜ਼ ਅੰਦਰ ਸੁਟਨੀ ਹੋਵੇ ਤਾ ਜਦ ਸੰਤਰੀਆਂ ਦੀ ਪਿੱਠ ਹੋਵੇ ਸੁਟਨੀ। ਇਸੇ ਤਰਾਂ ਆਪ ਚਾਰ ਦਿਨ ਦਰਸ਼ਨ ਕਰਨ ਜਾਂਦੇ ਰਹੇ।

ਚੌਥੇ ਦਿਨ ਆਪ ਚਿੱਠੀ ਅਤੇ ਸੁਖ ਨਿਧਾਨ ਵਾਲਾ ਸਿਰਹਾਣਾ ਵੀ ਨਾਲ ਲੈ ਗਏ, ਅੱਖ ਬਚਾਕੇ ਬੰਗਲੇ ਦੇ ਅੰਦਰ ਸੁਟ ਦਿਤੇ। ਨਾਨੂ ਸਿੰਘ ਜੀ ਚੁਕ ਕੇ ਅੰਦਰ ਲੈ ਗਏ ਅਤੇ ਇਕ ਚਿੱਠੀ ਇਹਨਾਂ ਵਲ ਸੁਟ ਗਏ। ਡੇਰੇ ਆਕੇ ਨਮਸ਼ਕਾਰ ਕਰਕੇ ਪਤ੍ਰਕਾ ਵਾਚੀ, ਜਿਸ ਵਿਚ ਸਤਿਗੁਰਾਂ ਨੇ ਹੁਕਮ ਕੀਤਾ ਸੀ ਕਿ ਕਲ੍ਹ ਇਸੇ ਵੇਲੇ ਆਕੇ ਹੁਕਮ ਨਾਮਾ ਲੈ ਜਾਣਾ ਤੇ ਪਰਸੋਂ ਜਹਾਜ਼ ਚੜ੍ਹ ਜਾਣਾ। ਬਹੁਤਾ ਚਿਰ ਨ ਏਥੇ ਰਹਿਣਾਂ ਦੁਸ਼ਮਨਾਂ ਨੂੰ ਜੇ ਪਤਾ ਲਗ ਗਿਆ ਤਾਂ ਓਹ ਤੁਹਾਨੂੰ ਔਖੇ ਕਰਨਗੇ ਅਤੇ ਚੌਦਾਂ ਸਾਲ ਸਜ਼ਾ ਕਰਨ ਦਾ ਹੁਕਮ ਹੈ ਜੇਹੜਾ ਸਾਡੇ ਕੋਲ ਆਵੇ। ਅਗਲੇ ਦਿਨ ਆਪ ਸਤਿ-ਗੁਰਾਂ ਦੇ ਬੰਗਲੇ ਗਏ। ਪ੍ਰਕਰਮਾਂ ਕੀਤੀਆਂ, ਨਮਸ਼ਕਾਰ ਕੀਤੀ, ਇਟ ਨਾਲ ਬੰਨ੍ਹਕੇ ਹੁਕਮ ਨਾਮਾ ਸਤਿਗੁਰਾਂ ਨੇ ਇਹਨਾਂ ਵਲ

ਸੁਟ ਦਿਤਾ। ਹੁਕਮ ਨਾਮਾ ਲੈਕੇ ਖੁਸ਼ੀ ਨ ਜਹਾਜ਼ ਵਿਚ ਆ ਬੈਠੇ! ਪੱਗ ਦੇ ਹੇਠਲੇ ਪੇਚ ਵਿਚ ਹੁਕਮ ਨਾਮਾ ਦੇਕੇ ਪੱਗ ਬੰਨ੍ਹ ਲਈ। ਛੇਆਂ ਦਿਨਾਂ ਵਿਚ ਜਹਾਜ਼ ਕਲਕਤੇ ਲਗਾ,ਨ ਕੁਝ ਖਾਧਾ ਨ ਕੁਝ ਪੀਤਾ। ਕਲ-ਕਤੇ ਆਕੇ ਹਰੇ ਨਲਿਏਰ ਲੈਕੇ ਉਹਨਾਂ ਵਿਚੋਂ ਜਲ ਕਢਕੇ ਸਤਵੇਂ ਦਿਨ ਛਕਿਆ। ਅਜੇ ਜਲ ਛਕਦੇ ਹੀ ਸਨ ਪਏ, ਪੁਲਿਸ ਨੇ ਸਿੰਘਾਂ ਨੂੰ ਆਣ ਘੇਰਿਆ। ਸਮਾਨ ਦੀ ਤਲਾਸ਼ੀ ਲਈ, ਕਪੜੇ ਲੁਹਾਕੇ ਡਿਠੇ। ਪੱਗ ਦਾ ਪੇਚ ਇਕੱਲਾ ਇਕੱਲਾ ਲਾਹਣ ਲਈ ਹੁਕਮ ਕੀਤਾ। ਸ੍ਰੀਮਾਨ ਸੰਤ ਟਹਿਲ ਸਿੰਘ ਜੀ ਨਾਲੇ ਪੱਗ ਦਾ ਪੇਜ਼ ਲਾਹ ਰਹੇ ਸਨ ਨਾਲੇ ਚੀਨੀ ਵਾਲੇ ਪਾਤਸ਼ਾਹ ਦੇ ਚਰਨਾਂ ਵਿਚ ਅਰਜ਼ੋਈਆਂ ਕਰ ਰਹੇ ਸਨ ਕਿ ''ਹੇ ਸਤਿਗੁਰੂ ਸਚੇ ਪਾਤਸ਼ਾਹ! ਮੇਰੀ ਲਾਜਤੇਰੇ ਹਥ ਵਿਚ ਏ,ਜ਼ਾਲਮਾਂ ਤੋਂ ਰਖਿਆ ਕਰ ਮੈਨੂੰ ਆਪਣਾ ਕੋਈ ਖਤਰਾ ਨਹੀਂ, ਮੈਂ ਸਾਰੀਆਂ ਮੁਸੀਬਤਾਂ ਸਿਰ ਮਥੇ ਤੇ ਝਲਨ ਲਈ ਤਿਆਰ ਹਾਂ ਪਰ, ਤੇਰਾ ਹੁਕਮਨਾਮਾ ਕਿਵੇਂ ਇਹਨਾਂ ਦੇ ਹਥ ਵਿਚ ਨਾਂ ਆਵੇ। ਅਜਿਹੀ ਕ੍ਰਿਪਾ ਕਰ।'' ਪੱਗ ਉਤਾਰਦਿਆਂ ਜਦ ਦੋ ਪੇਚ ਬਾਕੀ ਰਹਿ ਗਏ ਤਾਂ ਪੁਲਿਸ ਅਫਸਰ ਜੋ ਕਿ ਪੰਜਾਬੀ ਹੀ ਸੀ ਆਖਣ ਲੱਗਾ—''ਬੰਨ੍ਹ ਲੈ ਸਿਖਾ ਪੱਗ ਤੇਰੇ ਕੋਲ ਕੁਝ ਨਹੀਂ।'' ਆਪਨੇ ਸਤਿਗੁਰੂ ਸਚੇ ਪਾਤਸ਼ਾਹ ਜੀ ਦਾ ਲੱਖ ਲੱਖ ਸ਼ੁਕਰ ਕਰਕੇ ਪੱਗ ਬੰਨ੍ਹ ਲਈ, ਹਾਵੜੇ ਆਕੇ ਅੰਬਾਲੇ ਦੀਆਂ ਟਿਕਟਾਂ ਲਈਆਂ ਅਤੇ ਪਲੇਟ ਫਾਰਮ ਤੇ ਆ ਬੈਠੇ। ਮੁਕਵਰ ਏਥੇ ਵੀ ਨਾਲ ਹੀ ਆਏ ਅਤੇ ਧਮਕੀਆਂ ਦੇਣ ਕਿ ਜੋ ਕੁਝ ਤੁਹਾਡੇ ਕੋਲ ਹੈ ਓਹ ਆਪਣੇ ਆਪ ਦੇ ਦਿਓ, ਨਹੀਂ ਤੇ ਤੁਹਾਡਾ ਬਚਾ ਨਹੀਂ ਹੋਵੇਗਾ ਤੁਹਾਨੂੰ ਫਾਂਸੀ ਦਿਤਾ ਜਾਵੇਗਾ ਜਾਂ ਕਾਲੇ ਪਾਣੀ ਦੀਸਜ਼ਾ ਹੋਵੇਗੀ। ਮੁਕਬਰ ਜਦ ਇਸਤ੍ਰਾਂ ਦੀਆਂ ਧਮਕੀਆਂ ਦੇ ਰਹੇ ਸਨ, ਉਸ ਪਲੇਟ ਫਾਰਮ ਤੇ ਏਨਾਂ ਦੇ ਭਾਗਾਂ ਨੂੰ ਹਿੰਦੁਸਤਾਨ ਦਾ ਕੋਈ ਬੜਾ ਵੱਡਾ ਆਦਮੀ ਬੈਠਾ ਹੋਇਆ ਸੀ ਓਹ ਸੀ.ਆਈ.ਡੀ, ਵਾਲਿਆਂ ਦੀਆਂ ਇਹ ਗੱਲਾਂ ਸੁਣਕੇ ਠੰਡਾਪੈ ਗਿਆ, ਓਹਨਾਂ ਨੂੰ ਆਖਣ ਲੱਗਾ ਕਿਓਂ ਐਂਵੇਂ ਬਕ ਬਕ ਕਰ ਰਹੇਓ, ਭਲੇ ਮਾਨਸਾਂ ਨੂੰ ਖਰਾਬ ਕਰਦੇ ਹੋ ਪਏ, ਜਦ ਤੁਸੀਂ ਇਕ ਵਾਰ ਤਲਾਸ਼ੀ ਲੈ ਚੁਕੇ ਹੋ ਅਤੇ ਕੋਈ ਚੀਜ਼ ਬ੍ਰਾਮਦ ਨਹੀਂ ਹੋਈ ਫਿਰ ਇਸਤ੍ਰਾਂ ਤੰਗ ਕਰਨ ਦੇ ਕੀ ਮਾਹਨੇ। ਓਹ ਦੋਏ ਬਗੜਦੇ ਰਹੇ ਅਤੇ ਸੰਤ ਟਹਿਲ ਸਿੰਘ ਜੀ ਗੱਡੀ ਵਿਚ ਬੈਠ ਗਏ, ਗੱਡੀ ਚੱਲ ਪਈ, ਤੇ ਆਪਣੀ ਪੁਰਾਣੀ ਥਾਵੇਂ ਅੰਬਾਲੇ ਧਰਮ ਸਾਲਾ ਵਿਚ ਆ ਡੇਰੇ ਲਾਏ। ਧਰਮ ਸਾਲਾ ਦੇ ਭਾਈ ਨੇ ਕਿਹਾ—''ਤੁਹਾਡੀ ਭਾਲ ਵਿਚ ਕਈ ਦਿਨਾਂ ਤੋਂ ਪੁਲਿਸ ਵਾਲੇ ਏਥੇ ਫਿਰ ਰਹੇ ਹਨ ਇਸ ਲਈ ਤੁਸੀਂ ਅਗਲੀ ਕੋਠੜੀ ਵਿਚ ਡੇਰਾ ਲਾ ਲਓ। ਓਥੇ ਹੀ ਪ੍ਰਸ਼ਾਦ ਪਾਣੀ ਛਕਨਾ ਅਤੇ ਅੰਦਰ ਹੀ ਜੰਗਲ ਹੋਣਾਂ। ਬਚਨ ਮੰਨਕੇ ਇਨ੍ਹਾਂ ਅੰਦਰ ਡੇਰੇ ਜਾ ਲਾਏ, ਮੁਕਵਰ ਵੀ ਆਕੇ ਭਾਈ ਜੀ ਨੂੰ ਲਗੇ ਤੰਗ ਕਰਨ ਕਿ ਦਸੋ ਸਿੰਘ ਕਿਥੇ ਗਏ। ਭਾਈ ਜੀ ਆਖਣ—''ਸਾਨੂੰ ਸੌਂਹ ਚੁਕਾਲੌ, ਜੇ ਕੋਈ ਏਥੇ ਆਇਆ ਹੋਵੇ'' ਇਹ ਅੰਦਰ ਡੇਰੇ ਲਾਈ ਬੈਠੇ ਸਨ, ਧਰਮ ਸਾਲਾ ਤੋਂ ਬਾਹਰ ਪੁਲਿਸ ਦਾ ਪਹਿਰਾ ਸੀ ਅਠ ਦਿਨ ਇਸੇ ਤਰਾਂ ਬੀਤੇ, ਅਠਵੇਂ ਦਿਨ ਪੁਲਸੀਏ

ਕੁਝ ਅਵੇਸਲੇ ਹੋਏ, ਭਾਈਸਾਹਿਬ ਨੇ ਰਾਤ ਦੇ ਬਾਰਾਂ ਵਜੇ ਦੀ ਗਡੀ ਚੜ੍ਹਾਕੇ ਸਿੰਘਾਂ ਨੂੰ ਭੈਣੀ ਸਾਹਿਬ ਨੂੰ ਭੇਜ ਦਿਤਾ।

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਚਰਨਾਂ ਵਿਚ ਖੁਸ਼ੀ ਖੁਸ਼ੀ ਆਕੇ ਸੰਤ ਟਹਿਲ ਸਿੰਘ ਜੀ ਨੇ ਸੀਸ ਨਿਵਾਇਆ। ਸਤਿਗੁਰੂ ਰਾਮ ਸਿੰਘ ਜੀ ਦਾ ਭੇਜਿਆ ਹੋਇਆ ਹੁਕਮ ਨਾਮਾ ਸਤਿਗੁਰੂ ਹਰੀ ਸਿੰਘ ਜੀ ਦੇ ਕਰ ਕਮਲਾਂਵਿਖੇ ਦਿਤਾ। ਜਿਸਨੂੰਸ੍ਰੀ ਸਤਿ-ਗੁਰੂ ਹਰੀ ਸਿੰਘ ਜੀ ਨੇ ਨੇਤ੍ਰਾਂ ਨਾਲ ਲਾਕੇ ਸੀਸ ਉਤੇ ਰਖਕੇ ਬਚਨ ਕੀਤਾ–"ਟਹਿਲ ਸਿੰਘ ਜੀ ! ਤੁਸੀਂ ਧੰਨ ਹੋ, ਜਿਨ੍ਹਾਂ ਨੇ ਐਨੀਆਂ ਤਕਲੀਫਾਂ ਝਾਗਕੇ ਸਤਿਗੁਰਾਂ ਦੇ ਦਰਸ਼ਨ ਕੀਤੇ।"

ਪੰਦਰਾਂ ਦਿਨ ਸੰਤ ਟਹਿਲ ਸਿੰਘ ਜੀ ਸ੍ਰੀ ਭੈਣੀ ਸਾਹਿਬ ਰਹੇ, ਫਿਰ ਸਤਿਗੁਰਾਂ ਤੋਂ ਆਗਿਆ ਲੈਕੇ ਆਪਣੇ ਨਗਰ ਸੇਖਵਾਂ ਨੂੰ ਆ ਗਏ। ਸੁਣ ਸੁਣਕੇ ਸੰਗਤਾਂ ਦਰਸ਼ਨ ਨੂੰ ਔਣ ਲਗੀਆਂ ਅਤੇ ਸਤਿਗੁਰਾਂ ਦਾ ਹੁਕਮ ਨਾਮਾ ਸੁਣਕੇ ਸੰਤ ਟਹਿਲ ਸਿੰਘ ਜੀ ਦਾ ਧੰਨਵਾਦ ਕਰਦੀਆਂ ਜਾਂਦੀਆਹਨ।

ਬਾਬਾ ਜੀ ਆਮ ਤੌਰ ਤੇ ਜਿਨਸਾਂ ਖ੍ਰੀਦਨ ਦਾ ਕੰਮ ਕੀਤਾ ਕਰਦੇ ਸਨ। ਓਹ ਜਿਨਸਾਂ ਲਾਹੌਰ ਦੇ ਆੜ੍ਹਤੀਆਂ ਨੂੰ ਭੇਜਦੇ ਜਿੰਨ੍ਹਾਂ ਵਿਚੋਂ ਆਪਣੀ ਕਮਿਸ਼ਨ ਲੈਂਦੇ ਹੁੰਦੇ ਸਨ। ਉਸ ਵਿਚੋਂ ਆਏ ਗਏ ਸਾਧ ਸੰਤ ਨੂੰ ਛਕਾਇਆ ਕਰਦੇ। ਕਾਰਨ ਵਸ ਆੜ੍ਹਤੀਆਂ ਨਾਲ ਆਪਦੀ ਅਣ ਬਣ ਹੋ ਗਈ ਆਪਦਾ ਵਿਹਾਰ ਖਲੋ ਗਿਆ ਅਤੇ ਕਰਜ਼ਾ ਸਿਰ ਚੜ੍ਹ ਗਿਆ। ਇਕ ਸੌ ਰੁਪਯਾ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਪਾਸੋਂ ਵੀ ਆਪਨੇ ਲਿਆ। ਪਰ, ਲੌਹ ਦੀ ਸੇਵਾ ਇਕ ਰਸ ਕਰਦੇ ਰਹੇ ਉਸ ਵਿਚ ਕੋਈ ਫਰਕ ਨ ਔਣ ਦਿਤਾ।

ਦੂਜੀ ਕਸਵੱਟੀ ਆਪ ਨੂੰ ਇਕ ਹੋਰ ਲੱਗੀ। ਆਪਦੇ ਸਨਬੰਧੀਆਂ ਦੇ ਅਨੰਦ ਕਾਰਜ ਸੀ, ਜਿਥੇ ਕਿ ਨਾਮਧਾਰੀ ਮਰਯਾਦਾ ਤੋਂ ਉਲਟ ਬਹੁਤ ਸਾਰੀਆਂ ਗੱਲਾਂ ਹੋਈਆਂ ਸਨ ਜਿਨ੍ਹਾਂ ਦਾ ਸੰਤ ਟਹਿਲ ਸਿੰਘ ਜੀ ਨੂੰ ਪਤਾ ਨਹੀਂ ਸੀ ਜੋਹੜੇ ਵੀ ਓਥੇ ਗਏ ਉਹ ਸਾਰੇ ਤਨਖਾਹੀਏ ਕਰਾਰ ਦਿਤੇ ਗਏ ਜਿਨ੍ਹਾਂ ਵਿਚੋਂ ਸੰਤ ਟਹਿਲ ਸਿੰਘ ਜੀ ਵੀ ਸਨ।

ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਗਮਨ ਕਰਨ ਤੋਂ ਬਾਦ ਸਤਿਗੁਰੂ ਹਰੀ ਸਿੰਘ ਜੀ ਨੂੰ ਵੀ ਸ੍ਰੀ ਭੈਣੀ ਸਾਹਿਬ ਨਜ਼ਰਬੰਦ ਕੀਤਾ ਹੋਇਆ ਸੀ। ਏਨ੍ਹੀਂ ਦਿਨੀਂ ਬਾਬਾ ਮੂਲਾ ਸਿੰਘ ਜੀ ਸ਼ੇਖੂਪੁਰਾ ਬੇਦਾਦ ਵਾਲਿਆ ਦੀ ਭੈਣ ਬੀਬੀ ਬੁਧਾਂ ਦਾ ਵਿਆਹ ਸੀ, ਮੂਲਾ ਸਿੰਘ ਜੀ ਨੇ ਦਰਖਾਸਤ ਦੇਕੇ ਸਤਿਗੁਰੂ ਹਰੀ ਸਿੰਘ ਜੀ ਨੂੰ ਆਪਣੇ ਪਿੰਡ ਸ਼ੇਖੂਪੁਰੇ ਲਿਆਉਣ ਦੀ ਮਨਜ਼ੂਰੀ ਲੈ ਲਈ। ਇਹ ਸਤਿਗੁਰੂ ਹਰੀ ਸਿੰਘ ਜੀ ਦਾ ਪਹਿਲਾ ਦੌਰਾ ਸੀ ਜਿਸ ਵਿਚ ਸਤਿਗੁਰੂ ਹਰੀ ਸਿੰਘ ਜੀ ਨੂੰ ਸਰਕਾਰ ਵਲੋਂ ੧੫ ਦਿਨਾਂ ਦੀ ਛੁਟੀ ਮਿਲ ਸਕੀ। ਨਾਮਧਾਰੀ ਸੰਗਤ ਨੂੰ ਚਾ ਚੜ੍ਹ ਗਿਆ। ਸ਼ੇਖੂਪੁਰੇ ਵਿਚ ੧੫ ਹਜ਼ਾਰ ਦੇ ਕਰੀਬ ਸੰਗਤ ਇਕੱਠੀ ਹੋਈ। ਜਿਸ ਵਿਚ ਸੰਤ ਟਹਿਲ ਸਿੰਘ ਜੀ ਆਪਣੇ ਨਗਰ ਦੀ ਸੰਗਤ ਸਮੇਤ ਅਤੇ ਵਿਆਹ ਵਾਲੇ ਤਨਖਾਹੀਆਂ ਸਮੇਤ ਗਏ ਹੋਏ ਸਨ। ਦੀਵਾਨ ਲਗਾ-ਸਤਿਗੁਰਾਂ ਨੇ ਸਭਨਾਂ ਨੂੰ ਬਖਸ਼ ਦਿਤਾ, ਪਰ ਸੰਤ ਟਹਿਲ ਸਿੰਘ

ਨੂੰ ਮਾਫ਼ ਨ ਕੀਤਾ। ਸੂਬੇ, ਸੰਤ, ਮਹੰਤ, ਜਦ ਸਿਫਾਰਸ਼ ਕਰਦੇ ਤਾਂ ਸਤਿਗੁਰੂ ਜੀ ਬਚਨ ਕਰਦੇ-''ਭਾਈ ਟਹਿਲ ਸਿੰਘ ਨੂੰ ਨਹੀ ਬਖਸ਼ਣਾ। ਮਾਈ ਲਛਮੀ ਅਤੇ ਟਹਿਲ ਸਿੰਘ ਜੀ ਹਰ ਇਕ ਦੀ ਪੈਰੀਂ ਪੈਂਦੇ ਫਿਰਨ ਕਿ ਸਾਨੂੰ ਸਤਿਗੁਰਾਂ ਤੋਂ ਜ਼ਰੂਰ ਬਖਸ਼ਾਓ, ਲੌਢੇ ਵੇਲੇ ਦਾ ਦੀਵਾਨ ਲਗਾ, ਸਤਿਗੁਰਾਂ ਨੇ ਸੰਤ ਟਹਿਲ ਸਿੰਘ ਜੀ ਨੂੰ ਅਵਾਜ਼ ਦੇਕੇ ਕੋਲ ਸਦਿਆ ਅਤੇ ਬਚਨ ਕੀਤਾ—''ਟਹਿਲ ਸਿੰਘਾ! ਜਾਹ ਤੇਨੂੰ ਬਖਸ਼ਿਆ।'' ਇਹ ਸੁਣਦਿਆਂ ਹੀ ਸੰਤਾਂ ਨੂੰ ਖੁਸ਼ੀਆਂ ਚੜ੍ਹ ਗਈਆਂ ਅਤੇ ਭਜਕੇ ਸਤਿਗੁਰਾਂ ਦੇ ਚਰਨਾਂ ਨੂੰ ਜਾ ਲਿਪਟੇ। ਅਰਜ਼ ਕੀਤੀ-''ਸਚੇ ਪਾਤਸ਼ਾਹ ਸੇਖਵੀਂ ਚਰਨ ਪਾਓ।'' ਸਤਿਗੁਰਾਂ ਬਚਨ ਕੀਤਾ—''ਲੰਗਰ ਜੋਗਾ ਵਕਤ ਨਹੀਂ, ਦਰਸ਼ਨ ਦੇ ਆਵਾਂਗੇ। ਮਾਇਆ ਦਾ ਫਿਕਰ ਨ ਕਰੀਂ, ਅਰਬ ਖਰਬ ਹੋਜਾਣਗੇ। ਫੌੜ੍ਹਿਆਂ ਨਾਲ ਬਾਹਰੋਂ ਹੂੰਜਕੇ ਮਾਇਆ ਲਿਆਵੇਂਗਾ ਕੋਈ ਘਾਟਾ ਨਹੀਂ ਰਹੇਗਾ, ਅਸੀਂ ਜੇਹੜੀ ਤੁਹਾਨੂੰ ਤਨਖਾਹ ਲਾਈ ਸੀ ਉਸਦਾ ਭਾਵ ਏਹ ਸੀ ਕਿ ਦੂਜੀ ਸੰਗਤ ਨੂੰ ਕੰਨ ਹੋ ਜਾਣ ਤਾਂ ਕਿ ਕੋਈ ਮਨਮੱਤ ਨ ਕਰ ਸਕੇ। ਦੂਸਰੇ ਦਿਨ ਸਤਿਗੁਰੂ ਜੀ ਨੇ ਸੇਖਵੀਂ ਚਰਨ ਪਾਕੇ ਆਪ ਨੂੰ ਕ੍ਰਿਤਾਰਥ ਕੀਤਾ।

ਇਸ ਕਾਰ ਦੇ ਮਗਰੋਂ ਜਦ ਆਪ ਲਹੌਰ ਗਏ ਤਾਂ ਓਥੇ ਆਪ ਨੂੰ ਓਹ ਸ਼ਾਹੂ-ਕਾਰ ਮਿਲੇ ਅਤੇ ਓਹਨਾਂ ਹਥ ਜੋੜਕੇ ਬੇਨਤੀ ਕੀਤੀ ਕਿ ਆਪ ਜੇਹਾ ਸੁਚਾ ਵਿਉ ਹਾਰ ਕਿਤੇ ਨਜ਼ਰ ਨਹੀਂ ਆਇਆ, ਇਸ ਲਈ ਆਪ ਉਸੇ ਤਰਾਂ ਫਿਰ ਆਪ ਸਾਡੇ ਲਈ ਜਿੰਨਸਾਂ ਖਰੀਦਨ ਦੀ ਕ੍ਰਿਪਾ ਕਰੋ। ਉਹਨਾਂ ਦੀ ਬੇਨਤੀ ਨੂੰ ਪ੍ਰਵਾਨ ਕਰਕੇ ਸੰਤਾਂ ਨੇ ਕਪਾਹ ਖ੍ਰੀਦੀ, ਜਿਸ ਵਿਚੋਂ ਆਪਨੂੰ ਬਹੁਤ ਸਾਰਾ ਫਾਇਦਾ ਹੋਇਆ। ਸਭ ਤੋਂ ਪਹਿਲਾਂ ਆਪ ਆਪਣੇ ਵਡੇ ਸਪੁਤ੍ਰ ਭਾਈ ਖੜਗ ਸਿੰਘ ਜੀ ਨੂੰ ਨਾਲ ਲੈਕੇ ਭੈਣੀ ਸਾਹਿਬ ਆਏ ਅਤੇ ਸ੍ਰੀ ਸਤਿਗੁਰੂ ਜੀ ਤੋਂ ੧੦੦) ਲਿਆ ਹੋਇਆ ਰੁਪਯਾ ਵਾਪਸ ਕੀਤਾ।

ਪਹਿਲਾ ਹੋਲਾ ਆਪਨੇ ਸੰਮਤ ੧੯੩੮ ਤੇ ਦੂਸਰਾ ੪੯ ਬਿ: ਨੂੰ ਕੀਤਾ ਪਰ ਸਤਿਗੁਰੂ ਹਰੀ ਸਿੰਘਜੀ ਦ੍ਰਸ਼ਨ ਨ ਦੇ ਸਕੇ। ਸੰਮਤ ੧੯੫੦ ਬਿ: ਨੂੰ ਸਤਿਗੁਰੂ ਹਰੀ ਸਿੰਘ ਦੇ ਦੋਰੇ ਦਾ ਪ੍ਰੋਗ੍ਰਾਮ ਇਸ ਇਲਾਕੇ ਦਾ ਸੀ ਵਰਨਾਂ ਤੋਂ ਸ਼ੇਖੂਪੁਰੇ ਬੇਦਾਦ ਆਵਨਾ ਸੀ ਤੇ ਸ਼ੇਖੂਪੁਰੇ ਤੋਂ ਸੇਖਵੀਂ। ਪਰ, ਸਤਿਗੁਰਾਂ ਨੇ ਵਰਨਾਂ ਤੇ ਹੀ ਹੁਕਮ ਕਰ ਦਿਤਾ ਕਿ ਪਹਿਲਾਂ ਸੇਖਵੀ ਜਾਵਾਂਗੇ। ਸੰਤ ਟਹਿਲ ਸਿੰਘ ਜੀ ਰਸਤ ਲੈਣ ਗਏ ਹੋਏ ਸਨ ਸਤਿਗੁਰੂ ਜੀ ਪਹਿਲਾਂ ਹੀ ਸੇਖਵੀਂ ਆ ਗਏ। ਮਾਈ ਲਛਮੀ ਨੂੰ ਆਖਣ ਲੱਗੇ।—''ਘੁੱਲੀਏ ਸੰਤ ਟਹਿਲ ਸਿੰਘ ਜੀ ਕਿਥੇ ਹਨ? ਮਾਈ ਨੇ ਅਰਜ਼ ਕੀਤੀ ''ਪਾਤਸ਼ਾਹ! ਰਸਤ ਲੈਣ ਵਾਸਤੇ ਗਏ ਹੋਏ ਨੇ। ਸਤਿਗੁਰਾਂ ਨਾਲ ੫੦੦ ਸੌ ਸਿੰਘ ਦੀ ਭੀੜ ਭਾੜ ਸੀ, ਕਿੰਨਾ ਚਿਰ ਸਚੇ ਪਾਤਸ਼ਾਹ ਘੋੜੇ ਤੋਂ ਨ ਉਤਰੇ ਮਾਈ ਨੇ ਅਰਜ਼ ਕੀਤੀ—ਸਚੇ ਪਾਤਸ਼ਾਹ ਕ੍ਰਿਪਾ ਕਰੋ ਘੋੜਿਆਂ ਤੋਂ ਉਤਰੋ। ਸੰਤ, ਮਹੰਤ ਅਤੇ ਸੂਬੇ ਆਖਣ ਐਨੇ ਸਿੰਘਾਂ ਦਾ ਇੰਤਜ਼ਾਮ ਕਿਸਤਰਾਂ ਹੋਵੇਗਾ। ਸਤਿ-ਗੁਰਾਂ ਬਚਨ ਕੀਤਾ—''ਘੁਲੀਏ ਛੋਲੇ ਹਨ। ਮਾਈ ਅਰਜ਼ ਕੀਤੀ—''ਪਾਤਸ਼ਾਹ! ਛੋਲੇ

ਬਹੁਤ ਹਨ ਤੇ ਘਿਉਦਾ ਪੀਪਾ ਵੀ ਏ"।

ਸਤਿਗੁਰਾਂ ਬਚਨ ਕੀਤਾ-"ਦਾਨ ਸਿੰਘ ਜੀ ਅਜ ਸਾਧ ਸੰਗਤ ਨੂੰ ਛੋਲਿਆਂ ਦੀਆਂ ਘੁੰਗਣੀਆਂ ਬਣਾਕੇ ਛਕਾਓ। ਸਾਰਾ ਦਿਨ ਸਾਧ ਸੰਗਤ ਓਸੇ ਤਰਾਂ ਰਹੀ। ਰਾਤੀਂ ਸੰਤ ਟਹਿਲ ਸਿੰਘ ਜੀ ਛੇ ਗੱਡੇ ਰਸਤ ਦੇ ਲੈ ਆਏ। ਰਾਤ ਦੇ ਅਠ ਬਜੇ ਸਾਧ ਸੰਗਤ ਨੇ ਪ੍ਰਸ਼ਾਦ ਪਾਣੀ ਛਕਿਆ।

ਸੰਮਤ ੧੯੫੯ ਬਿ: ਨੂੰ ਚੇਤ ਵੈਸਾਖ ਦੇ ਦਿਨੀ ਸੰਤ ਟਹਿਲ ਸਿੰਘ ਜੀ ਬੀਮਾਰ ਪੈ ਗਏ! ਕੋਈ ਦੁਆਈ ਨ ਲੱਗੇ-ਦਿਨ੍ਹਾਂ ਦਿਨਾਂ ਵਿਚ ਸ੍ਰੀਮਾਨ ਬਾਬਾ ਮੂਲ ਸਿੰਘ ਜੀ ਸ਼ੇਖੂਪੁਰਾ ਬੇਦਾਦ ਵਾਲਿਆਂ ਦੀ ਸੁਪੁਤ੍ਰੀ ਬੀਬੀ ਹਰ ਕੌਰ ਜੀਦਾ ਵਿਆਹ ਸੀ। ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਦ੍ਰਸ਼ਨ ਦੇਣੇ ਸਨ। ਬਾਬਾ ਮੂਲਾ ਸਿੰਘ ਜੀ ਤੇ ਬਾਬਾ ਟਹਿਲ ਸਿੰਘ ਜੀ ਦਾ ਆਪਸ ਵਿਚ ਪਿਆਰ ਸੀ। ਬਾਬਾ ਮੂਲਾ ਸਿੰਘ ਜੀ ਨੇ ਚਾਰ ਕਹਾਰ ਭੇਜੇ ਕਿ ਜਾਓ ਜਾਕੇ, ਸੰਤ ਟਹਿਲ ਸਿੰਘ ਜੀ ਨੂੰ ਸ਼ੇਖੂਪੁਰੇ ਲੈ ਆਓ।

ਸੰਤ ਜੀ ਸ਼ੇਖੂਪੁਰੇ ਆ ਗਏ, ਮੰਜੇ ਤੋਂ ਉਹ ਉਠ ਨਹੀਂ ਸੀ ਸਕਦੇ,ਮੰਜੇ ਤੇ ਪਏ ਹੋਏ ਹੀ ਸਤਿਗੁਰਾਂ ਦੇ ਡੇਰੇ ਪੁਜੇ-ਹਥ ਜੋੜ ਕੇ ਨਮਸ਼ਕਾਰ ਕੀਤੀ। ਸਤਿਗੁਰੂ ਹਰੀ ਸਿੰਘ ਜੀ ਬਚਨ ਕੀਤਾ-"ਟਹਿਲ ਸਿੰਘ ਜੀ ਕੋਈ ਫਿਕਰ ਨ ਕਰੋ ਤੁਹਾਡਾ ਦੁਖ ਅਸਾਂ ਲੈ ਲਿਆ ਏ। ਸਚੀਂ ਮੁਚੀਂ ਸੰਤ ਟਹਿਲ ਸਿੰਘ ਜੀ ਉਸੇ ਦਿਨ ਰਾਜ਼ੀ ਹੋ ਗਏ ਅਤੇ ਸਤਿਗੁਰੂ ਹਰੀ ਸਿੰਘ ਜੀ ਨੂੰ ਅਜੇਹਾ ਜ਼ੋਰ ਦਾ ਬੁਖਾਰ ਚੜ੍ਹਿਆ ਕਿ ਜਿਸਨੂੰ ਵੇਖਕੇ ਸੰਗਤ ਹੈਰਾਨ ਹੋ ਗਈ ਅਤੇ ਆਖੇ-"ਧੰਨ ਸਤਿਗੁਰ ਏ। ਜੇਹੜਾ ਆਪਣੇ ਸੇਵਕਾਂ ਦਾ ਦੁਖ ਵੇਖ ਕੇ ਜਰ ਨਹੀਂ ਸਕਦਾ। ਸੇਵਕਾਂ ਦਾ ਦੁਖ ਆਪ ਲੈ ਲੈਂਦਾ ਹੈ।"

ਅਜੇ ਸ੍ਰੀ ਸਤਿਗੁਰੂ ਜੀ ਭੈਣੀ ਸਾਹਿਬ ਨਹੀਂ ਸਨ ਅਪੜੇ,ਮਸਾਂ ਲਹੌਰ ਹੀ ਸਨ ਤੇ ਬੁਖਾਰ ਨੇ ਕਾਫੀ ਕਮਜ਼ੋਰ ਕਰ ਦਿਤੇ ਸਨ। ਸੰਤ ਟਹਿਲ ਸਿੰਘ ਜੀ ਨੇ ਫਿਰ ਸਤਿਗੁਰ ਦਰਸ਼ਨ ਦੀ ਵਿਉਂਤ ਬਣਾਈ ਕਿ ਕਿਵੇਂ ਨ ਕਿਵੇਂ ਸਤਿਗੁਰਾਂ ਦੇ ਦਸ਼ਨ ਸੇਖਵਾਂ ਵਿਖੇ ਕਰੀਏ।

ਇਕ ਭਾਈ ਪ੍ਰੇਮ ਸਿੰਘ ਨਾਮੀ ਖਤ੍ਰੀ ਸਿੰਘ ਸੇਖਵਾਂ ਦੇ ਰਹਿਣ ਵਾਲਾ ਸੀ, ਉਸਦੀ ਲੜਕੀ ਦਾ ਵਿਆਹ ਸੀ। ਸੰਤਾ ਕਿਹਾ..."ਭਾਈ ਪ੍ਰੇਮ ਸਿੰਘ ਜੀ ਦੀ ਲੜਕੀ ਦਾ ਵਿਆਹ ਸਤਿਗੁਰਾਂ ਦੀ ਹਜ਼ੂਰੀ ਵਿਚ ਕਰੀਏ। ਇਸ ਸਲਾਹ ਨੂੰ ਭਲਾ ਕੌਣ ਨ ਮੰਨਦਾ? ਭਾਈ ਪ੍ਰੇਮ ਸਿੰਘ ਜੀ ਆਪ ਦੇ ਵੱਡੇ ਸਪੁਤ੍ਰ ਭਾਈ ਖੜਗ ਸਿੰਘ ਜੀ ਨੂੰ ਨਾਲ ਲੈਕੇ ਲਹੌਰ ਆ ਗਏ। ਤਿੰਨ ਦਿਨ ਅਰਜ਼ਾਂ ਕਰਦੇ ਰਹੇ ਪਰ ਸਤਿਗੁਰਾਂ ਮਨ-ਜ਼ੂਰੀ ਨਾ ਦਿਤੀ ਤੇ ਕਿਹਾ ਗਰਮੀ ਬਹੁਤ ਹੈ। ਚੌਥੇ ਦਿਨ ਜਦ ਪਿੰਡ ਵਾਪਸ ਮੁੜਨ ਲਈ ਦੀਵਾਨ ਵਿਚ ਅਰਜ਼ ਕਰਨ ਲਈ ਉਠੇ ਸਤਿਗੁਰਾਂ ਬਚਨ ਕੀਤਾ-"ਭਾਈ ਕੀ ਗੱਲ ਏ?" ਕੋਲੋਂ ਬਾਬਾ ਦਰਬਾਰਾ ਸਿੰਘ ਜੀ ਅਰਜ਼ ਕੀਤੀ-ਪਾਤਸ਼ਾਹ! ਇਹ ਸੰਤ ਟਹਿਲ ਸਿੰਘ ਜੀ ਦੇ ਭੇਜੇ ਹੋਏ ਆਏ ਹਨ ਸੇਖਵੀਂ ਚਰਨ ਪਾਣ ਲਈ ਅਰਜ਼ ਕਰਦੇ ਹਨ। ਕੋਲੋਂ ਬਾਬਾ ਬੂਟਾ ਸਿੰਘ ਜੀ ਉਗ-ਰਾਹੀਏ ਨੇ ਕਿਹਾ ਕਿ-"੧੦੦) ਰੁਪਯਾ ਜੇ ਲੰਗਰ ਵਿਚ ਪਾਵੇ ਤਾਂ ਸਤਿਗੁਰ ਜੀ ਜਾ ਸਕਣਗੇ।

ਇਹ ਸਸਤਾ ਸੌਦਾ ਭਲਾ ਕਿਸਨੂੰ ਮਨ-

ਜ਼ੂਰ ਨਹੀਂ ਸੀ ! ਉਹਨਾਂ ਪ੍ਰਸੰਨਤਾ ਨਾਲ ਕਿਹਾ—ਇਕ ਸੌ ਇਕ ਪਾਵਾਂਗੇ !

ਇਸ ਤੋਂ ਸਸਤਾ ਸੌਦਾ ਸਾਡੇ ਲਈ ਹੋਰ ਕੀ ਹੋ ਸਕਦਾ ਹੈ ?

ਸਤਿਗੁਰੂ ਹਰੀ ਸਿੰਘ ਜੀ ਦਾ ਜੋ ਲੰਗਰ ਨਾਲ ਪਿਆਰ ਸੀ, ਓਹ ਇਸਤੋਂ ਹੀ ਜਾਣਿਆ ਜਾ ਸਕਦਾ ਹੈ। ਆਪ ਬਚਨ ਕੀਤਾ ਕਰਦੇ ਕਿ ਭਾਈ, ਸਤਿਗੁਰੂ ਰਾਮ ਸਿੰਘ ਜੀ ਦੀ ਲੋਹ ਹੇਠ ਜੇ ਸਾਨੂੰ ਆਪਣੀਆਂ ਹੱਡੀਆਂ ਵੀ ਝੋਕਣੀਆ ਪੈਣ ਤਾਂ ਉਸ ਲਈ ਵੀ ਸਾਨੂੰ ਕਦੀ ਉਜਰ ਨਹੀਂ ਹੋਵੇਗਾ। ਸ਼ੇਖਵੀਂ ਆਏ, ਅਨੰਦ ਕਾਰਜ ਕੀਤਾ ਬਹੁਤ ਸਾਰੀਆਂ ਕਾਰਾਂ ਕੀਤੀਆ ਜੋ ਸਥਾਨਾਂ ਭਾਵਕਰਕੇ ਲਿਖੀਆਂ ਨਹੀਂ ਜਾ ਸਕਦੀਆਂ।

ਸ੍ਰੀਮਾਨ ਸੰਤ ਟਹਿਲ ਸਿੰਘ ਜੀ ਅਨੇਕ ਤਰਾਂ ਦੇ ਕੌਤਕ ਕਰਦੇ ਹੋਏ ੨੬ ਕਤਕ ਸੰਮਤ ੧੯੭੩ ਬਿ: ਨੂੰ ਪਿੰਡ ਮਾਨਾਂ-ਵਾਲਾ ਵਿਖੇ ਸਚਖੰਡ ਜਾ ਵਿਰਾਜੇ।

ਐਸ ਵੇਲੇ ਆਪ ਜੀ ਦੇ ਯੋਗ ਸਪੁਤ੍ਰ ਸ੍ਰੀਮਾਨ ਸੰਤ ਖੜਗ ਸਿੰਘ ਜੀ, ਸੰਤ ਦਾਨ ਸਿੰਘਜੀ ''ਤਾਂਘੀ'' ਸੁੰਦਰ ਸਿੰਘ ਜੀ ਬੈਂਕੋਕ (ਸਿਆਮ) ਵਿਖੇ ਨਿਵਾਸ ਕਰਦੇ ਹਨ ਅਤੇ ਆਪ ਦੇ ਪੋਤਰੇ ਸ੍ਰੀਮਾਨ ਸੰਤ ਭਗਤ ਸਿੰਘ ਜੀ ''ਪ੍ਰੇਮੀ'', ਸੰਤ ਤਖਤ ਸਿੰਘ ਜੀ ਕਵਲ ਨੈਨ, ਨਾਮਧਾਰੀ ਪੰਥ ਦੇ ਹੋਣਹਾਰ ਕਵੀ ਅਤੇ ਚੰਗੇ ਲਿਖਾਰੀ ਹਨ। ਸਾਨੂੰ ਇਸ ਪ੍ਰਵਾਰ ਤੋਂ ਨਾਮਧਾਰੀ ਪੰਥ ਦੀ ਸੇਵਾ ਦੀਆਂ ਬਹੁਤ ਸਾਰੀਆਂ ਆਸਾਂ ਹਨ। ਬਾਬਾ ਜੀ ਦਾ ਖਾਨਦਾਨ ਸਾਰਾ ਹੀ ਸਿਦਕੀ ਅਤੇ ਪੂਰਨ ਗੁਰਸਿਖਾਂ ਦਾ ਹੈ।

—:o:—

# ਸੰਤਨ ਕੈ ਬਲਿਹਾਰੈ ਜਾਉ

ਗੋਂਡ ਮਹਲਾ ੫ ॥ ਸੰਤਨ ਕੈ ਬਲਿਹਾਰੈ ਜਾਉ ॥ ਸੰਤਨ ਕੈ ਸੰਗਿ ਰਾਮ ਗੁਨ ਗਾਉ ॥ ਸੰਤ ਪ੍ਰਸਾਦਿ ਕਿਲ ਵਿਖ ਸਭ ਗਏ ॥ ਸੰਤ ਸਰਨ ਵਡ ਭਾਗੀ ਪਏ ॥ ੧ ॥ ਰਾਮ ਜਪਤੁ ਕਛੁ ਬਿਘਨੁ ਨ ਵਿਆਪੈ ॥ ਗੁਰ-ਪ੍ਰਸਾਦਿ ਅਪੁਨਾ ਪ੍ਰਭੁ ਜਾਪੈ ॥ ੧ ॥ ਰਹਾਉ ॥ ਪਾਰਬ੍ਰਹਮ ਜਬ ਹੋਇ ਦਇਆਲ ॥ ਸਾਧੂ ਜਨ ਕੀ ਕਰੈ ਰਵਾਲ ॥ ਕਾਮ ਕ੍ਰੋਧ ਇਸ ਤਨ ਤੇ ਜਾਇ ॥ ਰਾਮ ਰਤਨੁ ਵਸੈ ਮਨਿ ਆਇ ॥ ੨ ॥ ਸਫਲ ਜਨਮ ਤਾਕ ਪਰਵਾਣੁ ॥ ਪਾਰ ਬ੍ਰਹਮ ਨਿਕਟ ਕਰਿ ਜਾਨੁ ॥ ਭਾਇ ਭਗਤਿ ਪ੍ਰਭ ਕੀਰ-ਤਨ ਲਾਗੈ ॥ ਜਨਮ ਜਨਮ ਕਾ ਸੋਇਆ ਜਾਗੈ ॥ ੩ ॥ ਚਰਨ ਕਮਲ ਜਨਕਾ ਆਧਾਰ ॥ ਗੁਣ ਗੋਬਿੰਦ ਰਉ ਸਚੁ ਵਾਪਾਰੁ ॥ ਦਾਸ ਜਨਾ ਕੀ ਮਨਸਾ ਪੂਰਿ ॥ ਨਾਨਕ ਸੁਖੁ ਪਾਵੈ ਜਨ ਧੂਰਿ ॥ ੪ ॥

# ਦੈਂਤ-ਤੋਂ-ਦੇਵਤਾ

## ਸੰਤ ਸੁੰਦਰ ਸਿੰਘ ਜੀ ਪੂੰਗਾ ਵਾਲਿਆਂ ਦੇ ਜੀਵਨ ਦੀ ਇਕ ਝਾਕੀ

( ਸੰਤ ਇੰਦਰ ਸਿੰਘ ਜੀ "ਚਕ੍ਰਵਰਤੀ" )

### ੧.

'ਪਾਤਸ਼ਾਹ ! ਐਤਕਾਂ ਦਾ ਹੋਲਾ ਮਹੱਲਾ ਕਿਥੇ ਕਰਨਾ ਜੇ ?" ਹਰਨਾਮ ਸਿੰਘ ਨਥਾਣੀਏ ਨੇ ਅਰਜ਼ ਕੀਤੀ।

"ਅਜੇ ਤੀਕਰ ਤੇ ਕੋਈ ਖਾਸ ਫੈਸਲਾ ਨਹੀਂ ਹੋਇਆ, ਪਰ ਜੀ ਕਰਦਾ ਏ ਕਿ ਐਤਕਾਂ ਦਾ ਹੋਲਾ 'ਸ੍ਰੀ ਅਨੰਦ ਪੁਰ ਸਾਹਿਬ' ਹੀ ਦੇਖੀਏ।" ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਹੁਕਮ ਕੀਤਾ।

"ਮਹਾਰਾਜ ਜੀ ਦੀ ਏਹ ਸਲਾਹ ਬੜੀ ਚੰਗੀ ਏ, ਇਸਤ੍ਹਾਂ ਇਕ ਤੇ ਅਸੀਂ ਇਤ-ਹਾਸਕ ਗੁਰ-ਅਸਥਾਨਾਂ ਦੇ ਦਰਸ਼ਨ ਕਰ ਸਕਾਂਗੇ, ਦੂਜਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਦੇ ਹੋਲੇ ਦੀ ਯਾਦ ਤਾਜ਼ਾ ਹੋ ਜਾਇਗੀ।" ਹਜ਼ੂਰ ਦੇ ਛੋਟੇ ਭਰਾਤਾ ਸ੍ਰੀ ਮਹਾਰਾਜਨਿਹਾਲਸਿੰਘ ਜੀਨੇਸਲਾਹਦਿਤੀ। "ਪਰ, ਕੀ ਮਾਈ ਜੀ ਮੰਨ ਜਾਣਗੇ ?" ਸ੍ਰੀ ਗੁਰੂ ਜੀ ਸੁਭਾਵਿਕ ਕਿਹਾ।

"ਏਹ ਗੱਲ ਮੇਰ ਜ਼ੁੰਮੇ ਰਹਿਣ ਦਿਓ, ਮੈਂ ਆਪੇ ਹੀ ਮਾਈਜੀ ਨੂੰ ਮਨਾ ਲਵਾਂਗਾ।" ਸ੍ਰੀ ਮਹਾਰਾਜ ਨਿਹਾਲ ਸਿੰਘ ਜੀ ਕਿਹਾ।

"ਬੱਸ ! ਫਿਰ ਠੀਕ ਏ, ਮੈਨੂੰ ਹੁਣ ਫਿਕਰ ਨਹੀਂ ਰਿਹਾ, ਤੁਸੀਂ ਜਾਣੋਂ ਤੇ ਮਾਤਾ ਜੀ ਜਾਨਣ। ਮੈਂ ਇਸ ਗਲੇ ਨਿਸ-ਚਿੰਤ ਹਾਂ।"

"ਮਹਾਰਾਜ ਜੀ ! ਮਾਈ ਜੀ ਨੂੰ ਤੇ ਮੈਂ ਮਨਾ ਲਵਾਂਗਾ, ਤੁਸੀਂ ਅਨੰਦ ਪੁਰ ਸਾਹਿਬ ਦੇ ਹੋਲੇ ਦੀਆਂ ਤਿਆਰੀਆਂ ਕਰੋ।" ਹਥ ਵਿਚ ਅੰਗ੍ਰੇਜ਼ੀ ਦੀ ਪ੍ਰਾਈਮਰ ਲਈ ਖਲੋਤੇ ਤੋਤਲੀ ਅਵਾਜ਼ ਵਿਚ, ਨਿਰਛਲ ਮੂਰਤਿ ਸਭ ਤੋਂ ਛੋਟੇ ਮਹਾਰਾਜ ਗੁਰਦਿਆਲ ਸਿੰਘ ਜੀ ਬੋਲੇ।

"ਲਓ ! ਹੁਣ ਮਾਈ ਜੀ ਵਲੋਂ ਨਿਸ-ਚਿੰਤ ਰਹੋ, ਭਾਵੇਂ ਮਾਈ ਜੀ ਤੁਹਾਡਾ ਸਾਡਾ ਬਚਨ ਮੋੜਨ ਨਹੀਂ ਸਨ ਲਗੇ, ਪਰ ਛੋਟੇ ਮਹਾਰਾਜ ਜੀ ਤੇ ਜੋ ਚਾਹੁਣ ਓਹਨਾਂ ਨੂੰ ਮਨਾ ਸਕਦੇ ਹਨ।" ਇਸ ਗਲ ਨੂੰ ਦੋਹਾਂ ਭਰਾਵਾਂ ਨੇ ਪ੍ਰਵਾਨ ਕੀਤਾ।

### ੨.

'ਮਾਂ ਜੀ ! ਮਾਂ ਜੀ !! ਕਿਥੇ ਹੋ ?" ਸ੍ਰੀ ਮਹਾਰਾਜ ਗੁਰਦਿਆਲ ਸਿੰਘ ਜੀ ਨੇ ਗੱਦੀ ਸਾਹਿਬ ਵਾਲੇ ਚੁਬਾਰੇ ਤੋਂ ਹਰਮੰਦਰ ਦੀਆਂ ਪੌੜੀਆਂ ਉਤਰਦਿਆਂ ਹੋਇਆਂ ਕਿਹਾ।

"ਆਓ ! ਕੀ ਕੰਮ ਹੈ ? ਕੀ ਅਜੇ ਤੀਕ ਦੁਧ ਨਹੀਂ ਛਕਿਆ ?" ਸ੍ਰੀ ਮਾਤਾ ਜੀਵਨ ਕੌਰ ਜੀ ਨੇ ਸੁਭਾਵਿਕ ਵਾਤਸਲ ਪਿਆਰ ਵਿਚ ਕਿਹਾ।

"ਨਹੀਂ, ਦੁਧ ਵੁਧ ਦੀ ਕੋਈ ਗੱਲ ਨਹੀਂ, ਮੈਂ ਤੇ ਅਜ ਤੁਹਾਡੇ ਕੋਲ ਇਕ ਖਾਸ ਕੰਮ ਲਈ ਆਇਆ ਹਾਂ, ਦਸੋ ਮੰਨੋਗੇ ? ਮਾਂ ਜੀ ਜ਼ਰੂਰ ਮੰਨ ਜਾਣਾ। ਨਹੀਂ ਮੰਨੋਗੇ ਤਾਂ ਮੈਂ ਤੁਹਾਡੇ ਨਾਲ ਨਰਾਜ਼ ਹੋ ਜਾਵਾਂਗਾ, ਨਾਲੇ ਵਡੇ ਮਹਾਰਾਜ ਜੀ ਤੇ

ਮਹਾਰਾਜ ਨਿਹਾਲ ਸਿੰਘ ਜੀ ਨੂੰ ਆਖਾਂਗਾ, ਫਿਰ ਕੋਈ ਵੀ ਤੁਹਾਡੇ ਨਾਲ ਨਹੀਂ ਬੋਲੇਗਾ (ਗਲ ਵਿਚ ਬਾਹਾਂ ਪਾਂਦੇ ਹੋਏ) ਦਸੋ ਮੇਰੀ ਗਲ ਮੰਨੋਗੇ ?''

''ਗੁਰਦਿਆਲ ਸਿੰਘ ਜੀ ! ਕੋਈ ਗਲ ਤੇ ਦਸੋ ? ਅਜ ਤੀਕਰ ਮੈਂ ਵਡੇ ਮਹਾਰਾਜ ਜੀ ਦੀ ਤੇ ਤੁਹਾਡੀ ਕੇਹੜੀ ਗਲ ਮੋੜੀ ਏ ? ਤੁਸੀਂ ਤੇ ਬੜੀਆਂ ਕੋਈ ਦੀਆਂ ਗਲਾਂ ਕਰਦੇ ਹੋ !'' ਸ੍ਰੀ ਮਾਤਾ ਜੀਵਨ ਕੌਰ ਜੀ ਨੇ ਪਿਆਰ ਨਾਲ ਕਿਹਾ।

''ਲਓ ਲੱਗ ਪਏ ਜੇ ਫਿਰ ਓਹੀ ਗਲਾਂ ਕਰਨ, ਨਹੀਂ ਮੰਨਦੇ ਤਾਂ ਮੈਂ ਨਾ ਦੁਧ ਪੀਵਾਂ ਤੇ ਨਾਂ ਰੋਟੀ ਖਾਵਾਂ। ਮੈਂ ਬੜੇ ਮਾਣ ਨਾਲ ਤੁਹਾਡੇ ਕੋਲ ਆਇਆ ਸਾਂ ਜੇ ਮੈਨੂੰ ਪਤਾ ਹੁੰਦਾ ਕਿ ਤੁਸਾਂ ਇਉਂ ਕਰਨੀ ਏਂ ਮੈਂ ਕਦੀ ਨਾਂ ਔਂਦਾ, ਆਪੇ ਮਹਾਰਾਜ ਨਿਹਾਲ ਸਿੰਘ ਜੀ ਔਂਦੇ ਜਾਂ ਵਡੇ ਮਹਾ-ਰਾਜ ਜੀ।'' ਨਿਹੋਰੇ ਜੇਹੇ ਨਾਲ ਸ੍ਰੀ ਮਹਾ-ਰਾਜ ਗੁਰਦਿਆਲ ਸਿੰਘ ਜੀ ਕਿਹਾ।

''ਜਿਉਣ ਕੁਰੇ ਕਿਉਂ ਐਵੇਂ ਗੁਰ-ਦਿਆਲ ਸਿੰਘ ਹੋਰਾਂ ਨੂੰ ਗੁਸੇ ਪਈ ਕਰਨੀ ਏਂ, ਜੋ ਮੰਗਦੇ ਨੇ ਦੇਹ ਖਾਂ, ਕਿਹੋ ਜਿਹਾ ਸੁਭਾਵ ਏ ਤੇਰਾ।'' ਬੋਲੇ ਮਾਈ ਜੀ (ਫਤਹ ਕੌਰ) ਕਿਹਾ।

''ਆਓ ਗੁਰਦਿਆਲ ਸਿੰਘ ਜੀ ! ਦਸੋ ਕੀ ਲੈਣਾ ਜੇ, ਮੇਰੇ ਕੋਲੋਂ ਲਓ।''

''ਮੈਂ ਲੈਣਾਂ ਕੁਝ ਨਹੀਂ, ਵਡੇ ਮਾਈ ਜੀ ਨੂੰ ਇਕ ਗਲ ਮਨਾਣ ਆਇਆ ਸਾਂ, ਮੈਨੂੰ ਵਡੇ ਮਹਾਰਾਜ ਜੀ ਭੇਜਿਆ ਸੀ, ਪਰ ਏਹ ਮੰਨਦੇ ਹੀ ਨਹੀਂ।'' ਬੜੇ ਜ਼ੋਰ ਨਾਲ ਮਹਾਰਾਜ ਗੁਰਦਿਆਲ ਸਿੰਘ ਜੀ ਨੇ ਬੋਲਿਆਂ ਦੇ ਕੰਨ ਵਿਚ ਕਿਹਾ।

''ਤੁਸੀਂ ਕੰਮ ਤੇ ਦਸੋ? ਮੈਂ ਜਾਣਾ ਤੇ ਜਿਉਣ ਕੌਰ ਜਾਣੇ, ਤੁਸੀਂ ਕਿਉਂ ਉਦਾਸ ਹੁੰਦੇ ਹੋ।''

''ਹੱਛਾ ! ਲਓ ਸੁਣੋ, ਵਡਿਆਂ ਮਹਾ-ਰਾਜ ਜੀ ਦੀ ਮਰਜ਼ੀ ਏ ਕਿ ਐਤਕਾਂ ਦਾ ਹੋਲਾ ਸ੍ਰੀ ਅਨੰਦ ਪੁਰ ਸਾਹਿਬ ਕੀਤਾ ਜਾਇ। ਮਾਈ ਜੀ ਨੂੰ ਤੇ ਤੁਹਾਨੂੰ ਮਨਾਣ ਲਈ ਓਹਨਾਂ ਮੈਨੂੰ ਭੇਜਿਆ ਹੈ।'' ਸ੍ਰੀ ਮਹਾਰਾਜ ਗੁਰਦਿਆਲ ਸਿੰਘ ਜੀ ਕਿਹਾ—''ਲਓ ਏਦੂੰ ਹੋਰ ਕੇਹੜੀ ਚੰਗੀ ਗੱਲ ਏ, ਜਿਉਣ ਕੌਰ ਨੂੰ ਪੁਛਣ ਦੀ ਲੋੜ ਹੀ ਕੀ ਏ, ਮੈਂ ਆਪੇ ਮਨਾ ਲਵਾਂਗੀ। ਤੁਸੀਂ ਕਿਉਂ ਨਰਾਜ਼ ਹੁੰਦੇ ਹੋ ? ਓਹਨਾਂ ਨੂੰ ਆਖੋ ਤਿਆਰੀ ਕਰਨ, ਸਤਿਗੁਰੂ ਸਚੇ ਪਾਤਸ਼ਾਹ ਮੇਹਰ ਕਰਨਗੇ।''

''ਤੇ ਮੈਂ ਕਦ ਕਿਹਾ ਹੈ ਨਾ ਹੋਵੇ, ਮੈਂ ਤੇ ਕਈ ਵਾਰ ਪ੍ਰਤਾਪ ਸਿੰਘ ਹੋਰਾਂ ਨੂੰ (ਪਜਾਰ ਦਾ ਨਾਂ) ਕਿਹਾ ਹੈ ਕਿ ਹੁਣ ਮੈਨੂੰ ਪੁਛਣ ਦੀ ਲੋੜ ਨਹੀਂ, ਜੋ ਤੁਹਾਡਾ ਜੀ ਕਰੇ ਕਰ ਲਿਆ ਕਰੋ। ਤੁਸੀਂ ਸਿਆਣੇ ਹੋ, ਮੈਂ ਅਜਿਹੇ ਚੰਗੇ ਕੰਮ ਦੀ ਸਲਾਹ ਵਿਚ ਕਿਉਂ ਗੁਸੇ ਹੋਣਾ ਸੀ। (ਸੇਵਾ ਸਿੰਘ ਮਹੰਤ ਨੂੰ) ਸੰਧੂਆਂ ਵਾਲਾ ਵਰਿਆਮ ਸਿੰਘ ਅਜੇ ਗਿਆ ਤਾਂ ਨਹੀਂ, ਜਾਹ ! ਓਹਨੂੰ ਮੇਰੇ ਕੋਲ ਭੇਜ। ਆਖ ਚਾਰ ਹਜ਼ਾਰ ਰੁਪੈ ਲੈ ਜਾਏ ਤੇ ਘਿਉ ਖ੍ਰੀਦੇ। ਨਾਲ ਵਡੀ ਚੁੰਨ੍ਹੀ ਵਾਲੇ ਭਾਈ ਸੰਪੂਰਨ ਸਿੰਘ ਨੂੰ ਰਲਾ ਲਏ। (ਗੁਲਾਬ ਸਿੰਘ ਖਮਾਣੋ ਵਾਲੇ ਨੂੰ) ਗੁਲਾਬ ਸਿੰਘਾ ! ਤੂੰ ਵੀ ਘਿਓ ਖ੍ਰੀਦਨ ਨਾਲ ਜਾਹ।'' ਸਾਰੇ 'ਸਤ ਬਚਨ ਮਾਤਾ ਜੀ' ਆਖ ਹੁਕਮ ਦੀ ਪਾਲਨਾ ਲਈ ਤਿਆਰੀ ਕਰਨ ਲਗ ਜਾਂਦੇ ਹਨ। ਸ੍ਰੀ ਮਹਾਰਾਜ ਗੁਰਦਿਆਲ ਸਿੰਘ ਜੀ ਨਸੇ-ਨਸੇ ਗੱਦੀ ਸਾਹਿਬ ਵਾਲੇ ਚੁਬਾਰੇ

ਵਿਚ, ਜਿਥੇ ਸ੍ਰੀ ਸਤਿਗੁਰੂ ਜੀ ਤੇ ਮਹਾਰਾਜ ਨਿਹਾਲ ਸਿੰਘ ਜੀ ਬੈਠੇ ਇਹ ਗਲਾਂ ਸੁਣ ਰਹੇ ਸਨ, ਜਾਕੇ ਆਂਹਦੇ ਹਨ:-

"ਲਓ। ਮਹਾਰਾਜ ਜੀ! ਮਾਈ ਜੀ ਮੰਨ ਗਏ ਹਨ, ਓਹਨਾਂ ਨੇ ਘਿਉ ਖੀਵਨ ਦਾ ਹੁਕਮ ਦੇ ਦਿਤਾ ਹੈ ਅਤੇ ਚਾਰ ਹਜ਼ਾਰ ਰੁਪੈਆ ਵੀ ਦੇ ਦਿਤਾ ਹੈ।"

"ਸਾਨੂੰ ਪਹਿਲਾਂ ਹੀ ਏਹ ਆਸ ਸੀ।" ਦੋਹਾਂ ਕਿਹਾ- "ਲਓ ਫਿਰ ਲਿਖੋ ਸਾਰੀ ਸੰਗਤ ਨੂੰ ਚਿਠੀਆਂ ਕਿ ਐਤਕਾਂ ਦਾ ਹੋਲਾ ਸ੍ਰੀ ਅਨੰਦ ਪੁਰ ਹੋਣਾ ਹੈ। ਸਭ ਸੰਗਤ ਆਵੇ ਕੋਈ ਪਿਛੇ ਨਾਂ ਰਹੇ। ਹਾਂ ਸਚ, ਸੰਤ ਸੁੰਦਰ ਸਿੰਘ ਜੀ ਪੂੰਗਾਂ ਵਾਲਿਆਂ ਨੂੰ ਜ਼ਰੂਰ ਲਿਖਣਾ ਕਿ ਓਹ ਜ਼ਰੂਰ ਔਣ। ਅਜ ਕਲ ਓਹਨਾਂ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਆਪ ਬੋਲਦਾ ਹੈ।"

੩.

ਰੋਪੜ ਤੋਂ ੭ ਮੀਲ ਚੜ੍ਹਦੇ ਬੰਨੇ, ਸਰਸਾ ਨਦੀ ਦੇ ਕੰਢੇ ਤੇ ਇੰਦਰ ਪੁਰਾ ਨਾਮੀ ਇਕ ਛੋਟਾ ਜਿਹਾ ਪਿੰਡ ਵਸਦਾ ਏ, ਅਬਾਦੀ ਸਿਖਾਂ ਦੀ ਏ, ਭੋਂਇਂ ਚੰਗੀ ਏ, ਅੰਬਾਂ ਤੇ ਸੇਊ ਬੇਰੀਆਂ ਦੇ ਬਾਗ ਹਨ। ਜਿਮੀਦਾਰਾਂ ਦੀ ਹਾਲਤ ਚੰਗੀ ਏ, ਕਦੀ ਇਸ ਪਿੰਡ ਦੇ ਵਸਨੀਕ ਪੂਰਨ ਗੁਰ ਸਿਖ ਹੁੰਦੇ ਸਨ, ਪਰ ਸਮੇਂ ਦੇ ਪਲਟਾ ਖਾ ਜਾਣ ਕਰਕੇ ਅਜ ਏਸ ਪਿੰਡ ਦੇ ਵਸਨੀਕਾਂ ਦਾ ਕੰਮ ਚੋਰੀ ਦਾ ਮਾਲ ਸਾਂਭਣਾ, ਸ਼ਰਾਬ ਕਢਣੀ, ਜਨਾਨੀਆਂ ਵੇਚਨਾ ਰਹਿ ਗਿਆ ਹੈ। ਪੁਲੀਸ ਵਾਲੇ ਇਸ ਪਿੰਡ ਦੇ ਗਭਰੂਆਂ ਤੋਂ ਡਰਦੇ ਕਦੀ ਤਲਾਸ਼ੀ ਕਰਨ ਨਹੀਂ ਜਾਂਦੇ। ਹਠ ਦੇ ਏਹ ਏਡੇ ਪੱਕੇ ਕਿ ਇਕਵਾਰ ਰੋਪੜ ਦੇ ਥਾਨੇਦਾਰ ਨੇ ਇਨ੍ਹਾਂ ਨੂੰ ਪਾਣੀ ਪਾ-ਪਾ ਕੁਟਿਆ ਪਰ, ਏਹਨਾ ਚੋਰੀ ਨਾਹੀਂ ਕਬੂਲ ਕੀਤੀ। ਚਾਰੇ ਬੰਨੇ ਜੇ ਸਾਈਂ ਸਿਰ ਹੀ ਆ ਚੜ੍ਹਨ ਤਾਂ ਚੋਰੀ ਦੇ ਮਾਲ ਨੂੰ ਸਰਸੇ ਵਿਚ ਤੇ ਭਾਵੇਂ ਸੁੱਟ ਦੇਣ, ਪਰ ਸਾਂਈਆਂ ਨੂੰ ਮੁੜ ਕੋਈ ਚੀਜ਼ ਨਹੀਂ ਸਨ ਦਿੰਦੇ। ਅਖਵਾਂਦੇ ਅਜੇਵੀ ਸਿਖ ਸਨ, ਪਰ ਸਿਖਾਂ ਵਾਲੀ ਕਿਰਤ ਏਹਨਾਂ ਦੀ ਇਕ ਵੀ ਨਹੀਂ ਸੀ। 'ਗੁਰੂ' ਅਤੇ 'ਗੁਰਬਾਣੀ' ਭੁਲ ਸਾਰਾ ਪਿੰਡ ਸੁਲਤਾਨੀਆਂ ਹੋ ਚੁਕਾ ਸੀ। ਸੁਲਤਾਨ ਦੇ ਚਾਲੇ ਜਾਣਾ, ਰੋਟ ਪਕਾਣਾ ਭਰਾਈਆਂ ਹਥੋਂ ਸੀਣੀਆਂ ਖਾਣੀਆਂ, ਟਾਹਰਾਂ ਦੁਆਣੀਆਂ ਅਤੇ ਸੁਆਣੀਆਂ ਦੇ ਰਲਾਂ ਵਿਚ 'ਹੈਦਰ ਸੇਖ' ਦੀਆਂ ਚੌਕੀਆਂ ਪਾਣੀਆਂ ਹੀ ਏਹਨਾਂ ਦਾ ਧਰਮ ਰਹਿ ਗਿਆ ਸੀ। ਏਹ ਪਿੰਡ ਕਿਉਂਕਿ ਅਨੰਦ ਪੁਰ ਸਾਹਿਬ ਦੇ ਰਸਤੇ ਉਤੇ ਸੀ, ਪਰ ਧਰਮਸਾਲ ਜਾਂ ਸਿਖਾਂ ਦੇ ਰਹਿਣ ਲਈ ਏਥੇ ਕੋਈ ਵੀ ਥਾਂ ਨਹੀਂ ਸੀ। ਰੱਬ ਦੇ ਰੰਗ!

ਫਗਣ ਦੇ ਦਿਹਾੜੇ ਸਨ, ਇਕ ਦਿਨ ਲੌਢੇ ਵੇਲੇ ਰੋਪੜ ਵਲੋਂ ਪਹਿਲਾਂ ਜੈਕਾਰੇ ਦੀ ਅਵਾਜ਼ ਸੁਣੀ, ਫਿਰ ਢੋਲਕ ਛੈਣਿਆਂ ਦੀ ਗੁੰਜਾਰ ਨੇ ਇੰਦਰ ਪੁਰੇ ਦੇ ਨਾਲ ਹੀ ਸਰਸਾ ਨਦੀ ਦੇ ਪਾਣੀ ਨੂੰ ਵੀ ਗੁੰਜਾਰਤ ਕਰ ਦਿਤਾ। ਇਸ ਨਵੇਂ ਦ੍ਰਿਸ਼ ਨੇ ਪਤਾ ਨਹੀਂ ਅਜ ਕਿਉਂ ਸਾਰੇ ਪਿੰਡ ਨੂੰ ਬਾਹਰ ਖਿੱਚ ਲਿਆ। ਪਿੰਡ ਦਾ ਚੋਧਰੀ 'ਸਮੁੰਦਾ' ਬਾਹਰ ਨਿਕਲਕੇ ਦੇਖਨ ਲਗਾ। ੨੫-੩੦ ਸਿੰਘ ਸਫੈਦ ਖੱਦਰ ਦੇ ਬਸਤ੍ਰ, ਗਲਾਂ ਵਿਚ ਮਾਲਾ, ਆਸਨ ਤੇ ਗੜਵੇ ਮੋਢਿਆਂ ਤੇ ਢੋਲ ਕੀ ਬਜਾਉਂਦੇ ਤੁਰੇ ਆਉਂਦੇ ਹਨ। ਨਾਲ ਭਾਈ ਗੁਰਦਾਸ ਦਾ ਸ਼ਬਦ-"ਸਤਿਗੁਰੂ ਪੁਰਖ ਅਗੰਮ ਹੈ ਨਿਰਵੈਰ ਨਿਰਾਲਾ। ਜਾਣੇ

ਧਰਤੀ ਧਰਮ ਦੀ ਸਚੀ ਧਰਮ ਸਾਲਾ।" ਜੋਟੀਆਂ ਨਾਲ ਪੜ੍ਹਦੇ ਆ ਰਹੇ ਹਨ। ਏਹਨਾਂ ਦਾ ਜਥੇਦਾਰ ਇਕ ਪੂਰੇ ਕੱਦ ਦਾ, ਬ੍ਰਹਮ-ਚਰਯਾ ਦੇ ਤੇਜ ਨਾਲ ਤੇਜਸ੍ਵੀ, ਸੰਤ ਹਾਕਮ ਸਿੰਘ ਘੁੱਕਲ ਨਾਮੀ ਹੈ। ਜਿਸਦੇ ਦ੍ਰਸ਼ਨ ਦਾ ਅ ਜੇਹਾ ਪ੍ਰਭਾਵ ਹੈ ਕਿ ਕੋਈ ਆਦਮੀ ਇਸ ਵਲ ਆਕ੍ਰਸ਼ਤ ਹੋਏ ਬਿਨਾ ਰਹਿ ਨਹੀਂ ਸ ਕਦਾ। ਸਮੁੰਦਾ ਅਗੇ ਆਇਆ, ਸੰਤ ਹਾਕਮ ਸਿੰਘ ਜੀ ਨੇ ਸ਼ਬਦ ਦਾ ਭੋਗ ਪਾਕੇ ਜੈਕਾਰਾ ਛਡਿਆ, ਫਿਰ ਸਮੁੰਦੇ ਨੂੰ ਸੰਬੋਧਨ ਕਰਕੇ ਕਿਹਾ ਕਿ "ਏਥੇ ਕੋਈ ਧਰਮ ਸਾਲ ਹੈ?" "ਨਹੀਂ! ਧਰਮ ਸਾਲ ਤੇ ਕੋਈ ਨਹੀ" ਸਮੁੰਦੇ ਕਿਹਾ। "ਪਰ ਗੱਲ ਕੀ ਏ।"

"ਖਾਸ ਗੱਲ ਤੇ ਕੋਈ ਨਹੀਂ, ਸਾਧ ਸੰਗਤ ਦੀ ਮਰਜੀ ਸੀ ਕਿ ਰਾਤ ਏਥੇ ਹੀ ਨਿਵਾਸ ਕੀਤਾ ਜਾਏ। ਸਵੇਰੇ ਏਥੋਂ ਕੀਰਤ ਪੁਰ ਸਾਹਿਬ ਨੂੰ ਚਾਲੇ ਪਾਏ ਜਾਣ।"

"ਮੇਰਾ ਘਰ ਹਾਜ਼ਰ ਹੈ, ਰਾਤ ਓਥੇ ਕੱਟ ਸਕਦੇ ਹੋ।" ਅਜ ਪਹਿਲਾ ਦਿਨ ਸੀ ਜਦ ਸਮੁੰਦੇ ਦਾ ਦਿਲ ਕੁਝ-ਕੁਝ ਹੋਰ ਤਰਾਂ ਦਾ ਹੋਇਆ ਅਤੇ ਓਸ ਕਿਸੇ ਨੂੰ ਰਾਤ ਕਟਨ ਲਈ ਕਿਹਾ।

"ਨਹੀਂ! ਅਸੀਂ ਧਰਮ ਸਾਲਾ ਰਹਿਣਾ ਪਸੰਦ ਕਰਦੇ ਹਾਂ। ਹਾਂ, ਇਕ ਸ਼ਰਤ ਹੈ, ਜੇ ਤੁਸੀਂ ਸਾਰਾ ਪ੍ਰਵਾਰ ਭਜਨ ਪੁਛ ਲਵੋ ਅਤੇ ਮਾਸ, ਸ਼ਰਾਬ, ਚੋਰੀ ਯਾਰੀ ਛਡਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਸ਼ਰਨ ਆ ਜਾਓ। ਫਿਰ ਅਸੀਂ ਤੁਹਾਡੇ ਘਰ ਰਾਤ ਰਹਿ ਸਕਦੇ ਹਾਂ, ਐਵੇਂ ਨਹੀਂ। ਸੰਤ ਹਾਕਮ ਸਿੰਘ ਜੀ ਕਿਹਾ।

"ਮੈਨੂੰ ਤੁਹਾਡੀਆਂ ਏਹਨਾਂ ਗਲਾਂ ਵਿਚੋਂ ਇਕ ਵੀ ਮਨਜ਼ੂਰ ਨਹੀਂ, ਰਹਿਣਾ ਜੇ ਰਹੋ ਨਹੀਂ ਤੇ ਏਥੋਂ ਅਮਾਣ ਕੋਟ ਨੇੜੇ ਹੀ ਹਨ ਓਥੇ ਜਾ ਰਹਿਣਾ। ਓਥੇ ਧਰਮ ਸਾਲਵੀ ਹੈ ਅਤੇ ਅਜੇ ਦਿਨ ਵੀ ਕਾਫੀ ਹੈ।" ਸਮੁੰਦੇ ਕਿਹਾ।

"ਬਹੁਤ ਹਛਾ!" ਆਖ ਸੰਤ ਹਾਕਿਮ ਸਿੰਘ ਜੀ ਕਿਹਾ ਕਿ "ਐਤਕਾਂ ਅਨੰਦ ਪੁਰ ਸਾਹਿਬ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ, ਬਾਰ੍ਹਵੇਂ ਪਾਤਸ਼ਾਹ ਦੀ ਜੋਤ ਨੇ ਐਣਾ ਹੈ ਤੁਸੀਂ ਸਾਰਿਆਂ ਜਰੂਰ ਅਣਾ। ਅਸੀਂ ਮੇਲ ਦੇ ਪ੍ਰਬੰਧ ਲਈ ਚਲੇ ਹਾਂ ਓਥੇ ਜਰੂਰ ਮਿਲਨਾ। ਸੰਤਾ ਅਮਾਨ ਕੋਟ ਨੂੰ ਚਾਲੇ ਪਾ ਦਿਤੇ ਸਮੁੰਦਾ ਹੋਰਸ ਤਰਾਂ ਦਾ ਮੂੰਹ ਕਰਕੇ ਆਪਣੇ ਸਾਥੀਆਂ ਨਾਲ ਇੰਦਰ ਪੁਰੇ ਨੂੰ ਆ ਗਿਆ।

## ੪.

ਅਜ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜਸ੍ਰੀਭੈਣੀਸਾਹਿਬ ਤੋਂ ਚਲਕੇ ਸੰਗਤਾਂ ਦੀਆਂ ਮਨੋਕਾਮਨਾ ਪੂਰੀਆਂ ਕਰਦੇ ਹੋਏ, ਕੀਰਤ ਪੁਰ ਸਾਹਿਬ ਆਏ ਹਨ। ਨਾਲ ਸੰਗਤਾਂ ਦੀ ਅਥਾਹ ਭੀੜ ਹੈ। ਕੀਰਤ ਪੁਰ ਦਰਿਆ ਸਤਿਲੁਜ ਦੇ ਕੰਢੇ ਦੀਵਾਨ ਲਗਾ ਹੋਇਆ ਹੈ, ਦੀਵਾਨ ਵਿਚ ਏਨੀ ਭੀੜ ਹੈ ਕਿ ਤਿਲ ਮਾਰਿਆ ਭੁੰਜੇ ਨਹੀਂ ਪੈਂਦਾ। ਜਿਧਰ ਤਕੋ ਮਨੁਖਾਂ ਦੇ ਸਿਰ ਦਾ ਇਕ ਸਮੁੰਦ੍ਰ ਉਮਡਦਾ ਹੋਇਆ ਨਜ਼ਰ ਆ ਰਿਹਾ ਹੈ। ਸ੍ਰੀਮਾਨ ਸੰਤ ਸੁੰਦ੍ਰ ਸਿੰਘ ਜੀ ਪੂੰਗਾਂ ਵਾਲੇ ਕੀਰਤਨ ਕਰ ਰਹੇ ਹਨ। "ਆਏ ਜੋ ਜਨ ਪਰ ਉਪਕਾਰੀ" ਸ਼ਬਦ ਦੀ ਧਾਰਨਾ ਹੈ। ਕੀਰਤਨ ਦੇ ਅਸਰ ਨੇ ਲੋਕਾਂ ਨੂੰ ਅਜੇਹਾ ਜਕੜਕੇ ਰਖਿਆ ਹੋਇਆ ਹੈਕਿ ਕੀ ਮਜਾਲ ਕੋਈ ਉੱਚੀ ਤੇਸਾਹ ਕੱਢ ਸਕੇ। ਕੀਰਤਨ ਦੇ

ਨਾਲ ਸੰਤ ਵਖਯਾਨ ਵੀ ਕਰ ਰਹੇ ਹਨ, ਆਪ ਜੀ ਦੇ ਸ਼ਬਦ ਭਾਵੇਂ ਮੋਟੇ ਹਨ ਪਰ ਦਿਲ ਵਿਚ ਧਰੂ ਪਾਂਦੇ ਜਾਂਦੇ ਹਨ। ਸੰਤ ਆਂਹਦੇ-ਭਾਈ! ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਠੰਢੀ ਮੂਰਤੀ ਹੁਕਮ ਕਰਦੇ ਹਨ ਕਿਜੋਪੁਰਸ਼ਗੁਰੂਮੰਤ੍ਰ ਤੋਂਹੀਣ ਹਨ ਓਹ ਕਾਵਾਂ ਜਿਹੇ, ਕੁਤਿਆਂ ਜੇਹੇ, ਸੂਰਾਂ ਅਤੇ ਸਪਾਂ ਜੇਹੇ ਹਨ। ਆਓ ਭਜਨ ਪੁਛਕੇ ਜਨਮ ਸਫਲਾ ਕਰੋ।" ਬਹੁਤ ਸਾਰੇ ਲੋਕੀਂ ਭਜਨ ਪੁਛਦੇ ਹਨ, ਪਤਾ ਨਹੀਂ ਸੰਤ ਕੰਨ ਵਿਚ ਕੀ ਆਖ ਦਿੰਦੇ ਹਨ, ਜਿਸਦੇ ਕੰਨ ਨਾਲ ਇਕ ਵਾਰ ਮੂੰਹ ਲੱਗ ਜਾਂਦਾ ਹੈ, ਓਹ ਬੇਹੋਸ਼ ਹੋ ਜਾਂਦਾ ਹੈ, ਮਸਤੀ ਆਜਾਂਦੀ ਏ, ਅੱਧਾ ਦੀਵਾਨ ਮਸਤਾਨਾ ਹੋ ਰਿਹਾ ਹੈ। ਬਹੁਤ ਸਾਰੇ ਮਸਤਾਨੇ ਦੀਵਾਨ ਵਿਚ ਨਿਰਤ ਕਰਦੇ ਹੋਏ ਝੂਮ ਰਹੇ ਹਨ।

ਦੀਵਾਨ ਤੋਂ ਦੂਰ ਇਕ ਜੱਟਾਂ ਦੀ ਢਾਣੀ ਖਲੋਤੀ ਏ, ਜਿਨ੍ਹਾਂ ਰੱਜਕੇ ਪੀਤੀ ਹੋਈ ਏ, ਅਤੇ ਬਾਕੀ ਦੀਆਂ ਬੋਤਲਾਂ ਧੋਤੀ ਦੀਆਂ ਡੱਬਾਂ ਵਿਚ ਟੰਗੀਆਂ ਹੋਈਆਂ ਹਨ। ਏਹਨਾਂ ਦਾ ਆਗੂ ਸਾਡਾ ਪੁਰਾਣਾ ਵਾਕਿਫ਼ 'ਇੰਦਰ ਪੁਰੀਆ ਚੌਧਰੀ, ਸਮੁੰਦਾ' ਹੈ। ਦਾਹੜੀਆਂ ਮੁੰਨੀਆਂ ਹੋਈਆਂ ਅਤੇ ਤਾਜ਼ੇ ਖਤ ਕਢਾਕੇ ਏਸ ਦੀ ਢਾਣੀ ਮੇਲਾ ਵੇਖਣ ਆਈ ਏ।

"ਸਮੁੰਦਿਆ ਫਿਰ ਕੀ ਸਲਾਹ ਏ?" ਇਕ ਸਾਥੀ ਕਿਹਾ "ਭਈ ਸਲਾਹ ਕਾਹਦੀ, ਹੁਣ ਆਏ ਜੂ ਹਾਂ ਸਭ ਕੁਝ ਵੇਖ ਕੇ ਹੀ ਚਲਾਂਗੇ।" ਸਮੁੰਦੇ ਕਿਹਾ।

"ਪਰ ਦੀਵਾਨ ਦੇ ਨੇੜੇ ਨਾ ਜਾਣਾ, ਐਤਕਾਂ ਅਗੇਵਰਗੀ ਗਲ ਨਹੀਂ। ਐਤਕਾਂ ਪਹਿਲਾਂ ਐਲਾਨ ਹੋ ਚੁਕੇ ਹਨ ਕਿ ਦੀਵਾਨ ਵਿਚ ਜੇਹੜਾ ਸ਼ਰਾਬ ਪੀਕੇ ਆਇਗਾ ਜਾਂ ਨੇੜੇ ਸਿਗਰਟ ਪੀਏਗਾ, ਉਸਨੂੰ ਜੇ ਕਿਸੇ ਕੁਝਕਿਹਾਤਾਂਕੋਈ ਜ਼ੁੰਮੇਵਾਰਨਹੀਂਹੋਵੇਗਾ।"

"ਐਤਕਾਂ ਤਾਂ ਪੁਲਿਸ ਵੀ ਏਹਨਾਂ ਕੂਕਿਆਂ ਨਾਲ ਹੀ ਰਲ ਗਈ ਏ। ਹੁਣੇ ਹੁਣੇ ਦੌਲਤ ਪੁਰੀਆ ਚੜ੍ਹਤਾ ਮੇਰਾ ਰਿਸ਼ਤੇਦਾਰ ਮਿਲਿਆ ਸ਼ੀ, ਉਸ ਕਿਹਾ ਕਿ ਮੈਨੂੰ ਖਬਰ ਨਹੀਂ ਸੀ ਮੈਂ ਪਿਛਲਾ ਗਿਝਿਆ ਪੀਕੇ ਚਲਾ ਗਿਆ, ਥਾਣੇਦਾਰ ਨੇ ਫੜਕੇ ਮੇਰੀ ਓਹ ਭੁਗਤ ਸਵਾਰੀ ਜਿਸਨੂੰ ਮੈਂ ਉਮਰ ਭਰ ਯਾਦ ਰਖਾਂਗਾ।" ਪਾਸੋਂ ਕੂੜੇ ਨੇ ਕਿਹਾ। "ਫਿਰ ਵੇਖਣਾ ਤੇ ਚਾਹੀਦਾ ਏ ਕਿ ਏਹ ਜਿਸਦੇ ਕੰਨ ਵਿਚ ਫੂਕ ਮਾਰ ਦਿੰਦੇ ਹਨ, ਓਹ ਬੇਹੋਸ਼ ਹੋਕੇ ਸਿਰ ਕਿਉਂ ਮਾਰਨ ਲਗ ਪੈਂਦਾ ਏ, ਕੋਈ ਨਾ ਕੋਈ ਗਲ ਜ਼ਰੂਰ ਏ।"

"ਫਿਰ ਕਿਸੇ ਨੂੰ ਭੇਜ ਦੇਈਏ ਜੇਹੜਾ ਜਾਕੇ ਪੁਛਕੇ ਆਕੇ ਦਸੇ ਕਿ ਕੰਨ ਵਿਚ ਕੀ ਦਸਦੇ ਹਨ?"

"ਚਾਹੀਦਾ ਜ਼ਰੂਰ ਏ, ਪਰ ਪਤਾ ਲਗਾ ਏ ਕਿ ਜਿਸਨੂੰ ਏਹ ਦਸ ਦਿੰਦੇ ਹਨ ਓਹ ਫਿਰ ਕਿਸੇ ਨੂੰ ਦਸਦਾ ਨਹੀਂ। ਇਸ ਲਈ ਮੈਂ ਆਪ ਜਾਕੇ ਪੁਛਕੇ ਦਸਾਂਗਾ, ਕਿਤੇ ਏਹ ਓਹੀ ਚੀਜ਼ ਤੇ ਨਹੀਂ, ਜਿਸ ਲਈ ਅਪਣੇ ਪਿੰਡ ਜਿਸ ਦਿਨ ਏਹਨਾਂ ਦਾ ਜ਼ਥਾ ਗਿਆ ਹੈ ਉਸਦਾ ਜਥੇਦਾਰ ਆਂਹਦਾ ਸੀ ਕਿ ਭਜਨ ਪੁਛ ਲਓ, ਤਾਂ ਤੁਹਾਡੇ ਘਰ ਰਾਤ ਰਵ੍ਹਾਂਗੇ। ਉਸ ਆਪਣਾ ਨਾਮ ਹਾਕਮ ਸਿੰਘ ਦਸਿਆ ਸੀ। ਓਹ ਏਥੇ ਨਹੀਂ, ਅਨੰਦਪੁਰ ਮਿਲੇਗਾ। ਆਹ ਲਓ ਮੇਰੀ ਬੋਤਲ ਮੈਂ ਅਜ ਪੀਤੀ ਨਹੀਂ, ਆਕੇ ਪੀਆਂਗਾ। ਪਹਿਲਾਂ ਪੁਛ ਆਵਾਂ ਫ਼ਿਰ

ਆਕੇ ਤੁਹਾਨੂੰ ਦਸਾਂਗਾ। ਜੀ ਤੇ ਕਰਦਾ ਸੀ ਉਸੇ ਸੰਤ ਹਾਕਮ ਸਿੰਘ ਤੋਂ ਹੀ ਜਾਕੇ ਪੁਛਾਂ। ਪਰ, ਏਹ ਤਮਾਸ਼ਾ ਦੇਖੇ ਬਿਨਾਂ ਰਹਿ ਨਹੀਂ ਹੁੰਦਾ। ਨਾਲੇ ਮੈਂ ਏਹਨਾਂ ਦਾ ਚੇਲਾ ਬਣਨ ਲਈ ਥੋੜਾ ਪੁਛਣਾ ਏ?" ਚੌਧਰੀ ਸਮੁੰਦੇ ਨੇ ਕਿਹਾ।

## ੫.

"ਸੰਤ ਜੀ ਮੈਨੂੰ ਵੀ ਭਜਨ ਦਿਓ?" ਇਕ,-ਇਕ ਪਾਸੇ ਖਲੋਤੇ ਗਭਰੀਟ ਸਮੁੰਦੇ ਨੇ, ਜਿਸਦੀ ਦਾੜ੍ਹੀ ਮੁੰਨੀ ਹੋਈ ਸੀ ਅਤੇ ਮਥੇ ਦੇ ਖਤ ਤਾਜ਼ ਕਢੇ ਸਨ– ਕਿਹਾ। "ਆ ਭਾਈ! ਅਗੇ ਆਜਾ, ਪਰ ਨਾਲ ਇਕ ਸ਼ਰਤ ਏ ਕਿ ਭਜਨ ਤਾਂ ਪੁਛੀਂ ਜੇ ਦਾਰੂ ਮਾਸ ਨਾ ਖਾਣਾ ਪੀਣਾ ਹੋਵੇ, ਚੋਰੀ ਯਾਰੀ ਛਡਣੀ ਹੋਵੇ।" ਸੰਤਾਂ ਕਿਹਾ।

"ਮੈਂ ਕਿਸੇ ਸ਼ਰਤ ਤੇ ਵੀ ਭਜਨ ਪੁਛਣ ਲਈ ਤਿਆਰ ਨਹੀਂ, ਜੇ ਤੁਹਾਡੇ ਭਜਨ ਵਿਚ ਸ਼ਕਤੀ ਹੋਈ ਤਾਂ ਦਾਰੂ ਮਾਸ ਛੁਡਾ ਦਏਗਾ, ਜੇ ਦਾਰੂ ਮਾਸ ਤਕੜਾ ਹੋਇਆ ਤਾਂ ਭਜਨ ਦੀ ਕੋਈ ਪੇਸ਼ ਨਾ ਜਾਣ ਦਊ। ਜੇ ਏਹ ਗਲ ਮਨਜ਼ੂਰ ਜੇ ਤਾਂ ਮੈਨੂੰ ਭਜਨ ਦੇ ਦਿਓ, ਹਾਂ ਸਚ ਨਾਲ ਇਕ ਸ਼ਰਤ ਏਹ ਵੀ ਜੇ ਕਿ ਮੈਂ ਏਹਨਾਂ ਵਾਂਗ ਹਾਲ ਨਹੀਂ ਪਾਣਾ, ਸਿਰ ਨਹੀਂ ਮਾਰਨਾ।"

ਏਹ ਗਲ ਸੁਣਕੇ ਸੰਤਾਂ ਦੇ ਚੇਹਰੇ ਦਾ ਭਾਵ ਬਦਲ ਗਿਆ, ਸੰਤਾਂ ਨੇ ਤੁਕ ਲਈ "ਆਏ ਜੇ ਜਨ ਪਰਉਪਕਾਰੀ" ਨਾਲ ਦੇ ਕੀਰਤਨ ਕਰਦੇ ਰਹੇ। ਆਪ ਅੱਖਾਂ ਮੀਟੀ ਓਨਾਂ ਚਿਰ ਚੁਪ ਖਲੋਤੇ ਮੂੰਹ ਵਿਚ ਕੁਝ ਪੜ੍ਹਦੇ ਰਹੇ। ਜਦ ਢੁਲਕਟੀਏ ਨੇ ਥਾਪ ਦਿਤੀ ਤਾਂ ਸੰਤ ਰੰਗ ਵਿਚ ਹੋਕੇ ਆਖਣ ਲਗੇ ਕਿ– "ਚੰਗਾ ਬਈ ਤੇਰੀ ਏਹ ਸ਼ਰਤ ਸਾਨੂੰ ਮਨਜ਼ੂਰ ਹੈ, ਦੋਂਹ ਵਿਚੋਂ ਜੇਹੜਾ ਤਕੜਾ ਹੋਊ ਦੂਜੇ ਨੂੰ ਢਾਹ ਲਊ। ਆ ਭਜਨ ਪੁਛ ਲੈ।" ਏਹ ਆਖ ਉਸਨੂੰ ਵੀ ਦੀਵਾਨ ਵਿਚ ਬਠਾਲ ਸੰਤਾਂ ਭਜਨ ਦਸ ਦਿਤਾ। ਪਤਾ ਨਹੀਂ, ਸੰਤਾਂ ਨੇ ਉਸਦੇ ਕੰਨ ਰਾਹੀਂ ਕੀ ਜਾਦੂ ਪਾ ਦਿਤਾ ਕਿ ਓਹ ਆਕੜ ਖਾਂ ਸਮੁੰਦਾ ਦੀਵਾਨ ਵਿਚ ਲਿਟਨ ਲਗ ਪਿਆ। ਕਪੜੇ ਸਾਰੇ ਪਾੜ ਘਤੇ ਨਾਲੇ ਰੋਵੇ ਨਾਲੇ ਆਖੇ–

"ਏਨਾ ਤੇਜ਼ ਅਮਲ? ਏਹ ਉਤਰੇਗਾ ਕਦ! ਏਨਾ ਮੈਨੂੰ ਨਹੀਂ ਸੀ ਚਾਹੀਦਾ। ਹਾਇ! ਅਜ ਤੀਕਰ ਮੇਰਾ ਜਨਮ ਹੀ ਅਕਾਰਥ ਗਿਆ। ਸੰਤ ਜੀ, ਤੁਸੀਂ ਜਿੱਤੇ ਤੇ ਮੈਂ ਹਾਰਿਆ। ਮੈਨੂੰ ਹੁਣ ਕਿਸੇ ਅਮਲ ਦੀ ਲੋੜ ਹੀ ਨਹੀਂ ਰਹੀ। ਮੈਂ ਹੋਲੇ ਤੇ ਪੀਣ ਲਈ ਘਾਰ ਦੀ ਕਢੀ ਹੋਈ ਲੈਕੇ ਆਇਆ ਸੀ.ਪਰ ਹੁਣ! ਹੁਣ ਤੇ ਮੈਨੂੰ ਇਉਂ ਜਾਪਦਾ ਏ ਕਿ ਇਸ ਜਨਮ ਵਿਚ ਇਸਦਾ ਅਸਰ ਦੂਰ ਹੀ ਨਹੀਂ ਹੋਣਾ। (ਸਾਥੀਆਂ ਨੂੰ) ਓਇ ਸੰਤੂ! ਓਇ ਰੂੜਿਆ!! ਆਓ ਓਇ ਤੁਸੀਂ ਆਕੇ ਦੇਖੋ ਏਹ ਕੀ ਦਸਦੇ ਹਨ, ਮੈਂ ਤੁਹਾਨੂੰ ਨਹੀਂ ਦਸ ਸਕਾਂਗਾ, ਨਾਲੇ ਮੇਰੀ ਬੋਤਲ ਲਿਆਓ ਤੇ ਨਾਲ ਆਪ ਆਕੇ ਪੁਛ ਲਓ।" ਨੱਸਾ ਨੱਸਾ ਜਾਕੇ ਰੂੜੇ ਕੋਲੋਂ ਬੋਤਲ ਖੋਹਕੇ ਸੰਤਾਂ ਨੂੰ ਵਿਖਾਕੇ ਪੱਥਰ ਤੇ ਮਾਰਕੇ ਬੋਤਲ ਭੰਨ ਸੁਟਦਾ ਹੈ। ਨਾਲੇ ਨਾਲਦਿਆਂ ਦੀਆਂ ਵੀ ਖੋਹਕੇ ਭੰਨ ਸੁਟੀਆਂ। ਸਭਨਾਂ ਨੂੰ ਭਜਨ ਪੁਛਾਇਆ। ਅੰਮ੍ਰਿਤ ਛਕਨ ਲਈ ਅਰਜ਼ ਕੀਤੀ, ਸੰਤਾਂ ਕਿਹਾ–ਕਿ "ਭਾਈ! ਅਨੰਦ ਪੁਰ ਸਾਹਿਬ ਹੋਲੇ ਵਿਚ ਚਲਕੇ ਛਕਾਵਾਂਗੇ।"

ਅਨੰਦ ਪੁਰ ਸਾਹਿਬ ਦਾ ਹੋਲਾ ਬੜੀ ਕਾਮਯਾਬੀ ਨਾਲ ਹੋਇਆ। ਗੁਰੂ ਕਾ ਲੰਗ੍ਰ ਅਤੁੱਟ ਵਰਤਿਆ। ਹਜ਼ਾਰਾਂ ਪ੍ਰਾਣੀਆਂ ਨੇ ਭਜਨ ਪੁਛਕੇ ਜਨਮ ਸਫਲਾਕੀਤਾ। ਸੈਂਕੜੇ ਅੰਮ੍ਰਿਤ ਛਕਕੇ ਨਵੇਂ ਸਿੰਘ ਸਜੇ। ਚੌਧਰੀ ਸਮੁੰਦੇ ਨੇ ਨਾਲੇ ਆਪ ਅੰਮ੍ਰਿਤ ਛਕਿਆ ਨਾਲੇ ਅਪਣੇ ਸਾਰੇ ਪਰਵਾਰ ਨੂੰ ਛਕਾ-ਇਆ। ਸਾਧ ਸੰਗਤ ਨੇ ਕ੍ਰਿਪਾ ਕਰਕੇ ਏਸਦਾ ਨਾਮ ਭਾਈ ਸੁੰਦਰਸਿੰਘ ਧਰਿਆ। ਜੋ ਸ਼੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਦਾ ਅਤੁੱਟ ਸ਼ਰਧਾਲੂ ਬਣਿਆ। ਸ੍ਰੀ ਸਤਿ-ਗੁਰੂ ਪ੍ਰਤਾਪ ਸਿੰਘ ਜੀ ਨੂੰ ਅਪਣੇ ਘਰ ਚਰਨ ਪਾਣ ਲਈ ਬਿਨੈ ਕੀਤੀ ਅਤੇ ਉਸ ਦਿਨ ਧਰਮਸਾਲਾ ਦੀ ਨੀਂਹ ਧਰੀ। ਅਜ ਤੀਕਰ ਇਸ ਪਿੰਡ ਵਿਚ ਸਿਖ ਸਾਧ ਇਸੇ ਦੇ ਘਰ ਕਮਰ ਕੱਸਾ ਖੋਲ੍ਹਦੇ ਹਨ।

ਇਉਂ ਸੰਤਾਂਦੀ ਛੂਹ ਨਾਲ ਇਕ ਰਾਖਸ਼ ਦੇਵਤਾ ਬਣਿਆ। *

---

*ਸੰਤ ਸੁੰਦਰ ਸਿੰਘ ਜੀ ਪੂੰਗ ਨਾਮੀਪਿੰਡ, ਜਿਲਾ ਸਿਆਲਕੋਟ ਦੇ ਇਕ ਰਾਮਗੜ੍ਹੀਆ ਦੇ ਘਰਾਣੇ ਵਿਚ ਪੈਦਾ ਹੋਏ। ਆਪਦੇ ਪਿਤਾ ਦਾ ਨਾਮ ਨਿਹਾਲ ਸਿੰਘ ਅਤੇ ਮਾਤਾ ਦਾ ਨਾਮ ਹਰਕੌਰ ਸੀ। ਆਪ ਨੇ ਕਿਸੇ ਤਰਾਂ ਦੀ ਵਿਦਯਾ ਨਹੀਂ ਪੜ੍ਹੀ। ਹੋਸ਼ ਸੰਭਾਲੀ ਤਾਂ ਤ੍ਰਖਾਣਾ ਕੰਮ ਸਿਖਣਾ ਸ਼ੁਰੂ ਕੀਤਾ। ਥੋੜਾ ਚਿਰ ਕੰਮ ਕਰਕੇ ਆਪ ਭਾਈ ਕੀ ਧਨਵੱਡੀ, ਜੋ ਡੇਹਰਾ ਬਾਬਾ ਨਾਨਕ ਕੋਲ ਹੈ, ਜਾ ਰਹੇ। ਇਕ ਖਰਾਸ ਲਾ ਲਿਆ. ਦਾਣੇ ਮੁਲ ਲੈਕੇ ਖਰਾਸੇ ਪੀਹਕੇ ਆਟਾ ਡੇਹਰ ਬਾਬੇ ਨਾਨਕ ਜਾਕੇ ਵੇਚ ਅਣਾ। ਆਪ ਨੇ ਸੰਤ ਚੇਤ ਸਿੰਘ ਜੀ ਕੱਕੇ ਕੇ ਵਾਲਿਆਂ ਕੋਲੋਂ ਭਜਨ ਪੁਛਿਆ। ਆਪ ਦਾਪਹਿਲਾ ਨਾਮ ਪਹੂ ਸਿੰਘ ਸੀ। ਸੰਤ ਚੇਤ ਸਿੰਘ ਜੀ ਨੇ ਸੁੰਦਰ ਸਿੰਘ ਰਖਿਆ। ਭਜਨ ਪੁਛ ਕੇ ਆਪ ਨੇ ਬੜਾ ਉੱਗ੍ਰ ਤਪ ਕੀਤਾ। ਪੋਹ ਮਾਘ ਦੀਆਂ ਰਾਤਾਂ ਵਿਚ ਛੱਪੜ ਵਿਚ ਖਲੋਕੇ ਭਜਨ ਕਰਨਾ ਇਹਨਾਂ ਦਾ ਸੁਭਾ-ਵਿਕ ਕੰਮ ਸੀ। ਨਾਮ ਜਪਦੇ-ਜਪਦੇ ਆਪ ਮਸਤਾਨੇ ਹੋ ਗਏ। ਅਨਪੜ੍ਹ ਹੋਣ ਕਰਕੇ ਵੀ ਬਾਣੀ ਆਪਨੂੰ ਬਹੁਤ ਕੰਠ ਸੀ। ਹੁਣ ਆਪ ਹੱਲੇ ਦਾ ਦੀਵਾਨ ਲਾਕੇ ਨਾਮਧਾਰੀ ਪੰਥ ਦਾ ਪ੍ਰਚਾਰ ਕਰਨ ਲਗ ਪਏ। ਆਪ ਦੀ ਜ਼ਬਾਨ ਵਿਚ ਕੁਝ ਅਜਿਹੀ ਤਾਸੀਰ ਸੀ ਕਿ ਵੱਡੇ ਤੋਂ ਵੱਡਾ ਬਦਮਾਸ਼ ਮਖੌਲ ਨਾਲ ਆਕੇ ਵੀ ਭਜਨ ਪੁਛੇ ਤਾਂ ਮਸਤਾਨਾ ਹੋ ਜਾਂਦਾ ਸੀ। ਆਪ ਮਾਇਆ ਨੂੰ ਹਥ ਨਹੀਂ ਸਨ ਲਾਂਦੇ। ਜਿਨ੍ਹਾਂ ਜਿਨ੍ਹਾਂ ਨੂੰ ਭਜਨ ਦਸਦੇ ਓਹ ਸਭ ਦੇ ਸਭ ਮਸਤਾਨੇ ਹੋ ਜਾਂਦੇ। ਐਸ ਵੇਲੇ ਆਪ ਦੀ ਉਮਰ ਕੋਈ ੬੫-੬੭ ਸਾਲ ਦੀ ਏ, ਅਤੇ ਦਰਸ਼ਨ ਵਿਚ ਬੜੀ ਭਾਰੀ ਖਿੱਚ ਹੈ।

ਉਪਰਲੀ ਕਹਾਣੀ ਕੋਈ ਫਰਜ਼ੀ ਕਹਾਣੀ ਨਹੀਂ ਬਲਕਿ ਇਕ ਸੱਚੀ ਵਾਰਤਾ ਹੈ। ਜਿਸਨੂੰ ਲੇਖਕ ਦੀਆਂ ਅੱਖਾਂ ਨੇ ਆਪ ਡਿੱਠਾ ਹੈ। ਸੰਤਾਂ ਦੇ ਜੀਵਨ ਵਿਚ ਪਤਾ ਨਹੀਂ ਅਜੇਹੇ ਕਿੰਨੇ ਕੁ ਸਾਕੇ ਆਏ ਹਨ ਜਿਨ੍ਹਾਂ ਉਤੇ ਨਾਮਧਾਰੀ ਪੰਥ ਦਾ ਕੋਈ ਖੋਜੀ ਸਜਨ ਰੋਸ਼ਨੀ ਪਾਣ ਦਾ ਯਤਨ ਕਰੇ।

## ਰਾਮ ਸੰਤ ਮਹਿ ਭੇਦ ਕਿਛੁ ਨਾਹੀ

ਰਾਮ ਸੰਤ ਮਹਿ ਭੇਦ ਕਿਛੁ ਨਾਹੀ, ਏਕ ਜਨੁ ਕਈ ਮਹਿ ਲਾਖ ਕਰੋਰੀ। ਜ ਕੇ ਹੀਐ ਪ੍ਰਗਟ ਪ੍ਰਭ ਹੋਆ। ਅਨਦਿਨ ਕੀਰਤਨ ਰਸਨ ਰਮੋਰੀ।

# ਸੰਤ ਮੀਹਾਂ ਸਿੰਘ ਜੀ ਜੰਡੂ ਸਿਆਲਕੋਟ

( ਸੰਤ ਤਰਨ ਸਿੰਘ ਜੀ "ਵਹਿਮੀ" ਹਿੰਦੂ ਚੱਕ)

ਸੰਤ ਮੀਹਾਂ ਸਿੰਘ ਜੀ ਜੰਡੂ ਸਾਠੀਆਂ ਜ਼ਿਲਾ ਸਿਆਲ ਕੋਟ ਵਿਚ ਫਤੇ ਸਿੰਘ ਜ਼ਿਮੀਦਾਰ ਦੇ ਘਰ ਤੇ ਮਾਤਾ ਗੁਜਰੀ ਦੀ ਕੁਖੋਂ ਪੈਦਾ ਹੋਏ। ਆਪ ਦਾ ਅਨੰਦ ਕਾਰਜ ਸੰਤ ਬੇਲਾ ਸਿੰਘ ਜੀ ਮਿਰਜਾ ਗੁਰਾਯਾ ਦੀ ਸਪੁੱਤ੍ਰੀ ਬਿਸ਼ਨ ਕੌਰ ਨਾਲ ਹੋਇਆ। ਸੰਤ ਜੀ ਜਦ ਮੱਸ ਫੁਟ ਜਵਾਨ ਸਨ, ਓਦੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਧਰਤੀ ਨੂੰ ਭਾਗ ਲਾਉਂਦੇ ਮਲ੍ਹੀਆਂ ਵਾਲੇ ਦੇਵਾ ਸਿੰਘ ਖੱਤ੍ਰੀ ਦੇ ਗ੍ਰਹਿ ਵਿਖੇ ਚਰਨ ਪਾ ਰਹੇ ਸਨ ਤੇ ਕਲਿਆਣ ਕਾਰੀ,ਅੰਮ੍ਰਿਤ ਮਈ ਉਪਦੇਸ਼ਾਂ ਨਾਲ ਸੰਗਤਾਂ ਨੂੰ ਨਿਹਾਲ ਕਰ ਰਹੇ ਸਨ। ਨੇੜੇ ਦੀਆਂ ਸੰਗਤਾਂ ਦਰਸ਼ਨ ਲਈ ਉਮ-ਡਕੇ ਆਈਆਂ ਹੋਈਆਂ ਸਨ। ਮੀਹਾਂ ਸਿੰਘ ਜੀ ਨੇ ਆਪਣੀ ਨੌ-ਜਵਾਨ ਮੰਡਲੀ ਸਮੇਤ ਜਾ ਮੱਥਾ ਟੇਕਿਆ। ਸ੍ਰੀ ਸਤਿਗੁਰੂ ਜੀ ਨੇਸਾਠੀ ਨੌ ਜਵਾਨਮੰਡਲੀ ਨੂੰ ਤੱਕਕੇਕਿਹਾ-

"ਇਹ ਜਥਾ ਕਿਥੋਂ ਆਇਆ ਏ ? ਭਾਈ ਭਜਨ ਪੁਛਕੇ ਗੁਰੂ-ਨਾਨਕ ਜਹਾਜ਼ ਤੇ ਚੜ੍ਹਕੇ ਭਵਜਲ ਤੋਂ ਪਾਰ ਹੋ ਜਾਓ। ਮੰਡਲੀ ਦੇ ਆਗੂ ਲੈਹਣਾ ਸਿੰਘ ਜੀ ਨੇ ਕਿਹਾ—"ਸਾਡਾ ਮਨ ਅਜੇ ਖਾਣ ਪੀਣ ਤੇ ਖੇਡਨ ਨੂੰ ਕਰਦਾ ਏ ਇਸ ਲਈ ਜਦ ਬੁਢੇਪੇ ਨੂੰ ਢੁਕਾਂਗੇ, ਭਜਨ ਕਰ ਲਵਾਂਗੇ।" ਸਤਿਗੁਰੂ ਸਚੇ ਪਾਤਸ਼ਾਹ ਨੇ ਕਿਹਾ—"ਜ਼ਰਾ ਉਪਾਉ ਨ ਹੋਤ ਹੈ ਜਰਾ ਆਓ ਕੇ ਮਾਹਿ। ਭਵ ਸਾਗਰ ਕੇ ਤਰਨ ਕੋ ਤਰਨ ਅਵਸਥਾ ਆਹਿ। ਭਾਈ ਬੁਢੇਪੇ ਦੀ ਆਸ ਤਾਂ "ਸੂਕੇ ਸਰਵਰ ਪਾਲ ਬੰਧਾਵੈ, ਲੂਣੈ ਖੇਤ ਹਥ ਵਾਰ ਕਰੈ, ਜੇਹੀ ਹੈ। ਜਦੋਂ ਰਸਨਾਂ ਵਿਚੋਂ ਬਚਨ ਹੀ ਸੁਧ ਨਹੀਂ ਨਿਕਲਨਾ ਤਾਂ ਧਰਮ ਦੀ ਆਸ ਕਰਨੀ ਬ੍ਰਿਥਾ ਹੈ। ਇਹ ਸਤਿ-ਗੁਰਾਂ ਦੇ ਬਚਨ ਸੁਣਕੇ ਸਾਰਿਆਂ ਨੇ ਮੀਹਾਂ ਸਿੰਘ ਜੀ ਸਮੇਤ ਭਜਨ ਪੁੱਛ ਲਿਆ। ਸਤਿਗੁਰੂ ਜੀ ਨੇ ਖੁਸ਼ ਹੋਕੇ ਬਚਨ ਕੀਤਾ— "ਜਿਸ ਨਗਰ ਵਿਚ ਇਕ ਜੱਟ ਸਿੰਘ ਹੋਵੇ, ਓਹ ਸਾਰਾ ਪਿੰਡ ਹੀ ਅਸੀਂ ਆਪਣੇ ਸਿੰਘਾਂ ਦਾ ਸਮਝਦੇ ਹਾਂ, ਏਹ ਤਾਂ ਇਕੋ ਨਗਰ ਦੇ ਕਈ ਸਿੰਘ ਸਜੇ ਹਨ। ਏਹ ਜੰਡੂ ਨਗਰ ਸੂਰਮਿਆਂ ਤੇ ਜਵਾਨਾਂ ਦਾ ਸਦਾ ਅਜਿੱਤ ਤੇ ਬਲਵਾਨ ਰਹੇਗਾ ਤੇ ਹਰੇਕ ਸਮੇ ਸਿਖੀ ਕਾਰਜਾਂ ਵਿਚ ਵਧ ਚੜ੍ਹਕੇ ਹਿੱਸਾ ਲਿਆ ਕਰੇਗਾ। ਮੰਡਲੀ ਚੋਂ ਸੰਤ ਮੀਹਾਂ ਸਿੰਘ ਜੀ ਤਾਂ ਭਜਨ ਪੁਛਦੇ ਹੀ ਮਸਤ ਹੋਗਏ, ਜੀਵਨ ਦੀ ਕਾਇਆਂ ਹੀ ਪਲਟ ਗਈ। ਏਨ੍ਹਾਂ ਨੂੰ ਸਾਧ ਸੰਗਤ ਵਲੋਂ ਕਬੀਰ ਦਾ, ਤੇ ਸੁਪਤਨੀ ਨੂੰ ਲੋਈ ਦਾ ਦਰਜਾ ਮਿਲਿਆ ਹੋਇਆ ਸੀ। ਇਹ ਸੰਤ ਸਾਧੂਆਂ ਦੀ ਬੜੀ ਸੇਵਾ ਕਰਿਆ ਕਰਦੇ ਸਨ। ਆਪਣੀ ਦਸਾਂ ਨੌਹਾਂ ਦੀ ਕਮਾਈ ਚੋਂ ਭੁਖੇ ਤੇ ਮਜ਼ਲੂਮਾਂ ਦੀ ਸੇਵਾ ਤੇ ਖਰਚ ਕਰਿਆ ਕਰਦੇ ਸਨ। ਧਰਮ ਸਾਲਾ ਜਾਕੇ ਹੋਕਾ ਦੇਣਾ ਕਿ ਜੇ ਕੋਈ ਕਪੜੇ ਆਦਿ ਦਾ ਲੋੜਵੰਦ ਹੋਵੇ ਤਾਂ ਦਾਸ ਹਾਜ਼ਰ ਹੈ। ਸੁੱਤੇ ਪਏ ਸਾਧੂਆਂ ਨੂੰ ਘੁਟਨ ਲੱਗ ਪੈਣਾ। ਅੰਮ੍ਰਿਤ ਵੇਲੇ ਇਸ਼ਨਾਨਕਰੌਣ ਲਗ ਪੈਣਾ। ਆਪਦਾ ਕੱਦ ਚੰਗਾ ਲੰਮਾ ਤੇ ਰੰਗ ਕਣਕ ਭਿੰਨਾ ਸੀ। ਸੁਭਾ ਦੇ ਬੜੇ ਹੀ ਨਿੱਘੇ ਸਨ।

ਆਪਦੀ ਪੱਤੀ ਦਾ ਨੰਬਰਦਾਰ ਗੁਜ਼ਰ ਗਿਆ ਤਾਂ ਕਈ ਉਮੈਦ ਵਾਰਾਂ ਨੇ ਦਰਖਾਸਤਾਂ ਦਿਤੀਆਂ ਪਰ ਆਪ ਚੁਪ ਹੀ ਰਹੇ।

ਜਦੋਂ ਕਮਿਸ਼ਨਰ ਦੇ ਤਾਰੀਖ ਸੀ, ਤਾਂ ਸਾਰੇ ਹੀ ਜ਼ਿਲੇ ਨੂੰ ਚਲ ਪਏ, ਭਜਨ ਵਿਚ ਮਗਨ ਹੋਇਆਂ ਨੂੰ ਸੰਤਾਂ ਨੂੰ ਵੀ ਅਗੇ ਲਾ ਲਿਆ। ਓਹ ਸਾਰੇ ਆਖਣ ਕਿ ਅਜ ਫੈਸਲੇ ਦੀ ਤਾਰੀਖ ਹੈ ਸ਼ਾਇਦ ਤੈਨੂੰ ਹੀ ਨੰਬਰਦਾਰੀ ਮਿਲ ਜਾਏ। ਏਹਨਾ ਨੇ ਬੜਾ ਕਿਹਾ—ਕਿ ਮੈਂ ਨੰਬਰਦਾਰੀ ਕੀ ਕਰਨੀ ਹੈ? ਪਰ ਜਦ ਕਚਹਿਰੀ ਵਿਚ ਗਏ ਤਾਂ ਸਾਰੀਆਂ ਦਰਖਾਸਤਾਂ ਵੇਖਣ ਬਾਦ ਕਮਿਸ਼ਨਰ ਨੇ ਕਿਹਾ ਕਿ ਹੋਰ ਵੀ ਕੋਈ ਹੈ? ਤਾਂ ਪਿੰਡ ਦੇ ਸਾਰਿਆਂ ਨੇ ਹਾਸੇ ਵਿਚ ਕਹਿ ਦਿਤਾ— ਇਹ ਮੀਹਾਂ ਸਿੰਘ ਹੈ, ਇਹ ਬੜਾ ਚੰਗਾ ਪੁਰਸ਼ ਏ, ਹਰ ਵੇਲੇ ਭਜਨ ਬਾਣੀ ਵਿਚ ਹੀ ਮਗਨ ਰਹਿੰਦਾ ਏ, ਕਿਸੇ ਨਾਲ ਬੁਰਿਆਈ ਨਹੀਂ ਕਰਦਾ ਸਭ ਨਾਲ ਨੇਕੀ ਕਰਨਾ ਇਹ ਆਪਣਾਂ ਮੁਖ ਫਰਜ਼ ਸਮਝਦਾ ਹੈ।

ਕਮਿਸ਼ਨਰ (ਜੋ ਇਕ ਭਲਾ ਜਿਹਾ ਅਗ੍ਰੇਜ਼ ਸੀ) ਨੇ ਮੀਹਾਂ ਸਿੰਘ ਹੋਤਾਂ ਨੂੰ ਕਿਹਾ ਦਰਖਾਸਤ ਲਿਖਾਕੇ ਲਿਆਓ। ਮੀਹਾਂ ਸਿੰਘ ਜੀ ਕਿਹਾ—"ਮੇਰੇ ਪਾਸ ਪੈਸੇ ਨਹੀਂ ਮੈਂ ਕਿਸਤ੍ਹਾਂ ਕਰਾਂ।" ਤਾਂ ਕਮਿਸ਼ਨਰ ਨੇ ਚਪੜਾਸੀ ਭੇਜਕੇ ਦਰਖਾਸਤ ਲਿਖਵਾ ਦਿਤੀ। ਕਮਿਸ਼ਨਰ ਨੇ ਆਪਣੀ ਰਾਏ ਲਿਖਕੇ ਨੰਬਰਦਾਰੀ ਮੀਹਾਂ ਸਿੰਘ ਜੀ ਨੂੰ ਦੇ ਦਿਤੀ।

"ਦਾਤੀ ਸਾਹਿਬ ਸੰਦੀਆਂ ਕਿਆ ਚਲੈ ਤਿਸੁ ਨਾਲ। ਇਕ ਜਾਗੰਦੇ ਨ ਲਹਨਿ ਇਕਨਾ ਸੁਤਿਆ ਦੇਇ ਉਠਾਲ।"

ਅਜ ਕਲ ਦੇ ਲੋਕਾਂ ਵਾਂਗੂ ਓਹਨਾਂ ਨੂੰ ਕੋਈ ਲਾਲਚ ਨਹੀਂ ਸੀ, ਸਗੋਂ—"ਜੋ ਕਛੁ ਹੈ ਸਭ ਤਿਸ ਕਾ।" ਸਮਝਕੇ ਮਸਤ ਰਹਿੰਦੇ ਸਨ। ਇਕ ਤਸੀਲਦਾਰ ਨੇ ਆਪਨੂੰ ਕਿਹਾ— ਮੀਹਾਂ ਸਿੰਘ ਜੀ, ਕੁਝ ਤੂੜੀ ਚਾਹੀਦੀ ਹੈ। ਕਿਸੇ ਕੰਮੀ ਦੇ ਸਿਰ ਤੇ ਚੁਕਾ ਘਲਣੀ। ਆਪ ਸਤ ਬਚਨ ਕਹਿਕੇ ਆਗਏ, ਸਵੇਰੇ ਉਠਕੇ ਪਿੰਡ ਦੁਆਲੇ ਪਏ ਫਿਰਨ, ਜਦ ਧੁਪ ਚੜ੍ਹ ਗਈ ਤਾਂ ਆਪ ਹੀ ਤੂੜੀ ਦੀ ਪੰਡ ਸਿਰ ਤੇ ਚੁਕਕੇ ਤਸੀਲੇ ਲੈ ਗਏ। ਤੱਹਿਸੀਲ ਕੋਈ ੨-੩ ਮੀਲ ਦੇ ਫਾਸਲੇ ਤੇ ਸੀ। ਪੰਡ ਹਾਲਾਂ ਸਿਰ ਤੇ ਹੀ ਸੀ ਕਿ ਤਸੀਲਦਾਰ ਨੇ ਦੇਖ ਲਿਆ, ਓਹ ਕਿਤੇ ਜਾਣ ਲਈ ਟਾਂਗੇ ਤੇ ਚੜ੍ਹਿਆ ਹੋਇਆ ਸੀ, ਪਰ ਸੰਤ ਜੀ ਨੂੰ ਦੇਖਕੇ ਹੇਠ ਉਤਰ ਆਇਆ। ਮੀਹਾ ਸਿੰਘ ਜੀ ਨੇ ਕਿਹਾ— ਐਹ ਲਓ, ਤੂੜੀ। ਤਸੀਲ ਦਾਰ ਇਹ ਕੁਝ ਵੇਖਕੇ ਸੰਤਾਂ ਦੀ ਚਰਨੀ ਢਹਿ ਪਿਆ। ਆਖਣ ਲੱਗਾ ਤੁਸੀਂ ਇਹ ਕੀ ਕੀਤਾ? ਕਿਸੇ ਹੋਰਸ ਦੇ ਹਥ ਘੱਲ ਦੇਣੀ ਸੀ।

ਸੰਤਾਂ ਨੇ ਰੰਗ ਵਿਚ ਹੋਕੇ ਕਿਹਾ—"ਕੰਮੀ ਕੰਮ ਕਰਨ ਵਾਲੇ ਨੂੰ ਆਖਤੇ ਹਨ, ਓਹ ਮੈਂ ਆਪ ਹੀ ਹਾਂ। ਆਪਣੇ ਤੋਂ ਮਾੜਾ ਭਾਲਦਿਆਂ ਹੀ ਦੇਰੀ ਹੋ ਗਈ ਹੈ—ਅਖੀਰ ਇਹੋ ਤੁਕ ਅਗੇ ਔਂਦੀ ਰਹੀ ਹੈ—

"ਜੇਤੇ ਔਰਤ ਮਰਦਾ ਸਾਜੇ ਇਹ ਸਭ ਰੂਪ ਤੁਮਾਰੇ। ਕਬੀਰ ਪੂੰਗਰਾ ਰਾਮ ਅਲਹੁ ਕਾ ਸਭ ਗੁਰ ਪੀਰ ਹਮਾਰੇ।" ਮੈਂ ਹੀ ਸਭ ਤੋਂ ਮਾੜਾ ਹਾਂ, ਇਹੋ ਸਮਝਕੇ ਲੈ ਆਇਆ ਹਾਂ। ਇਹ ਸਭ ਕੁਝ ਸੁਣਕੇ ਤਸੀਲਦਾਰ ਨੇ ਲਿਖਤ ਲਿਖ ਦਿਤੀ ਕਿ ਅਗੋਂ ਨੂੰ ਕੋਈ ਵੀ ਵਿਗਾਰ ਮੀਹਾਂ ਸਿੰਘ ਜੀ ਨੂੰ ਨਾ ਪਵੇ।

ਇਕ ਵਾਰ ਆਪ ਦੇ ਥਾਣਾ ਆਇਆ,

ਥਾਣੇਦਾਰ ਨੇ ਘੜਾ ਲਿਆਉਣ ਲਈ ਕਿਹਾ। ਇਹ ਆਪ ਹੀ ਘੜਾ ਚੁਕ ਕੇ ਲੈ ਗਏ। ਥਾਣੇਦਾਰ ਕਿਹਾ- "ਬਾਬਾ ਕਿਸੇ ਹੋਰ ਤੋਂ ਚੁਕਾ ਲੈਣਾ ਸੀ।" ਆਪ ਨੇ ਉੱਤ੍ਰ ਦਿਤਾ- "ਜਦ ਤੁਕ ਆਪਣੇ ਵਿਚ ਹਿੰਮਤ ਹੈ ਓਦੋਂ ਤਕ ਮੈਂ ਕਿਉਂ ਚੁਕਾਂਦਾ।"

ਥਾਣੇਦਾਰ ਨੇ ਚਰਨੀ ਹਥ ਲਾਇਆ ਤੇ ਕਿਹਾ- "ਧੰਨ ਹੈਂ ਤੂੰ ਤੇ ਧੰਨ ਹੈ ਤੇਰਾ ਸਤਿਗੁਰੂ ਜਿਸਤੈਨੂੰਅਜੇਹੀਸੋਝੀ ਦਿਤੀ ਹੈ।"

ਸੰਤ ਮੀਹਾਂ ਸਿੰਘ ਜੀ ਸਦਾ ਹੀ ਮਸਤ ਰਹਿੰਦੇ, ਤੇ ਸਦਾ ਹੀ ਸਤਿਕਰਤਾਰ ਸਤਿ-ਕਰਤਾਰ ਦਾ ਅਵਾਜ਼ਾ ਬੋਲਦੇ ਰਹਿੰਦੇ। ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਜਦੋਂ ਵੀ ਦੁਆਬ ਦੇਸ਼ ਦਾ ਦੌਰਾ ਕਰਦੇ ਤਾਂ ਜ਼ਰੂਰ ਹੀ ਆਪਨੂੰ ਦਰਸ਼ਨ ਦੇਕੇ ਜਾਂਦੇ। ਇਕ ਵਾਰ ਫਸਲਾਂ ਪੱਕੀਆਂ ਹੋਈਆਂ ਸਨ, ਸਤਿਗੁਰੂ ਜੀ ਦੀ ਕਿਤੇ ਦੱਸ ਨ ਪਈ ਤਾਂ ਆਪ ਸਿੱਕ ਨਾਲ ਬੇਹਬਲ ਹੋਏ ਹੋਣ ਲਗ ਪਏ। ਸਤਿਗੁਰੂ ਜੀ ਉੱਗੂ ਚੱਕ ਤੋਂ ਆਪ ਨੂੰ ਚੀਨੀ ਤੇ ਸਵਾਰ ਹੋਕੇ ਆ ਮਿਲੇ। ਇਹ ਸਾਰੀ ਗਾਥਾ ੧੯੯੭ ਦੇ ਬਸੰਤ ਨੰਬਰ ਵਿਚ ਦਾਸ ਵਲੋਂ ਪ੍ਰਕਾਸ਼ਤ ਹੋਈ ਸੀ "ਤੇਰੇ ਚਰਨ ਦੀ ਖਾਕ ਨੂੰ ਤਰਸਦੇ ਨੇ।" ਇਹ ਸਮੱਸਿਆ ਸੀ।

ਇਕ ਵਾਰ ਦੀ ਗੱਲ ਹੈ ਕਿ ਇਕ ਮਾਝੇ ਦਾ ਮਸਤਾਨਾਸੰਤਵਸਾਵਾਸਿੰਘ ਆ ਗਿਆ। ਸੰਤਾਂ ਨੇ ਜਲ ਪਾਣੀ ਦੀ ਅਰਜ਼ ਕੀਤੀ, ਤਾਂ ਮਸਤਾਨੇ ਨੇ ਕਿਹਾ- "ਇਕ ਗਲ ਮੈਂ ਤੁਹਾਨੂੰ ਕਹਾਂ?" ਤਾਂ ਮੀਹਾਂ ਸਿੰਘ ਜੀ ਕਿਹਾ "ਹੁਕਮ ਕਰੋ ਤੇਰਾ ਤੁਝ ਕੌ ਸਉਪਤੇ ਕਿਆ ਲਾਗੇ ਮੇਰਾ।"

ਸੰਤ ਵਸਾਵਾ ਸਿੰਘ ਜੀ ਕਿਹਾ- "ਮੈਨੂੰ ਬਿਸ਼ਨ ਕੌਰ ਚਾਹੀਦੀ ਏ,ਓਹ ਦੇ ਦੇ।"

ਮੀਹਾਂ ਸਿੰਘ ਜੀ ਕਿਹਾ- "ਸਤਬਚਨ ਜੀ ਜੇ ਓਹ ਮੰਨ ਜਾਵੇ ਤਾਂ ਮੈਨੂੰ ਕੋਈ ਇਤ-ਰਾਜ਼ ਨਹੀਂ।"

ਮੀਹਾਂ ਸਿੰਘ ਜੀ ਨੇ ਬਿਸ਼ਨ ਕੌਰ ਦੁਧ ਰਿੜਕਦੀ ਨੂੰ ਜਾ ਕਿਹਾ ਕਿ 'ਸਾਧ ਤੈਨੂੰ ਲਿਜਾਨ ਨੂੰ ਕਹਿੰਦਾ ਹੈ।' ਓਸ ਪਤੀਬ੍ਰਤਾ ਇਸਤ੍ਰੀ ਨੇ ਕਿਹਾ- "ਜੇ ਜਤ ਸਤ ਦੇ ਜਾਮਨ ਹੋ ਤਾਂ ਮੈਂ ਤਿਆਰ ਹਾਂ। ਤਾਂ ਮੀਹਾਂ ਸਿੰਘ ਜੀ ਕਿਹਾ ਕੋਈ ਫਿਕਰ ਨਾ ਕਰ।

"ਜਹਾਂ ਗਿਆਨ ਤਹਿ ਧਰਮ ਹੈ।"

ਬਿਸ਼ਨ ਕੌਰ ਅਗੇ ਲੱਗ ਪਈ, ਮੀਹਾਂ ਸਿੰਘ ਜੀ ਨੇ ਬਾਂਹ ਫੜਾਕੇ ਮਸਤਾਨੇ ਦੇ ਚਰਨੀ ਹੱਥ ਲਾ ਦਿਤਾ। ਮਸਤਾਨੇ ਬਸਾਵਾ ਸਿੰਘ ਜੀ ਨੇ ਕਿਹਾ- "ਮੀਹਾਂ ਸਿੰਘਾ ਤੂੰ ਸਚ ਮੁਚ ਕਬੀਰ ਦਾ ਰੂਪ ਹੈਂ, ਤੇ ਇਹ ਲੋਈ ਹੈ।"

ਸੰਤ ਮੀਹਾਂ ਸਿੰਘ ਜੀ ਕਿਹਾ-

"ਜਿਵੇਂ ਆਖਦੇ ਨੇ ਯੂਸਫ ਵਿਕਰੀ ਤੇ ਤਦੋਂ ਧਨੀਆਂ ਨੇ ਭੀੜ ਲਾਈ ਹੈ ਸੀ। ਅੱਟੀ ਸੂਤ ਦੀ ਲੈ ਇਕ ਮਾਈ ਬੁੱਢੀ ਓਹ ਭੀ ਯੂਸਫ ਖਰੀਦਨੇ ਆਈ ਹੈ ਸੀ। ਨਹੀਂ ਏਹਦੇ ਤੋਂ ਆਵਨਾ ਮਾਈ ਯੂਸਫ ਉਹਨੂੰ ਕਿਸੇ ਨੇ ਹੱਸ ਅਲਾਈ ਹੈ ਸੀ। ਗਾਹਕਾਂ ਇਹ ਦਿਆਂ ਵਿਚ ਤਾਂ ਗਿਨੀ ਜਾਸਾਂ, ਇਹ ਆਖਕੇ ਡੁਲ ਪਈ ਮਾਈ ਹੈ ਸੀ। ਤਿਵੇਂ ਵਡਿਆਂ ਨਾਲ ਨਹੀਂ ਰੀਸ ਮੇਰੀ, ਬਿਤ ਆਪਣੇ ਦੀ ਛਾਲ ਲਾਇ ਕੇ ਤੇ। ਪੈਰ ਉਹਨਾਂ ਦੇ ਪੰਧ ਮੈ ਰਖਦਾ ਹਾਂ, ਨਾਰੀ ਤੁਧ ਦੇ ਹੱਥ ਫੜਾਇ ਕੇ ਤੇ।" ਏਨਾਂ ਆਖ ਸੰਤ ਮੀਹਾਂ ਸਿੰਘ ਜੀ ਘਰ ਆ ਗਏ। ਆਪਦਾ ਇਕ ਭਾਈ

ਆਪ ਨੂੰ ਬੜਾ ਬੁਰਾ ਭਲਾ ਕਹਿਣ ਲੱਗ ਕਿ ''ਤੂੰ ਸਾਡਾ ਨੱਕ ਵੱਢ ਦਿਤਾ ਏ।''

ਆਪਨੇ ਕਿਹਾ-''ਮੈਂ ਤੇ ਸਗੋਂ ਵਢੀਦਾ ਰਖ ਲਿਆ ਏ।'' ਓਸ ਪੁਛਿਆ ਓਹ ਕਿਧਰ ਗਏ ਹਨ?

ਮੀਹਾਂ ਸਿੰਘ ਜੀ ਕਿਹਾ-''ਮੈਨੂੰ ਨਹੀਂ ਪਤਾ, ਜੇ ਪਰਤਕੇ ਵੇਖੀਏ ਤਾਂ ਗੋਪੀ ਚੰਦ ਦੀ ਮਾਂ ਵਾਂਗ ਦਰਜਾ ਘਟ ਜਾਂਦਾ ਏ।''

ਮੀਹਾਂ ਸਿੰਘ ਜੀ ਦਾ ਭਰਾ ਉਹਨਾਂ ਦੇ ਪਿਛੇ ਭਜਿਆ, ਅਗੇ ਓਹ ਸਿਖ ਤੇ ਬਿਸ਼ਨ ਕੌਰ ਇਕ ਦੂਜੇ ਦੇ ਪੈਰ ਫੜ ਵੈਰਾਗ ਕਰ ਰਹੇ ਹਨ। ਓਹ ਵੇਖਕੇ ਮਾਰਨ ਦੀ ਦਲੀਲ ਹਟਾਕੇ ਪੁਛਦਾਏ-''ਹੁਣ ਰੋਂਦੇ ਕਿਉਂ ਹੋ?'' ਤਾਂ ਉਸ ਸਿਖ ਕਿਹਾ-ਮੈਂ ਆਪਣੇ ਕੀਤੇ ਕੰਮ ਤੇ ਪਛੋਤਾ ਮਨਹੀ ਮਨ ਵਿਚ ਸੋਚਕੇ ਕਿ ਸਾਧਾਂ ਦਾ ਕੰਮ ਤੇ ਵਿਛੜੇ ਮੇਲਣਾਂ ਹੈ, ਮੈਂ ਇਹਨਾਂ ਨੂੰ ਵਿਛੋੜ ਦਿਤਾ ਹੈ, ਬਿਸ਼ਨ ਕੌਰ ਨੂੰ ਵਾਪਸ ਜਾਣ ਲਈ ਕਹਿ ਰਿਹਾ ਹਾਂ। ਇਹ ਕਹਿੰਦ ਹਨ-''ਮੈਂ ਮੀਹਾਂ ਸਿੰਘ ਜੀ ਦਾ ਬਚਨ ਕਿਵੇਂ ਮੋੜਾਂ? ਆਖਰ ਮੀਹਾਂ ਸਿੰਘ ਜੀ ਦਾ ਭਰਾ ਉਹਨਾਂ ਨੂੰ ਵਾਪਸ ਲੈ ਆਇਆ। ਜਦ ਇਹ ਸਾਰੀ ਗੱਲ ਸੁਨਣ ਦਾ ਮੈਨੂੰ ਅਵਕਾਸ਼ ਪ੍ਰਾਪਤ ਹੋਇਆ ਤਾਂ ਮੇਰੇ ਮੂਹੋਂ ਨਿਕਲ ਗਿਆ ਕਿ ਵਾਕਈ ਸੰਤ ਮੀਹਾਂ ਸਿੰਘ ਜੀ ਕਬੀਰ ਤੇ ਬਿਸ਼ਨ ਕੌਰ ਨੂੰ ਲੋਈ ਦਾ ਦਰਜਾ ਦਿਤਾ ਜਾ ਸਕਦਾ ਹੈ।

ਆਪ ਦੇ ਘਰ ਇਕ ਪੁਤ੍ਰ ਤੇ ਦੋ ਧੀਆਂ ਸਨ ਆਪ ਦੀ ਔਲਾਦ ਵੀ ਆਪ ਵਰਗੀ ਨੇਕ ਤੇ ਉਦਾਰ ਦਿਲ ਸੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪਾਵਨ ਚਰਨਾਂ ਨਾਲ ਬੇਹੱਦ ਪ੍ਰੀਤੀ ਸੀ।

ਆਪ ਜੀ ਦੀ ਚੜਾਈ ਕਰਨ ਦੇ ਸੰਮਤ ਦਾ ਪਤਾ ਨਹੀ, ਜਦ ਚੜ੍ਹਾਈ ਕੀਤੀ ਤਾਂ ਪਹਿਲੋਂ ਹੀ ਇਹ ਦਸ ਦਿਤਾ ਸੀ ਕਿ ਅਸੀਂ ਹੁਣ ਚਾਲੇ ਪਾ ਜਾਣੇ ਹਨ।

ਸਤਿਗੁਰੂ ਸਚੇ ਪਾਤਸ਼ਾਹ ਜੀ ਦਾ ਦਸਿਆ ਹੋਇਆ ਭਜਨ ਕਰਦੇ ਹੋਏ ਆਪ ਸੁਰਗ ਲੋਕ ਜਾ ਵਿਰਾਜੇ। ਆਪ ਦੇ ਅਦੁੱਤੀ ਕਾਰਨਾਮੇ ਰਹਿੰਦੀ ਦੁਨੀਆਂ ਤਕ ਸੂਰਜ ਸਮਾਨ ਚਮਕਦੇ ਰਹਿਣਗੇ।

ਨੋਟ-ਇਹ ਲੇਖ ਸ੍ਰੀ ''ਵਹਿਮੀ'' ਜੀ ਨੇ ਬੜੇ ਪ੍ਰੀਸ਼ਰਮਨਾਲ ਲਿਖਿਆ ਏ।'ਵਹਿਮੀ' ਜੀ ਨਾਮਧਾਰੀ ਪੰਥ ਦੇ ਉਘੇ'ਕਵੀ ਹੀ ਨਹੀ ਬਲਕਿ ਲਿਖਾਰੀ ਹਨ, ਮੈਂ ਆਸ ਕਰਦਾ ਹਾਂ ਕਿ ਸਾਨੂੰ ਸਦਾ ਇਸੇਤਰਾਂ ਅਨਮੋਲ-ਤੁਹਫ਼ੇ ਬਖਸ਼ਦੇ ਹੋਏ ਕ੍ਰਿਤਾਰਥ ਕਰਦੇ ਰਹਿਣਗੇ।

''ਪੰਛੀ''

-:o:-

# ਸਾਧ ਕੀ ਬਾਣੀ--

ਅੰਮ੍ਰਿਤ ਬਚਨ ਸਾਧ ਕੀ ਬਾਣੀ। ਜੋ ਜੋ ਜਪੈ ਤਿਸਕੀ ਗਤਿ ਹੋਵੈ ਹਰਿ ਹਰਿ ਨਾਮ ਨਿਤ ਰਸਨ ਬਖਾਨੀ ।੧। ਰਹਾਉ। ਕਲੀ ਕਾਲ ਕੇ ਮਿਟੇ ਕਲੇਸਾ। ਏਕੋ ਨਾਮ ਮਨ ਮਹਿ ਪਰਵੇਸਾ।੧। ਸਾਧੂ ਧੂਰਿ ਮੁਖ ਮਸਤਕ ਲਾਈ। ਨਾਨਕ ਉਧਰੇ ਹਰਿ ਗੁਰ ਸਰਣਾਈ।

# ਸ੍ਰੀਮਾਨ ਸੂਬਾ ਬਿਸ਼ਨ ਸਿੰਘ ਜੀ ਭਦੌੜ

(ਪ੍ਰੀਤਮ ਸਿੰਘ ਪੰਛੀ

ਸ੍ਰੀਮਾਨ ਸੰਤਬਿਸ਼ਨ ਸਿੰਘ ਜੀ ਦੇ ਨਾਮ ਤੋਂ ਨਾਮਧਾਰੀ ਪੰਥ ਦਾ ਬੱਚਾ ੨ ਜਾਣੂ ਹੈ ਆਪ ਜੀ ਬੜੇ ਮਿਲਨ ਸਾਰ ਗੁਰਮੁਖ ਪ੍ਰੇਮੀ ਸਨ।

ਆਪ ਜੀ ਦਾ ਜਨਮ ਪਿਤਾ ਜੈਮਲ ਸਿੰਘ ਤੇ ਮਾਤਾ ਧਰਮੋ ਦੀ ਕੁਖੋਂ ਹੋਇਆ ਪਿੰਡ ਭਦੌਤ, ਰਿਃ ਪਟਿਆਲਾ ਨੂੰ ਆਪ ਨੇ ਭਾਗ ਲਾਇਆ। ਆਪ ਜਨਮ ਤੋਂ ਸਾਧੂ ਸੁਭਾ ਸੰਤ ਸੇਵੀ ਸਨ।

ਛੋਟੀ ਅਵਸਥਾ ਵਿਚ ਆਪ ਗੁਰਦੁਆਰੇ ਪੜ੍ਹਨ ਜਾਂਦੇਰਹੇ।.ਇਕ ਵਾਰ ਸਤਿਗੁਰੂ ਹਰੀ ਸਿੰਘ ਜੀ ਦਾ ਦੌਰਾ ਭਦੌੜ ਗਿਆ। ਓਦੋਂ ਆਪ ਸੰਤ ਈਸ਼ਰ ਸਿੰਘ ਜੀ ਪਾਸ ਵਿਦਯਾ ਹਾਸਲ ਕਰਿਆ ਕਰਦੇ ਸਨ। ਉਹਨਾਂ ਸੰਤਾਂ ਨੇ ਇਕ ਦਿਨ ਆਪ ਨੂੰ ਕਿਹਾ ਕਿ- ਸਤਿਗੁਰੂ ਹਰੀ ਸਿੰਘ ਜੀ ਦੁਨੀਆਂ ਨੂੰ ਤਾਰਦੇ ਹੋਏ ਆਏ ਹਨ, ਤੁਸੀਂ ਵੀ ਭਜਨ ਪੁਛਕੇ ਜਨਮ ਸਫਲਾ ਕਰ ਲਓ। ਤੁਸੀਂ ਵੀ ਨਾਮਧਾਰੀ ਸਿੰਘ ਸਜਕੇ ਸਤਿਗੁਰਾਂ ਦੀ ਸ਼ਰਨ ਗ੍ਰਹਿਣ ਕਰ ਲਓ। ਪਹਿਲਾਂ ਤਾਂ ਨਾਂਹ ਨੁਕਰ ਕਰਦੇ ਰਹੇ, ਫਿਰ ਮੰਨ ਗਏ।

ਸਤਿਗੁਰੂ ਹਰੀ ਸਿੰਘ ਜੀ ਖੂਹੀ ਤੇ ਇਸ਼ਨਾਨ ਕਰਦੇ ਸਨ ਕਿ ਸੰਤ ਈਸ਼ਰ ਸਿੰਘ ਜੀ ਇਨ੍ਹਾਂ ਨੂੰ ਲੈਕੇ ਜਾ ਹਾਜ਼ਰ ਹੋਏ ਅਰਜ਼ ਕੀਤੀ, ਸਚੇ ਪਾਤਸ਼ਾਹ ਇਸ ਸਿੰਘ ਨੂੰ ਵੀ ਭਜਨ ਦੇਕੇ ਪਾਰ ਉਤਾਰਾ ਕਰੋ। ਸਤਿਗੁਰੂ ਹਰੀ ਸਿੰਘ ਜੀ ਦੇ ਹੁਕਮ ਅਨੁਸਾਰ ਇਕ ਸੰਤ ਨੇ ਭਜਨ ਦੱਸ ਦਿਤਾ।

ਬੱਸ! ਫਿਰ ਕੀ ਸੀ? ਰੰਗਚੜ੍ਹ ਗਿਆ ਮਸਤ ਹੋ ਗਏ। ਹਰ ਵੇਲੇ ਭਜਨ ਦੇ ਰੰਗ ਵਿਚ ਹੀ ਰੱਤੇ ਰਹਿਣ। ਚੀਨੀ ਵਾਲੇ ਪ੍ਰੀਤਮ ਦੇ ਚਰਨਾਂ ਨਾਲ ਅਜੇਹੀ ਲਿਵ ਲੱਗੀ ਕਿ ਰੋਜ਼ਾਨਾ ਨਿਤਨੇਮ ਬਣਾਕੇ ਕਠਿਨ ਤਪਸਿਆ ਕਰਨ ਲੱਗੇ। ਆਪ ਜੀ ਦੇ ਇਸ ਅਮਲੀ ਜੀਵਨ ਨੂੰ ਦੇਖਕੇ ਹੋਰ ਵੀ ਕਈਆਂ ਦਾ ਜੀਵਨ ਸੁਧਰ ਗਿਆ।

ਕੁਝ ਅਰਸਾ ਫੌਜ ਵਿਚ ਨੌਕਰੀ ਵੀ ਕੀਤੀ। ਪਰ ਆਪਣਾ ਨਿਤ ਕਰਮ ਉਸੇ ਤਰਾਂ ਬਦਸਤੂਰ ਜਾਰੀ ਰਖਿਆ। ਜੇ ਕਈ ਵਾਰ ਪਾਣੀ ਨਾ ਮਿਲਣਾ ਤਾਂ ਨਦੀ ਤੇ ਚਲੇ ਜਾਣਾ, ਜਿਥੇ ਜਾਣ ਦੀ ਮਨਾਹੀ ਵੀ ਤੇ ਖਤਰਾ ਵੀ ਸੀ। ਬਰਫ ਬੜੀ ਜੰਮੀਹੁੰਦੀ ਸੀ, ਕਿਸੇ ਵੀ ਔਕੜ ਵਿਚ ਨਾ ਘਬਰੌਣਾ। ਆਪਣਾ ਪ੍ਰਣ ਅੰਤਮ ਸੁਆਸਾਂ ਤਕ ਨਿਭਾਇਆ।

ਨੌਕਰੀ ਤੋਂ ਬਰਖਾਸਤ ਹੋਕੇ ਆਪ ਆਪਣੇ ਨਗਰ ਆ ਗਏ। ਕੁਝ ਚਿਰ ਤਾਂ ਖੇਤੀ ਬਾੜੀ ਵੀ ਕਰਦੇ ਰਹੇ, ਪਰ ਪੰਥਕ ਲਗਨ ਨੇ ਸਭ ਕੁਝ ਛੁਡਾ ਦਿਤਾ। ਆਪ ਰਿਆਸਤ ਪਟਿਆਲਾ ਦੇ ਸੂਬੇ ਸਨ। ਆਪ ਦੀਆਂ ਹੋਰ ਵੀ ਕਈ ਬੇ ਮਿਸਾਲ ਖਿਦਮਤਾਂ ਹਨ,ਜਿਨ੍ਹਾਂ ਦਾ ਅਸੀਂ ਵਿਸਤਾਰ ਵਧ ਜਾਣ ਦੇਡਰ ਤੋਂ ਜ਼ਿਕਰ ਨਹੀਂ ਕਰ ਰਹੇ। ਕੀ ਅਜਿਹੇ ਅਮਲੀ ਤੇ ਆਦਸ਼ਕ ਜੀਵਨਾਂ ਤੋਂ ਸਾਨੂੰ ਸਿਖਸ਼ਤ ਨਹੀਂ ਹੋਣਾਂ ਚਾਹੀਦਾ? ਮੈਂਨੂੰਪੂਰਨ ਵਿਸ਼ਵਾਸ ਹੈ ਕਿ ਅਜੇਹੇ ਮਹਾਨ ਪੁਰਸ਼ਾਂ ਦੇ ਜੀਵਨ ਹੀ ਸਾਡੇ ਲਈ ਰੌਸ਼ਨ ਮੁਨਾਰੇ ਦਾ ਕੰਮ ਦੇ ਸਕਦੇ ਹਨ।

ਮਹਾਨ ਆਤਮਾਵਾਂ ਸਾਨੂੰ ਰਾਹੇ ਪੌਣ ਲਈ ਹੀ ਔਂਦੀਆਂ ਹਨ।

-:o:-

# ਸੰਤ-ਜੀਵਨ

(ਵਲੋਂ—ਗਿਆਨੀ ਨਿਹਾਲ ਸਿੰਘ ਜੀ ਬੀ. ਏ. ਰਾਵਲ ਪਿੰਡੀ)

"ਸੰਤ ਸਰਨ ਜੋ ਜਨ ਪਰੈ ਸੋ ਜਨ ਉਧਰਨ ਹਾਰ। ਸੰਤ ਕੀ ਨਿੰਦਾ ਨਾਨਕਾ ਬਹੁਰਿ ਬਹੁਰਿ ਅਵਤਾਰ।"

ਇਹ ਮਹਾਨ ਸ਼ੁਭ ਬਚਨ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਕਹੇ ਹੋਏ ਹਨ। ਇਹਨਾਂ ਦਾ ਭਾਵ ਬਿਲਕੁਲ ਸਾਫ ਅਤੇ ਸਪਸ਼ਟ ਹੈ, ਜੇਹੜਾ ਪ੍ਰਾਣੀ ਸੰਤਾਂ ਦੀ ਸ਼ਰਨ ਔਂਦਾ ਹੈ ਉਸ ਦਾ ਪਾਰ ਉਤਾਰਾ ਹੋ ਜਾਂਦਾ ਹੈ। ਪ੍ਰੰਤੂ ਜੇਹੜੇ ਮੰਦ ਭਾਗੇ ਸੰਤਾਂ ਦੀ ਸ਼ਰਨ ਪੈਣ ਦੀ ਬਜਾਏ ਉਲਟਾ ਨਿੰਦਿਆ ਜਾ ਈਰਖਾ ਕਰਦੇ ਹਨ, ਓਹ ਚੌਰਾਸੀ ਦੇ ਗੇੜ ਵਿਚ ਰਿੜ੍ਹਦੇ ਰਹਿੰਦੇ ਹਨ। ਮੌਜੂਦਾ ਸੱਭਯਤਾ ਦੇ ਅਸਰ ਨੇ ਸੰਤਾਂ ਦੀ ਹੋਂਦ ਸਬੰਧੀ। "ਸਚ ਕਾਲ ਕੂੜ ਵਰਤਿਆ। ਵਾਲੀਬਾਣੀ ਬਿਲਕੁਲ ਸਹੀ ਸਾਬਿਤ ਕਰ ਵਿਖਾਈ ਹੈ। ਕਿਤੇ ਕੋਈ ਸਾਧੂ ਨਜ਼ਰ ਔਂਦਾ ਹੀ ਨਹੀਂ, ਸਭ ਪਾਸੀਂ—"ਭੇਖ ਦਿਖਾਯੇ ਜਗਤ ਕੋ ਲੋਗਨ ਕੋ ਬਸ ਕੀਨ।" ਵਾਲਾ ਕਥਨ ਸਿੱਧ ਹੋ ਰਿਹਾ ਹੈ। ਦੂਜੇ ਪਾਸੇ, ਇਕ ਹੋਰ ਖਿਆਲ ਦੇ ਆਦਮੀ ਹਨ, ਜੇਹੜੇ ਭੇਖੀ ਸਾਧਾਂ ਨੂੰ ਤੱਕ ਤੱਕਕੇ ਜਾਂ ਪਛੱਮੀ ਸੱਭਯਤਾ ਦੇ ਅਸਰ ਹੇਠ ਕੂਕ ਰਹੇ ਹਨ ਕਿ ਸਾਧੂ, ਸੰਤ, ਮਹਾਤਮਾ ਦੀ ਸੁਸਾਇਟੀ ਨੂੰ ਕੋਈ ਲੋੜ ਨਹੀਂ। ਇਹ ਮੰਗਤੇ ਹਨ ਇਨ੍ਹਾਂ ਦਾ ਭਾਰ ਦੇਸ਼ ਨੂੰ ਮੁਫਤ ਪੈ ਰਿਹਾ ਹੈ।

ਪਹਿਲੇ ਖਿਆਲ ਵਾਲਿਆਂ ਨੂੰ ਤਾਂ ਸਿਰਫ ਸਾਫ ਸ਼ੀਸ਼ੇ ਰਾਹੀਂ ਤੱਕਨ ਦੀ ਲੋੜ ਹੈ, ਸਾਰੇ ਆਪਣੇ ਨਾਲੋਂ ਚੰਗੇ ਦਿਸਨ ਲੱਗ ਪੈਣਗੇ। ਸਭ ਮਨੁਖ ਰਬ ਦਿਸਣਗੇ। ਕੋਈ ਦੂਸਰਾ ਨੀਵਾਂ ਜਾਂ ਘਟੀਆ ਨਹੀਂ ਦਿਸੇਗਾ ਪ੍ਰੰਤੂ ਦੂਜੇ ਖਿਆਲ ਵਾਲਿਆਂ ਦਾ ਇਹ ਖਿਆਲ ਗਲਤ ਹੀ ਨਹੀਂ ਸਗੋਂ ਬੇਮੁਨਿਆਦ ਤੇ ਉੱਕਾ ਨਿਰਮੂਲ ਹੈ। ਹਨੇਰਾ ਵੇਖਕੇ ਇਹ ਅੰਦਾਜ਼ਾ ਨਹੀਂ ਲਾ ਲੈਣਾ ਚਾਹੀਦਾ ਕਿ ਕਿਤੇ ਵੀ ਚਾਨਣ ਨਹੀਂ, ਜਾਂ ਕੜਕਦੀ ਦੁਪਹਿਰ ਵੇਖਕੇ ਇਹ ਸਿੱਟਾ ਨਹੀਂ ਕੱਢ ਲੈਣਾ ਚਾਹੀਦਾ ਕਿ ਕਿਤੇ ਵੀ ਠੰਢੀ੨ ਫੁਹਾਰ ਦੀ ਦੀ ਕਿਣ ਮਿਣ ਹੀ ਨਹੀਂ ਹੋ ਰਹੀ। ਇਸ ਵਿਚ ਸ਼ਕ ਨਹੀਂ ਕਿ—"ਹੈਣ ਵਿਰਲੇ ਨਾਹੀ ਘਣੇ।" ਪ੍ਰੰਤੂ ਹੈਨ ਜ਼ਰੂਰੀ।

ਹੁਣ ਮੈਂ ਸਾਧੂ ਨੂੰ ਕਸਵਟੀ ਤੇ ਪਰਖਣ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸ਼ੁਭ ਬਾਣੀ ਦਾ ਹੁਕਮ—"ਜਿਨ੍ਹਾਂ ਸਾਸ ਗਿਰਾਸ ਨ ਵਿਸਰੈ ਹਰਿ ਨਾਮਾ ਮਨ ਮੰਤ। ਧੰਨ ਸਿ ਸੇਈ ਨਾਨਕਾ ਪੂਰਨ ਸੋਈ ਸੰਤ। ਸਾਧ ਨਾਮ ਨਿਰਮਲ ਤਾਕੇ ਕਰਮ।"

ਪੇਸ਼ ਕਰਦਾ ਹਾਂ। ਇਸ ਰੱਬੀ ਬਾਣੀ ਵਿਚ ਕੋਈ ਕੈਦ ਨਹੀਂ ਕਿ ਸੰਤ ਫਲਾਣੀ ਪੋਸ਼ਾਕ, ਫਲਾਣਾ ਵੇਸ, ਫਲਾਣਾ ਦੇਸ਼, ਫਲਾਣੇ ਢੰਗ, ਫਲਾਣੇ ਰੰਗ ਦਾ ਹੋ ਸਕਦਾ ਹੈ। ਪ੍ਰੰਤੂ ਏਹ ਬਿਲਕੁਲ ਸਪਸ਼ਟ ਹੈ ਕਿ ਸੁਾਸ ੨ ਰੱਬ ਦੀ ਯਾਦ ਵਿਚ ਮਸਤ, ਹਰੀ ਦੇ ਨਾਲ ਰਤਿਆ ਨਿਰਮਲ

ਕਰਮਾਂ ਦਾ ਮਾਲਕ ਸੰਤ ਹੈ, ਜੇਹੜੇ ਸੰਤਾਂ ਦੇ ਮੁਤਲਾਸ਼ੀ ਹਨ, ਉਹਨਾਂ ਨੂੰ ਭੇਖ ਦੀ ਨਿਸ਼ਾਨੀ ਛਡਕੇ ਇਹ ਗੁਣ ਲਭਣੇ ਚਾਹੀਦੇ ਹਨ। ਉਹਨਾਂ ਨੂੰ ਏਹਨਾਂ ਲੱਖਣਾਂ ਵਾਲੇ ਭਾਵੇਂ ਕਿਤੇ ਮਿਲਣ। ਭਾਵੇਂ ਕਾਲਾ, ਭਾਵੇਂ ਗੋਰਾ, ਹਿੰਦੂ ਹੋਵੇ, ਸਿਖ ਹੋਵੇ, ਮੁਸਲਮਾਨ ਹੋਵੇ, ਬਨਬਾਸੀ ਹੋਵੇ, ਸਭ ਸੰਤ-ਸ੍ਰੇਣੀ ਦੇ ਵਿਦਯਾਰਥੀ ਸਮਝਣੇ ਚਾਹੀਦੇ ਹਨ। ਸਵਾਸ ੨ ਨਾਮ ਜਪਨ ਵਾਲਾ, ਘਟ ਘਟ ਮੇਂ ਹਰਿ ਜੂ ਸਮਝਨ ਵਾਲਾ, ਦਇਆ ਕਰਨ ਵਾਲਾ, ਧਰਮ ਕਰਨ ਵਾਲਾ, ਦਸਾਂ ਨਵ੍ਹਾਂ ਦੀ ਕਿਰਤ ਕਰਕੇ ਉਸਨੂੰ ਵੀ ਸਭ ਦਾ ਹਿੱਸਾ ਸਮਝਣ ਵਾਲਾ, ਦੂਜੇ ਦਾ ਹੱਕਨ ਰਖਣ ਵਾਲਾ, ਵੰਡ ਖਾਣ ਵਾਲਾ, ਦੂਜੇ ਦੇ ਗਲ ਤੋਂ ਛੁਰੀ ਰੋਕਨ ਵਾਲਾ, ਆਪਣੇ ਸੁਖ ਨੂੰ ਵਾਰਕੇ ਦੂਜੇ ਨੂੰ ਸੁਖ ਪਹੁੰਚਾਨ ਵਾਲਾ ਸੰਤ ਹੈ।

ਕੀ ਅਜੇਹਾ ਸੰਤ ਕਿਸੇ ਤੇ ਭਾਰੂ ਹੋ ਸਕਦਾ ਹੈ? ਕਿਸੇ ਦਾ ਦਿਲ ਦੁਖਾ ਸਕਦਾ ਹੈ? ਕਿਸੇ ਦੀ ਮਜ਼ਦੂਰੀ ਮਾਰ ਸਕਦਾ ਹੈ? ਕਿਸੇ ਵਲ ਬੁਰੀ ਨਿਗਾਹ ਨਾਲ ਤੱਕ ਸਕਦਾ ਹੈ? ਕਿਸੇ ਨੂੰ ਕੁਬਚਨ ਬੋਲ ਸਕਦਾ ਹੈ?

ਅਜੇਹਾ ਸੰਤ ਕਿਸੇ ਨੂੰ ਰੋਟੀ ਜਾਂ ਪਾਣੀ ਪਿਆਏ ਗਾ? ਕਿਸੇ ਦਾ ਨੰਗੇਜ਼ ਢਕੇਗਾ, ਕਿਸੇ ਦਾ ਹਥ ਵਟਾਏਗਾ, ਕੀ ਅਜੇਹੇ ਸੰਤਾਂ ਦੀ ਲੋੜ ਨਹੀਂ? ਕੀ ਅਜਿਹੇ ਸੰਤ ਸੁਸਾ-ਇਟੀ ਦਾ ਭਾਰ ਨਹੀਂ ਵੰਡਦੇ? ਕੀ ਅਜਿਹੇ ਸੰਤਾਂ ਤੋਂ ਬਿਨਾਂ ਅਸੀਂ ਰਹਿ ਸਕਦੇ ਹਾਂ? ਕੀ ਅਜਿਹੇ ਸੰਤਾਂ ਤੋਂ ਬਿਨਾਂ ਅਸੀਂ ਜੀਉ ਸਕਦੇ ਹਾਂ? ਕਦਾਚਿਤ ਨਹੀਂ।

# ਸੰਤ ਜਗਤ ਸਿੰਘ ਜੀ ਖੰਡੂ ਵਾਲੀ

('ਵਹਿਮੀ' ਜੀ)

ਆਪ ਜੀ ਦੇ ਪਿਤਾ ਦਾ ਨਾਮ ਰੁਲਦੂ ਰਾਮ ਤੇ ਮਾਤਾ ਦਾ ਨਾਮ ਨਿਹਾਲ ਕੌਰ ਸੀ। ਆਪ ਬ੍ਰਹਮਣ ਕੁਲ ਵਿਚੋਂ ਹਨ। ਪਹਿਲੀ ਅਵਸਥਾ ਵਿਚ ਆਪਨੂੰ ਮਿਰਗੀ ਦੀ ਬੀਮਾਰੀ ਸੀ। ਮਾਤਾ ਪਿਤਾ ਨੇ ਕਿਸੇ ਜੰਤਰੀ ਤੋਂ ਧਾਗਾ ਲੈਕੇ ਗਲ ਨਾਲ ਬੱਧਾ ਹੋਇਆ ਹੀ। ਸਤਿਗੁਰੂ ਹਰੀ ਸਿੰਘ ਜੀ ਦਾ ਦੌਰਾ ਇਕ ਵਾਰ ਗੁਰੂਚੱਕ ਗਿਆ। ਸੰਤ ਜਗਤ ਸਿੰਘ ਜੀ ਤੇ ਆਪਦੇ ਛੋਟੇ ਭਰਾਤਾ ਭਾਈ ਭਗਤ ਸਿੰਘ ਜੀ ਸਤਿਗੁਰੂ-ਦਰਸ਼ਨ ਲਈ ਆਪਣੇ ਪਿਤਾ ਜੀ ਨਾਲ ਗਏ।

ਜਦ ਗੁਰੂ ਹਰੀ ਸਿੰਘ ਜੀ ਨੂੰ ਮੱਥਾ ਟੇਕਿਆ ਤਾਂ ਗੁਰੂ ਜੀ ਨੇ ਕਿਹਾ-'ਕਾਕਾ ਔਹ ਗਲ ਨਾਲ ਕੀ ਬੱਧਾ ਹੋਇਆ ਈ'?

"ਸਚੇ ਪਾਤਸ਼ਾਹ! ਮਿਰਗੀ ਦੀ ਬੀਮਾਰੀ ਹੈ, ਇਹ ਮਾਪਿਆਂ ਕੋਈ ਜੰਤ੍ਰ ਬੱਧਾ ਹੋਇਆ ਏ।"

ਸਤਿਗੁਰਾਂ ਬਾਹੋਂ ਫੜਕੇ ਕੋਲ ਬਿਠਾ ਲਿਆ ਤੇ ਸੂਬੇ ਨੂੰ ਹੁਕਮ ਕੀਤਾ ਕਿ "ਇਸ ਕਾਕੇ ਨੂੰ ਭਜਨ ਦਸੋ।"

ਬੱਸ! ਭਜਨ ਪੁਛਣ ਦੀ ਦੇਰ ਸੀ ਕਿ "ਨਾਮ ਖੁਮਾਰੀ ਨਾਨਕਾ ਚੜ੍ਹੀ ਰਹੇ ਦਿਨ ਰਾਤ।' ਵਾਲੀ ਗੱਲ ਹੋ ਗਈ। ਸੰਤ ਜਗਤ ਸਿੰਘ ਜੀ ਨੇ ਸਾਧ ਸੰਗਤ ਦੀ ਬੜੀ ਸੇਵਾ ਕਰਨੀ, ਕਿਉਂਕਿ ਬ੍ਰਾਹਮਣਾਂ ਵਿਚ ਤਾਂ ਜੂਠੇ ਬਰਤਨ ਮਾਂਜਣੇ ਆਦਿ ਸੇਵਾ ਨੂੰ ਆਪਣਾ ਨਿਰਾਦਰ ਸਮਝਿਆ ਜਾਂਦਾ ਹੈ ਪਰ ਇਹ ਤਨੋ, ਮਨੋ ਸਾਧ ਸੰਗਤ ਦੀ ਸੇਵਾ ਵਿਚ

ਜੁੱਟ ਗਏ। ਇਹੋ ਤੁਕ ਅਖਾਂ ਸੌਹੇਂ ਰਹਿੰਦੀ–

"ਵਿਚ ਦੁਨੀਆਂ ਸੇਵ ਕਮਾਈਐ।
ਤਾਂ ਦਰਗਹ ਬੈਸਨ ਪਾਈਐ।"

ਆਪਨੇ ਸੰਤ ਖੰਡਾਸਿੰਘ ਜੀ ਆਦੋਕਿਆਂ ਵਾਲਿਆਂ ਤੋਂ ਗੁਰਮੁਖੀ ਵਿਦਯਾ ਹਾਸਲ ਕੀਤੀ। ਸੰਤ ਖੰਡਾ ਸਿੰਘ ਜੀ ਬੜੇ ਮਹਾਂ ਪੁਰਸ਼ ਸਨ ਆਪ ਦਾ ਮਨ ਵੀ ਸਦਾ ਪ੍ਰੀਤਮ ਦੇ ਚਰਨਾਂ ਵਿਚ ਲੱਗਾ ਰਹਿੰਦਾ। ਸੰਤ ਜੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੋਂ ਵਰੋਸਾਏ ਹੋਏ ਸਨ।

ਸੰਤ ਜਗਤ ਸਿੰਘ ਜੀ ਨੇ ਅਰਥ ਬੋਧ ਸੰਤ ਬਾਗਾ ਸਿੰਘ ਜੀ, ਜੋ ਬਾਬੇ ਦੀ ਬੇਰ ਰਹਿੰਦੇ ਸਨ, ਉਹਨਾਂ ਤੋਂ ਕੀਤਾ ਸੀ। ਇਹ ਸੰਤ ਬਾਗਾ ਸਿੰਘ ਜੀ ਅੰਮ੍ਰਿਤਸਰ ਸਤਿਗੁਰੂ ਰਾਮ ਸਿੰਘ ਜੀ ਨੂੰ ਮਿਲੇ ਸਨ ਅਤੇ ਅਰਜ਼ ਕੀਤੀ ਸੀ ਕਿ "ਪਾਤਸ਼ਾਹ ਬਾਣੀ ਕੰਠ ਨਹੀਂ ਹੁੰਦੀ, ਮਨ ਇਕਾਗਰ ਨਹੀ ਹੁੰਦਾ ਤਾਂ ਸਤਿਗੁਰੂ ਸਚੇ ਪਾਤਸ਼ਾਹ ਜੀ ਨੇ ਵਰ ਦਿਤਾ ਸੀ ਕਿ–ਕਚੱੀ ਬਾਣੀ ਨ ਪੜ੍ਹਿਆ ਕਰ।" ਫਿਰ ਤੇ ਸਤਿਗੁਰਾਂ ਦਾ ਬਚਨ ਹੋਣ ਦੀ ਦੇਰ ਸੀ ਸਭ ਬਾਣੀਆਂ ਕੰਠ ਹੋ ਗਈਆਂ।

ਇਕ ਦਿਨ ਦੀ ਗੱਲ ਹੈ ਕਿ ਸੰਤ ਜਗਤ ਸਿੰਘ ਜੀ ਗ੍ਰੰਥ ਸਾਹਿਬ ਦੀ ਤਾਬਿਆ ਬੈਠੇ ਮਿਰਗੀ ਦੇ ਦੌਰੇ ਨਾਲ ਡਿਗਕੇ ਬੇਹੋਸ਼ ਹੋ ਗਏ। ਆਪ ਨੇ ਖਿਆਲ ਕੀਤਾ ਕਿ ਵਿਦਯਾ ਵਿਚ ਮਗਨ ਹੋਕੇ ਚਿਤ ਭਜਨ ਵਲੋਂ ਹਟ ਜਾਂਦਾ ਹੈ, ਇਸੇ ਲਈ ਇਹ ਦੌਰਾ ਪਿਆ ਹੈ, "ਪ੍ਰਮੇਸ਼ਰ ਤੇ ਭੁਲਿਆਂ ਵਿਆਪਨ ਸਭੇ ਰੋਗ !" ਵਿਦਯਾ ਵਲੋਂ ਖਹਿੜਾ ਛੁਡਾ ਆਪਣੇ ਡੇਰੇ ਆ ਗਏ ਤੇ ਲੱਗੇ ਇਕ ਰਸ ਹੋਕੇ ਭਜਨ ਕਰਨ। ਫਿਰ ਅਜ ਤਕ ਮਿਰਗੀ ਨਹੀਂ ਪਈ। ਸੰਤ ਜੀ ਤੋਂ ਬਹੁਤ ਸਾਰਿਆਂ ਨੇ ਵਿਦਯਾ ਹਾਸਲ ਕੀਤੀ ਹੈ। ਕਈ ਅਨਾਥ ਤੇ ਮਾਸੂਮ ਬੱਚੇ ਇਨ੍ਹਾਂ ਨੇ ਪਾਲ ਪੋਸਕੇ ਵੱਡੇ ਕੀਤੇ ਹਨ, ਜੋ ਅਜ ਕਲ ਪੰਥ ਦੀ ਸੇਵਾ ਵਿਚ ਹੀ ਆਪਣਾ ਵਕਤ ਸਰਫ ਕਰਦੇ ਹਨ। ਸੰਤ ਜੀ ਨੇ ਬੜੇ ਸਿਖਾਂ ਨੂੰ ਵਿਦਯਾ ਦਾ ਦਾਨ ਦਿਤਾ ਹੈ। ਇਨ੍ਹਾਂ ਨੂੰ ਹੀ ਇਕ ਅਜਿਹੇ ਸੰਤ ਕ੍ਰਿਹਾ ਜਾ ਸਕਦਾ ਹੈ ਜੋ ਬਿਨਾ ਲੋਭ, ਬਿਨਾ ਲਾਲਚ ਦੇ ਵਿਦਯਾ ਦੇ ਰ ਹੇਹਨ।

ਸੰਤ ਜਗਤ ਸਿੰਘ ਜੀ ਦੇ ਹੀ ਪ੍ਰਤਾਪ ਦਾ ਸਦਕਾ ਖੰਡੂਵਾਲੀ ਵਿਖੇ ਦੋ ਡੇਰੇ ਅਬਾਦ ਹੋਏ ਹਨ ਤੇ ਬੜੀ ਕਾਮਯਾਬੀ ਨਾਲ ਚਲ ਰਹੇ ਹਨ। ਆਏ ਗਏ ਸਾਧੂ ਸੰਤਾਂ ਦੀ ਬੜੀ ਸੇਵਾ ਹੁੰਦੀ ਹੈ, ਅਨਾਥਾਂ ਤੇ ਮਜ਼ਲੂਮਾਂ ਨੂੰ ਰੋਟੀ ਕਪੜਾ ਵੀ ਦਿੰਦੇ ਹਨ। ਅਖੰਡ ਪਾਠ, ਬਿਨਾ ਪੂਜਾ ਲਈ ਕਰਕੇ ਬੜੇ ਖੁਸ਼ ਰਹਿੰਦੇ ਹਨ। ਆਪਦਾ ਅਨੁਭਵ ਬੜਾ ਵਿਸ਼ਾਲ ਹੈ। ਪਰਉਪਕਾਰ ਤੇ ਸੇਵਾ ਦਾ ਚਾ ਆਪ ਨੂੰ ਹਰ ਵੇਲੇ ਬਿਹਬਲ ਕਰੀ ਰਖਦਾ ਹੈ। ਭਜਨ ਅਭਯਾਸ ਤੇ ਅੰਮ੍ਰਿਤ ਵੇਲੇ ਦਾ ਇਸ਼ਨਾਨ ਇਨ੍ਹਾਂ ਦੇ ਸਰੀਰ ਦਾ ਜਰੂਰੀ ਅੰਗ ਹੈ। ਤਿਆਗ ਦੀ ਸਾਕਾਰ ਮੂਰਤੀ ਵੇਖਣੀ ਹੋਵੇ ਤਾ ਇਨ੍ਹਾਂ ਦੇ ਹੀ ਦ੍ਰਸ਼ਨ ਕਰਨੇ ਚਾਹੀਦੇ ਹਨ। ਸਾਦਗੀਦੇ ਆਪ ਬੜੇ ਕਾਇਲ ਹਨ, ਠਾਠ ਬਾਠ ਤੇ ਅਪਟੂ-ਡੇਟ ਬਣਨਾ ਇਨ੍ਹਾਂ ਦੀ ਫਿਤਰਤ ਵਿਚ ਹੈ ਨਹੀਂ।

ਕਥਾ ਕੀਰਤਨ ਗ੍ਰੰਥ ਮਤ ਰਤਿ ਸਤਿ ਧਰਮ ਵੀਚਾਰ। ਵਹਿਮੀ ਵਿਘਨ ਵਿਨਾਸ਼ ਕੋ ਸੰਤ ਸਦਾ ਅਵਤਾਰ।

–:o:–

# ਸਾਰੇ ਲੋਕੀਂ 'ਰੱਬ' ਆਖਦੇ ਨੇ

('ਜੋਤ' ਜੀ ਗੁਜਰਾਂ ਵਾਲਾ)

**ਸਾਧੂ–**

ਰੰਗਣ ਆਪਣੀ ਵਿਚ ਹਨ ਮਸਤ ਰਹਿੰਦੇ,
ਹਰ ਮੌਜ ਅੰਦਰ ਮੌਜ ਮਾਣਦੇ ਨੇ !
ਹਰ ਇਕ ਦੇ ਨਾਲ ਪਿਆਰ ਕਰਦੇ,
ਇਕ, ਇਕ, ਚੋਂ ਇਕੋ ਪਛਾਣਦੇ ਨੇ।
ਪੜਦੇ ਤਣੇ ਹੋਏ ਵਿਚਲੇ ਪਾੜ ਦੇਂਦੇ,
ਭੇਦ ਖੋਲ੍ਹਦੇ ਉਹਦੀ ਦਾਸਤਾਨ ਦੇ ਨੇ।
ਬਣ ਕੇ ਯਾਰ ਦਿਲਦਾਰ ਦੇ ਬਣ ਬੌਰੇ,
ਸਾੜ ਸੁਟਦੇ ਸੁਖ ਜਹਾਨ ਦੇ ਨੇ।
ਰੱਬ ਇਹਨਾਂ ਦੀ ਬੁਕਲੀਂ ਵਸਦਾ ਏ,
ਘੁਟ-ਘੁਟ ਕੇ ਜੱਫੀਆਂ ਪਾਨ ਸਾਧੂ।
ਅਸਲ ਵਸਲ ਦੀਆਂ ਲੁਟਾਂ ਲੁਟਦੇ ਨੇ,
ਰੂਪ ਰੱਬ ਦਾ 'ਜੋਤਿ' ਹੋ ਜਾਣ ਸਾਧੂ।

ਸਾਧੂ ! ਆਹਾ !! ਸਾਧੂ ਦਾ ਮਨ 'ਕਿ ਅੰਮ੍ਰਿਤ ਵੇਲਾ, ਠੰਢਾ ਠਾਰ, ਸ਼ਾਂਤ-ਮਈ ਤੇ ਇਕਾਗਰ। ਮਨ ਦੇ ਲੰਮੇ ਚੌੜੇ ਗਗਨ ਵਿਚ ਆਸਾਂ ਦੇ ਤਾਰੇ ਚਮਕਦੇ ਹਨ। ਇਸਦੀ ਵਿਸ਼ਾਲ ਧਰਤੀ ਤੇ ਸ਼ਰਧਾ ਭਗਤੀ ਦੇ ਚਿੰਨ੍ਹ ਸ਼ਬਨਮ ਦੇ ਮੋਤੀ ਬਣ ਝਲਕਾਂ ਮਾਰਦੇ ਹਨ, ਜਿਨ੍ਹਾਂ ਨੂੰ ਸੂਰਜ ਬ੍ਰਹਮ ਦੀਆਂ ਕਿਰਣਾਂ ਚੁੰਮਦੀਆਂ ਤੇ ਕਈ ਨਿਰਾਲੇ ਰੰਗਾਂ ਵਿਚ ਚਮਕਾਂਦੀਆਂ ਹਨ। ਜਿਵੇਂ ਅੰਮ੍ਰਿਤ ਵੇਲਾ ਹਰ ਸ਼ੈ ਨੂੰ ਹਰਿਆਈ ਤੇ ਲਾਲੀ ਦੇ ਕੇ ਉਸਨੂੰ ਖਿੜਾਉਂਦਾ ਹੈ, ਤਿਵੇਂ ਸਾਧੂ ਦੇ ਮਨ ਵਿਚ ਖੇੜਾ ਨਿਵਾਸ ਰਖਦਾ ਹੈ, ਨਾਮ ਦੀ ਰੰਗਣ ਵਿਚ ਉਸਦਾ ਚੇਹਰਾ ਲਾਲੋ-ਲਾਲ ਭਖਦਾ ਹੈ ਤੇ ਹਰ ਇਕ ਨੂੰ ਖੇੜਾ ਤੇ ਲਾਲੀ ਬਖਸ਼ਦਾ ਹੈ। ਵਾਹਵਾ ! ਸਚ ਹੈ, ਕਿ ਅੰਮ੍ਰਿਤ ਵੇਲਾ ਸਾਧੂ ਦੇ ਮਨ ਵਰਗਾ ਹੁੰਦਾ ਏ, ਸਾਰੇ ਲੋਕੀ ਰੱਬ ਆਖਦੇ ਹਨ।

ਆਓ ਇਸ ਕਾਮ ਕ੍ਰੋਧ ਦੀ ਅਗਨ 'ਚਿ ਸੜ ਰਹੇ ਮਨ ਨੂੰ ਸ਼ਾਂਤ ਕਰਨ ਲਈ ਤੇ ਅਪਣੀ ਜ਼ਿੰਦਗੀ ਨੂੰ ਉੱਚਾ ਬਨਾਣ ਸਦਕਾ ਇਹੋ ਜਿਹੇ ਇਕ ਅੰਮ੍ਰਿਤ ਵੇਲੇ ਦੇ ਚਰਨ ਪਰਸੀਏ, ਅਤੇ ਇਸ ਬ੍ਰਹਮੰਡ ਸਿਨਿਮਾਂ ਹਾਲ ਵਿਚ ਬੈਠ ਕੇ ਉਸਦੀ ਜੀਵਨ ਝਾਕੀ ਦੇ ਦਰਸ਼ਨ ਕਰੀਏ, ਜਿਸਨੂੰ ਕਿ ਸਾਰੇ ਲੋਕੀ ਰੱਬ ਆਖਦੇ ਹਨ।

ਰੱਬ ! ਵਾਹਵਾ !! ਰੱਬ ਜੀ ਨੂੰ ਤਾਂ ਸਾਰੇ ਹੀ ਜਾਣਦੇ ਹਨ। ਉਹੀ, 'ਜਿਨ ਸਗਲੀ ਸ੍ਰਿਸ਼ਟੀ ਮੋਹੀ' ਇਸ ਕਾਇਨਾਤ ਕੁਦਰਤ ਦਾ ਕਰਤਾ, ਹਰ ਵਿਚ ਰਮਿਆ ਹੋਇਆ, ਓਹੀ ਜੋ ਨਿਰੰਕਾਰ ਤੋਂ ਸਾਕਾਰ ਰੂਪ ਧਾਰਣ ਕਰਕੇ ਏਸ ਮਾਤ ਲੋਕ ਉਤੇ ਆਇਆ ਹੋਇਆ ਰੱਬ ਜੀ ? ਹਾਂ, ਓਹੀ ਰੱਬ ਜੀ, ਜੋ ਬਚਪਨ ਤੋਂ ਹੀ ਮਸਤ, ਜਿਨ੍ਹਾਂ 'ਕਪੜ ਤਨ ਨਾ ਸੁਖਾਵੈ।' ਪੜ੍ਹਿਆ, ਕਪੜੇ ਪਾੜ ਦਿਤੇ, ਤਿਨ ਚਾਰ ਸਾਲ ਨੰਗੇ* ਰਹੇ। ਓਹੀ, ਜਿਨ੍ਹਾਂ ਬੁਰਕਾ ਤੇ ਕਾਲਾ ਸੂਫ ਦਾ ਕੁੜਤਾ ਪਹਿਨਿਆ, ਤੇ ਲਕ ਫੁਲਕਾਰੀ ਬੱਧੀ, ਬਾਰਾਂ ਸਾਲ ਸ੍ਰੀ ਹਜ਼ੂਰ ਸਤਿਗੁਰੂ ਪਤਾਪ ਸਿੰਘ ਜੀ ਦੇ ਦੌਰੇ ਨਾਲ ਰਹੇ। ਓਹੀ, ਜਿਨ੍ਹਾਂ 'ਰੱਬ' ਹੁੰਦਿਆਂ ਹੋਇਆਂ 'ਰੱਬ' ਆਖਕੇ ਵਖਾਇਆ। ਕੀਕਣ ? ਰੱਬ ਤਾਂ ਸਾਰੇ ਆਖਦੇ ਹਨ, ਪਰ 'ਰਾਮ ਕਹਿਨ ਮੇਂ ਭੇਦ ਹੈ।' ਰੱਬ ਨੂੰ ਦਮ ਦਮ

* ਅਲਫ ਨੰਗੇ, ਗਲ ਕੋਈ ਕਪੜਾ ਨਾ ਪਾਇਆ।

ਯਾਦ ਕੀਤਾ। ਜਿਨ੍ਹਾਂ ਸਾਸ ਗਰਾਸ ਨਾ ਵੀਸਰੈ ਰੱਬ ਦੀ ਬਣਾਈ ਹੋਈ ਹਰਇਕ ਸ਼ੈ ਨਾਲ ਪਿਆਰ ਕੀਤਾ। ਕਿਸੇ ਨੂੰ ਦੁਸ਼-ਮਨ ਯਾ ਸਜਨ ਨਾ ਤਕਿਆ, ਸਗੋਂ ਉਸ ਨੂੰ ਅਪਨਾਇਆ। ਉਸ ਵਿਚ ਰੱਬ ਨੂੰ ਜਾਣਿਆ, ਤੇ ਉਸ ਵਿਚੋਂ ਰੱਬ ਦੇ ਦਰਸ਼ਨ ਕੀਤੇ। ਇਕ, ਇਕ ਚੋਂ, ਇਕ ਪਛਾਣਦੇ ਨੇ, ਉਸ ਯਾਰ ਨਾਲ ਘੁਟ ਘੁਟ ਕੇ ਜੱਫੀਆਂ ਪਾਈਆਂ 'ਰੱਬ ਇਹਨਾਂ ਦੀ ਬੁਕਲੀ' ਵਸਦਾ ਏ, ਘੁਟ ਘੁਟ ਕੇ ਜਫੀਆਂ ਪਾਣ ਸਾਧੂ ਜੋਤਿ ਨਾਲ ਜੋਤਿ ਰੱਬ ਦਾ ਹੀ ਰੂਪ ਹੋ ਗਏ 'ਸੰਤ ਰਾਮ ਹੈ ਏਕੋ' ਜਿਸ ਕਰਕੇ ਸਾਰੇ ਲੋਕੀਂ ਰੱਬ ਆਖਦੇ ਹਨ।

ਆਓ ਅਗਾਂਹ ਤਕੋ, ਸ੍ਰੀ ਮੁਕਤਸਰ ਸਾਹਿਬ ਮੇਲਾ ਸੀ। ਦੀਵਾਨ ਵਿਚ ਇਕ ਗੱਡੇ ਵਾਲਾ ਸਿੰਘ ਆਇਆ, ਜਿਸਨੂੰ ਕੋੜ੍ਹ ਦੀ ਬੀਮਾਰੀ ਸੀ। ਉਸ ਸਤਿਗੁਰਾਂ ਅਗੇ ਅਰਜ਼ ਕੀਤੀ, ਕਿ ਸਚੇ ਪਾਤਸਾਹ! ਬਖਸ ਲੋ! ਰਖ ਲੋ!! ਕ੍ਰਿਪਾ ਕਰੋ ਮੇਰੇ ਦੁਖ ਕੱਟੇ ਜਾਣ। ਇਹ ਰੱਬ ਜੀ ਆਪਣੀ ਅਲਾਹੀ ਰੰਗਣ ਵਿਚ ਮਸਤ ਰੱਬ ਰੂਪ ਹੋਕੇ ਬੈਠੇ ਸੀ। ਸੁਣਿਦਿਆਂ ਸਾਰ, ਨਾ ਸੋਚਿਆ ਨਾ ਸਮਝਿਆ ਝਟ ਪਟ ਉਠੇ ਮਸਤਾਨੇ ਹੋ ਗਏ। ਸਿਖ ਤੇ ਥੁਕਨਾ ਸ਼ੁਰੂ ਕਰ ਦਿਤਾ। ਬੱਸ ਫੇਰ ਕੀ ਸੀ, ਜਿਸ ਤੇ ਰੱਬ ਦੀ ਹੋ ਜਾਏ ਕ੍ਰਿਪਾ ਦ੍ਰਿਸ਼ਟ ਫੇਰ ਉਹ ਦੁਖਾਂ ਵਿਚ ਪੀੜਤ ਰਹੇ? ਸਿਖ ਦੀ ਕਾਇਆਂ ਪਲਟ ਗਈ, ਹੋਸ਼ ਆ ਗਈ, ਸੁਖ ਆ ਗਿਆ! ਜਿਉਂ ਜਿਉਂ ਰੱਬ ਜੀ ਥੁਕੀ ਜਾਨ ਤਿਉਂ ਤਿਉਂ ਬੀਮਾਰੀ ਮੂੰਹ ਛਿਪਾਉਂਦੀ ਲੁਕਦੀ ਜਾਇ। ਸਿਖ ਨੌ-ਬਰ-ਨੌ-ਰਾਜ਼ੀ ਹੋਗਿਆ, ਜਨਮਾਂ ਜਨਮਾਂ ਤਰਾਂ ਦੇ ਦੁਖ ਕਟੇ ਗਏ। ਰੱਬ ਜੂ ਹਨ! ਛਿਣ ਵਿਚ ਰੱਬ ਵਾਲਾ ਕੌਤਕ ਕਰ ਦਸਿਆ। ਤਾਂਹੀਏਂ ਤਾਂ ਸਾਰੇ ਲੋਕੀਂ ਰੱਬ ਆਖਦੇ ਹਨ।

ਲੱਗੀ ਰੱਬ ਜੀ ਦੀ ਚਰਚਾ ਵਧਨ, ਲਗੇ ਕਈਆਂ ਦੇ ਸਵਾਲ ਹਲ ਹੋਣ, ਹਰ ਕੋਈ ਮਨ ਭਾਉਂਦੀ ਮੁਰਾਦ ਲਗਾ ਪੌਣ। ਪਿੰਡ ਬੋਰੇ ਸ: ਸੁੰਦਰ ਸਿੰਘ ਜੀ ਦੀ ਮਾਈ ਗੁਰਾਈ ਨੇ ਸੇਠ ਦਿਆਲ ਸਿੰਘ ਜੀ ਦੇ ਮਾਮਾ ਸਾਹਿਬ ਸੰਤ ਹਰਨਾਮ ਸਿੰਘ ਜੀ ਦੇ ਸਾਹਮਣੇ ਇਹ ਅਰਦਾਸ ਕੀਤੀ ਕਿ ਜੇ ਕਰ ਮੇਰਾ ਪੁਤ, ਜਿਸਨੂੰ ਕਾਲੇ ਪਾਣੀ ਦੀ ਸਜ਼ਾ ਹੋਈ ਹੋਈ ਹੈ, ਵਾਪਸ ਆ ਜਾਏ ਤਾਂ ਰੱਬ ਜੀ ਨੂੰ ਇਕ ਘੋੜੀ ਜੋ ਸਾਡੇ ਪਾਸ ਹੈ, ਅਰ-ਦਾਸ ਕਰਾਵਾਂਗੀ। ਰੱਬ ਦੀ ਕਰਨੀ ਕੁਝ ਸਮੇਂ ਬਾਦ ਮਾਈ ਦਾ ਪੁਤ ਵਾਪਸ ਆ ਗਿਆ। ਮਾਈ ਬੜੀ ਖੁਸ਼ ਹੋਈ, ਪਰ ਘੋੜੀ ਦਾਂ ਖਿਆਲ ਛੱਡ ਦਿਤਾ, ਕਿ ਕੇਹੜਾ ਰੱਬ ਜੀ ਨਾਲ ਪ੍ਰਣ ਕੀਤਾ ਸੀ। ਘੋੜੀ ਭੇਟਾ ਨਾ ਕੀਤੀ, ਇਥੋਂ ਤਕ ਕਿ ਘੋੜੀ ਦੇਣ ਦਾ ਖਿਆਲ ਹੀ ਛਡ ਦਿਤਾ। ਕੁਝ ਦਿਨ ਬੀਤੇ ਮਾਈ ਦਾ ਪੁਤ ਇਸ ਅਸਾਰ ਸੰਸਾਰ ਤੋਂ ਚਲ ਬਸਿਆ ਤੇ ਘੋੜੀ ਵੀ ਮਰ ਗਈ। ਮਾਈ ਨੂੰ ਆ ਫਿਕਰ ਹੋਇਆ, ਉਹੋ! ਮੈਥੋਂ ਗਲਤੀ ਹੋਈ ਪ੍ਰਣ ਕਰਕੇ ਮੁਕਰ ਗਈ। ਰੱਬ ਜੀਨੂੰ ਘੋੜੀ ਦਾ ਮੁਲ ਲਗ ਭਗ ਚਾਰ ਸੌ ਰੁਪੈ ਭੇਟਾ ਕੀਤਾ ਤੇ ਖਿਮਾ ਮੰਗੀ। ਲਗੀ ਫਿਰ ਜਹਾਨ ਵਿਚ ਧੁਮਾਂਣ, ਇਹ ਰੱਬ ਰੂਪ ਹਨ, ਦਿਲਾਂ ਦੀਆਂ ਜਾਣਦੇ ਹਨ, ਤਾਹੀਏਂ ਤਾਂ ਸਾਰੇ ਲੋਕੀਂ ਰੱਬ ਆਖਦੇ ਹਨ।

ਰੱਬ ਜੀ ਦੀ ਇਹ ਹਾਲਤ, ਸਭ ਨਾਲ ਇਕੋ ਜਿਹਾ ਪਿਆਰ ਕਰਨਾ, ਮਸਤੀ,

# ਬੌਰੀਆਂ ਵਾਲਾ



(ਚਕ੍ਰਵਰਤੀ ਜੀ ਦੀ ਮਸਤਾਨੀ ਲੇਖਨੀ ਅੰਕਿਤ)

ਓਸਦਾ ਰੰਗ ਕਾਲਾ-ਆਬਨੂਸ ਜਿਹਾ ਕਾਲਾ-ਸੀ। ਅਖੀਆਂ ਲਾਲ-ਲਾਲ, ਮੋਟੀਆਂ ਅਤੇ ਮਸਤੀ ਭਰੀਆਂ ਜਿਹੀਆਂ ਸਨ। ਸਿਰ ਦੇ ਵਾਲ ਉਸ ਕਦੇ ਨਹੀਂ ਸੀ ਵਾਹੇ, ਜਿਸ ਲਈ ਸਿਰ ਤੇ ਬਾਵਰੀਆਂ ਹੋ ਗਈਆਂ ਸਨ, ਓਹ ਚਨਾਰ ਥਲ ਰਿਆਸਤ ਪਟਿਆਲਾ ਦੇ ਇਕ ਪਿੰਡ ਵਿਚ ਮਜ਼ਬੀਆਂ ਦੇ ਘਰ ਪੈਦਾ ਹੋਇਆ ਸੀ। ਜਦ ਤੋਂ ਓਹ ਸਤਿਗੁਰਾਂ ਦੀ ਸ਼ਰਨ ਵਿਚ ਆਇਆ ਸੀ ਕਦੇ ਗੱਡੀ ਤੇ ਨਹੀਂ ਸੀ ਚੜ੍ਹਿਆ। ਇਹੋ ਹੀ ਨਹੀਂ ਸੀ ਕਿ ਓਹ ਆਪ ਹੀ ਗੱਡੀ ਨਹੀਂ ਸੀ ਚੜ੍ਹਦਾ ਸਗੋਂ ਹੋਰਨਾ ਚੜ੍ਹਨ ਵਾਲਿਆਂ ਨੂੰ ਵੀ ਚੰਗਾ ਨਹੀਂ ਸੀ ਸਮਝਦਾ। ਗੱਡੀ ਨੂੰ ਵੇਖਕੇ ਉਸਦੀਆ ਅਖਾਂ ਦੀ ਮਸਤੀ-ਭਰੀ ਲਾਲੀ ਭਿਆਨਕ, ਡਰਾਉਣੀ ਜਿਹੀ ਹੋ ਉਠਦੀ ਸੀ। ਸਿਰ ਦੀਆਂ ਬਾਵਰੀਆਂ ਸੇਹ ਦੇ ਤਕਲਿਆਂ ਵਾਂਗ ਸਿਧੀਆਂ ਖਲੋ ਜਾਂਦੀਆਂ ਸਨ, ਸਾਰੇ ਸਰੀਰ ਦੇ ਲੂ ਕੰਡੇ ਹੋ ਜਾਂਦੇ ਅਤੇ ਉਸ ਵੇਲੇ ਉਸਦੇ ਨੇੜੇ ਜਾਨ ਦੀ ਕਿਸੇ ਨੂੰ ਵੀ ਜੁਰਤ ਨਹੀਂ ਸੀ ਪੈਂਦੀ ਫਿਰ ਅਚਾਨਕ ਪਤਾ ਨਹੀਂ ਉਸ ਵਿਚ-

ਤਬਦੀਲੀ ਜਿਹੀ ਕਿਥੋਂ ਆ ਜਾਂਦੀ। ਉਸਦਾ ਗੁੱਸਾ ਵੈਰਾਗ ਵਿਚ ਬਦਲ ਜਾਂਦਾ, ਅਖੀਆਂ ਦੇ ਛੱਪਰ ਅੱਥਰੂਆਂ ਨਾਲ ਭਰਕੇ ਢਹਿ ਪੈਂਦੇ। ਓਹ ਪਿਆਰ ਦਾ ਸਾਕਾਰ ਬਣ ਜਾਂਦਾ। ਥੋੜਾ ਚਿਰ ਪਹਿਲਾਂ ਜਿਸ ਵਲ ਤੱਕਣ ਨਾਲ ਦਿਲ ਕੰਬ ਉਠਦਾ ਸੀ, ਹੁਣ ਉਸਨੂੰ ਜੱਫੀ ਪਾਣ ਤੇ ਜੀ ਕਰ ਔਂਦਾ। ਗਜ਼ਬ ਦੀ ਖਿੱਚ ਸੀ ਕੋਈ ਉਸਦੇ ਦਰਸ਼ਨ ਵਿਚ। ਮਿਕਨਾਤੀਸ ਸੀ ਉਸਦੀਆਂ ਅਖੀਆਂ ਵਿਚ, ਆਕ੍ਰਸ਼ਨ ਸੀ ਉਸਦੇ ਪਿਆਰ ਵਿਚ। ਮਸਤੀ ਵਿਚ ਆਕੇ ਲੋਰ ਜਿਹੇ ਵਿਚ ਜਦ ਓਹ ਇਹ ਗਾਂਦਾ ਸੀ।

"ਟੁੱਟ ਜਾਏਂ ਰੇਲ ਗਡੀਏ, ਰੱਬ

---

ਰੱਬ ਰੂਪ ਦੇਖਕੇ ਮੁਰੱਬਿਆਂ ਦੇ ਇਨਚਾਰਜ ਆਫੀਸਰ ਨੇ ਆਪ ਜੀ ਨੂੰ ਇਕ ਮੁਰੱਬਾ ਦੇ ਦਿਤਾ। ਜਿਸ ਵਿਚ ਅਜ ਕਲ ਆਪ ਜੀ ਨੇ ਕੁਟੀਆ ਪਾਈ ਹੋਈ ਹੈ। ਕਦੇ ਕਦੇ ਜਾਕੇ ਉਸ ਵਿਚ ਨਿਵਾਸ ਕਰਦੇ ਹਨ। ਆਏ ਸਾਧ, ਸੰਤ, ਫਕੀਰ, ਮਹਾਤਮਾਂ ਦੀ ਯਥਾ ਸ਼ਕਤ ਸੇਵਾ ਹੁੰਦੀ ਹੈ।

ਰੱਬ ਜੀ ਦਾ ਸ਼ੁਭ ਨਾਮ ਸੰਤ ਫੌਜਾ ਸਿੰਘ ਜੀ ਹੈ। ਆਪ ਜੀ ਦਾ ਜਨਮ, ਇਲਾਕਾ ਬਾਰ, ਚੂਹੜਕਾਣੇ ਦੇ ਪਾਸ, ਮੱਕੀ ਨੱਗਰ ਵਿਖੇ ਭਾਈ ਬੂੜ ਸਿੰਘ ਜੀ ਜ਼ਿਮੀਂਦਾਰ, ਮਾਈ ਭਾਗਣ ਔਲਖ, ਜੀ ਦੇ ਗ੍ਰਹਿ ਹੋਇਆ। ਆਪ ਜੀ ਦੇ ਤਿਨ ਭਾਈ, ਲੱਧਾ ਸਿੰਘ, ਸਾਧਾ ਸਿੰਘ, ਤੇ ਪਰਜਾ ਸਿੰਘ ਜੀ ਵਡੇ ਸਨ, ਤੇ ਆਪ ਛੋਟੇ ਸੀ। ਇਸ ਵੇਲੇ ਆਪ ਜੀ ਦੀ ਉਮਰ ਕੋਈ ਸਠ ੬੦ ਕੁ ਸਾਲ ਦੇ ਕਰੀਬ ਹੈ।

ਜਾਣਦਾ ਸਾਡੇ ਮੀਤ ਦਾ ਵਿਛੋੜਾ ਪਾਇਆ ਟੁੱਟ ਜਾਏ ........"

ਉਸਦੀ ਅਵਾਜ਼ ਸੀ ਕਿ ਕੋਈ ਜਾਦੂ ਸੀ, ਵੀਣਾ ਨਾਲੋਂ ਰਸੀਲੀ, ਬੰਸਰੀ ਨਾਲੋਂ ਮੋਹਣੀ ਸੁਰ ਵਿਚ ਜਦ ਓਹ ਸਿਧਾ ਸਾਦਾ ਵੀ ਗਾਂਦਾ, ਸੁਣਨ ਵਾਲੇ ਦਿਲ ਫੜਕੇ ਬੈਠ ਜਾਂਦੇ। ਉਸਦੀ ਅਵਾਜ਼ ਵਿਚ ਕੋਈ ਅਨੋਖਾ ਜਿਹਾ ਦਰਦ ਸੀ, ਉਸ ਦਰਦ ਵਿਚ ਲੋਚ ਸੀ, ਉਸ ਲੋਚ ਵਿਚ ਮੀਤ ਵਿਛੋੜੇ ਦੇ ਪਿਆਰ ਦੀਆਂ ਵਿਲਕਣੀਆਂ ਸਨ। ਸਚੀਂ ਮੁਚੀਂ ਉਸਦੀ ਅਵਾਜ਼ ਕਲੇਜੇ ਵਿਚ ਧੂਹ ਪਾਂਦੀ ਜਾਂਦੀ ਸੀ।

ਓਹ ਮੈਨੂੰ ਬੜਾ ਪਿਆਰ ਕੀਤਾ ਕਰਦਾ, ਮੈਂ ਛੋਟਾ ਜਿਹਾ ਸਾਂ, ਅਜੇ ਮਸਾਂ ਪੰਜ ਗੁੰਥੀ ਪੜ੍ਹਦਾ ਹੁੰਦਾ ਸਾਂ ਜਦੋਂ ਓਹ ਮੈਨੂੰ ਮਿਲਨ ਲਈ ਭੈਣੀ ਸਾਹਿਬ ਤੋਂ ਚਲਕੇ ਮੇਰੇ ਪਿੰਡ ਆਇਆ ਕਰਦਾ ਸੀ। ਮੇਰੀ ਮਾਂ, ਜੋ ਕਿ ਨਾਮਧਾਰਨ ਸੀ ਅਤੇ ਰਹਿਤ ਮਰਯਾਦਾ ਦੀ ਪਕੀ ਹਾਮੀ ਸੀ, ਜੇਹੜੀ, ਕੋਈ ਅਛੂਤ ਤੇ ਇਕ ਪਾਸੇ ਰਿਹਾ ਮੈਨੂੰ ਆਮ ਲੋਕਾਂ ਨਾਲ ਲਗਣੋਂ ਵੀ ਵਰਜਦੀ ਰਹਿੰਦੀ ਸੀ। ਪਰ ਇਹ ਜਦੋਂ ਸਾਡੇ ਘਰ ਔਂਦਾ, ਮੈਂ ਨਸੱਕੇ ਇਸਨੂੰ ਜੱਫੀ ਜਾ ਪਾਂਦਾ ਸਾਂ ਓਹ ਕਿੰਨਾ ਕਿੰਨਾ ਚਿਰ ਮੇਰੀ ਕੰਡ ਤੇ ਹਥ ਫੇਰਦਾ ਰਹਿੰਦਾ ਅਤੇ ਮੂੰਹ ਵਿਚ ਵਿਚ ਕੁਝ ਬੁੜ-ਬੁੜਾਂਦਾ ਰਹਿੰਦਾ, ਉਸ ਜਫੀ ਵਿਚ ਮੈਨੂੰ ਇਕ ਖਾਸ ਤਰਾਂ ਦਾ ਰਸ ਜਿਹਾ, ਸੁਆਦਾ ਜਿਹਾ ਔਂਦਾ ਸੀ, ਜਿਸ ਨੂੰ ਮੈਂ ਨਾ ਓਦੋਂ ਸਮਝ ਸਕਦਾ ਸਾਂ ਨਾ ਅਜ ਦੱਸ ਸਕਦਾ ਹਾਂ।

ਕਈ-ਕਈ ਵਾਰ ਜਦ ਉਸਨੂੰ ਸਾਡੇ ਪਿੰਡ ਆਇਆਂ ੧੫--੨੦ ਦਿਨ ਲੰਘ ਜਾਂਦੇ ਤਾਂ ਮੇਰਾ ਦਿਲ ਕੁਝ ਹੋਰਸ ਤਰਾਂ ਦਾ ਹੋ ਉਠਦਾ।

ਫਿਰ ਹੈਰਾਨੀ ਇਹ ਕਿ ਮਾਂ ਨੇ ਮੈਨੂੰ ਉਸਦੇ ਨਾਲ ਲਗਣੋਂ ਕਦੀ ਨਹੀਂ ਸੀ ਵਰਜਿਆ। ਮਗਰੋਂ ਭਾਵੇ ਇਸ਼ਨਾਨ ਕਰਕੇ ਕਪੜੇ ਬਦਲ ਦਿੰਦੀ। ਪਰ ਓਦੋਂ ਕੁਝ ਨਹੀਂ ਸੀ ਆਂਹਦੀ। ਹਾਂ, ਜਿੰਨ੍ਹਾਂ ਭਾਂਡਿਆਂ ਵਿਚ ਓਹ ਪ੍ਰਸਾਦ ਛਕਦਾ, ਓਨ੍ਹਾਂ ਨੂੰ ਕਈ ਕਈ ਵਾਰ ਮਾਂਜਦੀ, ਅੱਗ ਵਿਚ ਪਾਂਦੀ, ਫਿਰ ਕਿਤੇ ਜਾਕੇ ਆਪਣੇ ਲੰਗਰ ਵਿਚ ਰਖਦੀ। ਮੈਂ ਜਦ ਪੁਛਦਾ-'ਮਾਂ। ਕੀ ਕਰਨੀ ਏਂ, ਇਹ ਭਾਂਡੇ ਏਨੀ ਵਾਰ ਕਿਉਂ ਮਾਂਜਦੀ ਏਂ ?"

ਤਾਂ ਓਹ ਆਖਦੀ—"ਇਹ ਉਸੇ ਪ੍ਰੀਤਮ ਦੀ ਮਰਯਾਦਾ ਏ, ਜਿਸ ਪਿਛੇ ਇਹ ਪਾਗਲ ਹੋਇਆ ਫਿਰਦਾ ਏ। ਜਿਸ ਇਸ ਨੂੰ ਇਹੋ ਜਿਹਾ ਬਣਾਯਾ ਏ।"

ਓਹ ਸਾਰੀ ੨ ਰਾਤ ਕੋਠੇ ਤੇ ਚੜ੍ਹਕੇ ਆਪਣੀਲੈਜਵਿਚਉਚੀਅਵਾਜ ਨਾਲਗਾਂਦਾ ਰਹਿੰਦਾ, ਉਸਦੇ ਉਸ ਗਾਣ ਵਿਚ ਦਰਦ ਅਤੇ ਸੋਜ਼ ਦੇ ਵਲਵਲਿਆਂ ਦੀਆਂ ਲਾਟਾਂ ਨਿਕਲਦੀਆਂ ਸਨ ਪਈਆਂ। ਜਿਨ੍ਹਾਂ ਨੂੰ ਸੁਣਕੇ ਅਸੀਂ ਕੂਕੇ ਹੀ ਨਹੀਂ, ਸਗੋਂ ਸਾਡਾ ਸਾਰਾ ਪਿੰਡ ਵੈਰਾਗੀ ਜਿਹਾ ਹੋ ਜਾਂਦਾ ਸੀ ਉਸਦੇ ਦਰਦ ਫਿਰਾਕ ਦੀ ਇਹ ਸੱਦ—"ਤੂੰ ਮੈਨੂੰ ਭੁਲਦਾ ਨਹੀਂ, ਸੁਣ ਮੀਤ ਵੇ, ਤੈਂ ਕੀ ਸਿਰ ਪਾਲਿਆ ਮੇਰੇ, ਤੂੰ ਮੈਨੂੰਭੁਲਦਾ ਨਹੀਂ ...........। ਪੱਥਰਾਂ ਨੂੰ ਰੁਆ ਦਿੰਦੀ। ਮੇਰੀ ਬੁੱਢੀ ਮਾਂ ਦੀਆ ਅਖਾਂ ਵਿਚ ਪਾਣੀ ਆ ਜਾਂਦਾ। ਉਸ ਵੇਲੇ ਮੈਨੂੰ ਇਉਂ ਜਾਪਦਾ ਸੀ ਕਿ ਸਾਰੀ ਪ੍ਰਕ੍ਰਿਤੀ ਰੋ ਰਹੀ ਏ। ਚੰਨ ਰੋ ਰਿਹਾ ਏ, ਤਾਰੇ ਰੋ ਰਹੇ ਨੇ; ਕਈ ਵਾਰ

ਤੇ ਉਸਦੇ ਬੋਲਣ ਨਾਲ ਮੋਰ ਵੀ ਉਆਂ–ਉਆਂ ਕਰ ਉਠਦੇ। ਕੋਇਲ ਵੀ ਓਨਾਂ ਚਿਰ ਕੂਹੂ-ਕੂਹੂ ਕਰਦੀ ਰਹਿੰਦੀ, ਜਿਨਾਂ ਚਿਰ ਓਹ ਚੁਪ ਨ ਹੋਜਾਂਦਾ।

ਉਸਦਾ ਵਿਛੋੜਾ ਮੈਨੂੰ ਇਕੱਲੇ ਨੂੰ ਹੀ ਨਹੀਂ ਸੀ ਖਟਕਦਾ। ਜਦ ਉਸਨੂੰ ਸਾਡੇ ਪਿੰਡ ਆਇਆਂ ਕੁਝ ਦਿਨ ਲੰਘ ਜਾਂਦੇ ਤਾਂ ਮੈਨੂੰ ਪਿੰਡ ਦੇ ਕਈ ਲੋਕੀ ਪੁਛਦੇ–"ਓਹ ਹੁਣ ਆਯਾ ਕਿਉਂ ਨਹੀਂ ? ਕਿੰਨਾਂ ਚਿਰ ਹੋ ਗਿਆ ਏ ?

ਮੈਂ ਉਹਨਾਂ ਨੂੰ ਕੀ ਜਵਾਬ ਦਿੰਦਾ। ਜਦ ਕਿ ਏਹੀ ਗੱਲਾਂ ਮੇਰਾ ਆਪਣਾ ਦਿਲ ਮੇਰੇ ਆਪਣੇ ਕੋਲੋਂ ਪੁਛਦਾ ਸੀ ਪਿਆ।

"ਮੇਰੇ ਵਿਦਯਾ ਗੁਰੂ ਸੰਤ ਹਰਨਾਮ ਸਿੰਘ ਜੀ ਨਾਥਾਣੀਏਂ, ਜਿਨ੍ਹਾਂ ਨੇ ਸਤਿਗੁਰਾਂ ਤੋਂ ਭਜਨ ਪੁਛਿਆ ਅਤੇ ਸਮੁੰਦ ਸਾਗਰ ਲੰਘਕੇ ਰੰਗੂਨ ਜਾਕੇ ਦਰਸ਼ਨ ਕਰਕੇ ਆਏ। ਜਿਨ੍ਹਾਂ ਦੇ ਦਿਲ ਵਿਚੋਂ ਸੇਵਾ ਦਾ ਏਨਾਂ ਚਾਅ ਸੀ ਕਿ ਮਾਈ ਨੰਦੀ, ਜੇਹੜੀ ਕਿ ਕੋਹੜ ਦੀ ਬੀਮਾਰੀ ਨਾਲ ਦੁਖੀ ਸੀ, ਬਿਨਾਂ ਕਿਸੇ ਗਿਲਾਨੀ ਕੀਤਿਆਂ ਉਸਦੇ ਕਪੜੇ ਧੋਇਆ ਕਰਦੇ ਸਨ।" ਜਦ ਕਦੀ ਭੈਣੀ ਸਾਹਿਬ ਜਾਂਦੇ ਤਾਂ ਮੈਂ ਉਹਨਾਂ ਨੂੰ ਕਿਹਾ ਕਰਦਾ ਸਾਂ ਕਿ "ਜੇ ਕਿਤੇ ਤੁਹਾਨੂੰ ਓਹ ਮਿਲੇ ਤਾਂ ਕਹਿਣਾ ਹੁਣ ਤੇ ਚੋਖੇ ਦਿਨ ਹੋ ਗਏ ਹਨ, ਆਇਆ ਕਿਉਂ ਨਹੀਂ ?"

ਕਈ ਵਾਰ ਸੰਤ ਉਸਨੂੰ ਆਪਣੇ ਨਾਲ ਲੈ ਆਉਂਦੇ, ਉਸਦੀ ਜਿੰਨੀ ਖੁਸ਼ੀ ਮੈਨੂੰ ਹੁੰਦੀ, ਉਸ ਤੋਂ ਬਾਹਲੀ ਸਾਡੀ ਇਕ ਨੌ ਜਵਾਨ ਪੜੋਸਨ ਪਾਰਬਤੀ ਬਾਹਮਣੀ ਨੂੰ ਹੁੰਦੀ ਸੀ।

ਓਹ ਜੁਆਨ ਸੀ, ਖੂਬ ਸੂਰਤ ਸੀ, ਉੱਚ-ਕੁਲ ਦੀ ਸੀ, ਅੱਲ੍ਹੜ ਸੀ। ਪਰ ਹੈ ਸੀ, ਆਪਣੀ ਜ਼ਿੰਦਗੀ ਵਿਚ ਅਜ਼ਾਦ। ਜੋ ਜੀ ਚਾਹੇ ਕਰਦੀ ਸੀ, ਕੋਈ ਉਸਨੂੰ ਵਰਜਨ ਵਾਲਾ ਨਹੀਂ ਸੀ। ਓਹ ਆਪਣੇ ਮਨ ਦੀ ਮਾਲਕ ਆਪ ਸੀ।

ਅਜ ਓਹ ਫਿਰ ਆਇਆ ਸੀ, ਸਾਡੇ ਕੋਠੇ ਤੇ ਬੈਠਕੇ ਜਦ ਉਸ ਗਾਵਿਆ–"ਇਹ ਤੇਰਾ ਚੰਨ ਮੁਖੜਾ, ਇਹ ਤੇਰਾ ਚੰਨ ਮੁਖੜਾ, ਸੁਣ ਮੀਤ ਵੇ, ਏਥੇ ਨਾਮ ਜਪਨ ਨੂੰ ਆਇਆ ਇਹ ਤੇਰਾ ਚੰਨ............।"

ਓਹ ਨੱਸੀ-ਨੱਸੀ ਮੇਰੇ ਕੋਲ ਆਈ, ਆਖਣ ਲਗੀ–"ਇਹ ਆ ਗਿਆ ਏ ? ਮੈਂ ਹੁਣੇ ਯਾਦ ਕਰਦੀ ਸਾਂ ਪਈ, ਕਿੰਨੇ ਦਿਨ ਹੋਏ ਸਨ ਇਸਨੂੰ ਡਿੱਠਿਆਂ, ਇਸਨੂੰ ਆਖੋ ਸੂ-ਅਜ ਦੀ ਰਾਤ ਮੇਰੇ ਕੋਠੇ ਤੇ ਚਲਕੇ ਗਵੇ। ਇਹ ਗਾਏ, ਮੈਂ ਸੁਣਾਂਗੀ, ਜੋ ਆਖੇ-ਮੈਂ ਕਰਾਂਗੀ।

ਪਰ, ਓਹ ਆਪਣੀ ਧੁਨ ਵਿਚ ਮਸਤ ਸੀ, ਉਸਨੂੰ ਤੇ ਇਹ ਵੀ ਪਤਾ ਨਹੀਂ ਸੀ ਕਿ ਅਸੀਂ ਦੋ ਜਣੇ ਉਸਦੇ ਕੋਲ ਬੈਠੇ ਹੋਰ ਵੀ ਗਲਾਂ ਕਰ ਰਹੇ ਹਾਂ। ਓਹ ਗਾਂਦਾ ਸੀ ਅਤੇ ਆਪਣੀ ਧੁਨ ਵਿਚ ਮਸਤ ਸੀ, ਅਤੇ ਵਾਰ ਵਾਰ ਇਹੋ ਗਾਈ ਜਾਂਦਾ ਸੀ।

"ਜਿੰਦੜੀ ਨੂੰ ਰੋਗ ਲਾ ਲਿਆ, ਕੀ ਲੱਭਾ ਈ ਇਸ਼ਕ ਗਲ ਪਾਕੇ.................।

ਜਦ ਮੈਂ ਉਸਨੂੰ ਕਿਹਾ ਕਿ– "ਚੱਲ ! ਅਜ ਇਸਦੇ ਕੋਠੇ ਤੇ ਚਲਕੇ ਆਪਣੇ ਗੀਤ ਗਾ।

ਇਹ ਸੁਣਕੇ ਉਸਦੀਆਂ ਪਿਆਰ ਭਰੀਆਂ ਅਖੀਆਂ ਵਿਚ ਏਨਾਂ ਰੋਹ ਚੜ੍ਹਿਆ, ਜਿਨ੍ਹਾਂ ਵਲ ਮੈਂ ਤੱਕ ਨਹੀਂ ਸਾਂ

ਸਕਦਾ। ਉਸ ਇਕ ਲੰਮਾ, ਹਉਕਾ ਲਿਆ ਅਤੇ ਨਾਲ ਹੀ ਇਕ ਦਰਦ ਭਰੀ ਅਵਾਜ਼ ਉਸਦੇ ਅੰਦਰੋਂ ਨਿਕਲੀ–

"ਇਸ਼ਕੇ ਦਾ ਰੋਗ ਬੁਰਾ, ਸੁਣ ਮੀਤ ਵੇ, ਕਿਸੇ ਲੱਗ ਦੁਸ਼ਮਣ ਨੂੰ ਨ ਜਾਵੇ, ਇਸ਼ਕੇ ਦਾ..................

ਮੈਂ ਫਿਰ ਕਿਹਾ– ਮੇਰੀ ਗਲ ਦਾ ਤੁਸੀਂ ਜਵਾਬ ਕਿਉਂ ਨਹੀਂ ਦਿਤਾ ?

ਇਹ ਸੁਣਕੇਓਹ ਹੱਸ ਪਏ, ਇਨਾਂ ਹੱਸੇ, ਇਨਾਂ ਹੱਸੇ!! ਮੈਂ ਸਹਿਮ ਗਿਆ। ਮੈਨੂੰ ਡਰ ਔਣ ਲੱਗ ਪਿਆ।

ਓਹਨਾਂ ਦੇ ਬੁਲ੍ਹ ਫਿਰ ਖੁਲ੍ਹੇ –ਅਤੇ ਓਹਨਾਂ ਫਿਰ ਆਪਣੀ ਉਸੇ ਲਯ ਵਿਚ ਗਾਵਿਆ–"ਲੋਕੀਂ ਸਾਨੂੰ ਕੀ ਆਖਦੇ, ਜਿੰਦ ਯਾਰਦੇ ਹਵਾਲੇ ਕੀਤੀ, ਲੋਕੀ ਸਾਨੂੰ............

ਗੁਝੀ ਰਮਜ਼ ਫਕੀਰਾ ਵਾਲੀ, ਵਿਰਲਾ ਕੋਈ ਜਾਣਦਾ, ਗੁਝੀ ਰਮਜ਼ ............।

ਇਸ ਗੀਤ ਦੇ ਖਤਮ ਹੁੰਦਿਆਂ ਹੀ ਓਹ ਉਸੇ ਵੇਲੇ ਪਉੜੀ ਉਤਰ ਕੇ ਵਗੋ ਤਗੀ ਨਹਿਰ ਵਲ ਨੂੰ ਨੱਸ ਗਏ।

ਹੁਣ ਬੜੀ ਦੂਰੋ ਰਾਤ ਦੇ ਹਨੇਰੇ ਨੂੰ ਚੀਰ ਦੀ, ਹੋਈ ਇਕ ਦਰਦ ਭਰੀ ਝੀਣੀ, ਜਿਹੀ ਅਵਾਜ਼ ਆ ਰਹੀ ਸੀ ਕਿ– "ਤੂੰ ਮੈਨੂੰ ਭੁਲਦਾ ਨਹੀਂ, ਸੁਣ ਮੀਤ ਵੇ ਤੈਂ ਕੀ ਸਿਰ ਪਾਲਿਆ ਮੇਰੇ ਤੂੰ ਮੈਨੂੰ ਭੁਲਦਾ............।

ਪਤਾ ਨਹੀਂ, ਮੇਰੀਆਂ ਅਖਾਂ ਵਿਚ ਅੱਥਰੂ ਕਿਉਂ ਆ ਗਏ, ਜਦ ਮੈਂ ਡਿਠਾ ਮੇਰੇ ਕੋਲ ਬੈਠੀ ਮੇਰੀ ਪੜੋਸਨ ਪਾਰਬਤੀ ਪੰਡਿਤਾਣੀ ਵੀ ਰੋ ਰਹੀ ਸੀ।

ਇਸ ਤੋਂ ਪਿਛੋਂ ਓਹ ਪਿੰਡ ਨਹੀਂ ਸਨ ਔਂਦੇ, ਪਰ, ਜਦ ਕਦੀ ਗੁਰੂਸਰ ਆਉਂਦੇ ਮੈਨੂੰ ਸੱਦਕੇ ਮਿਲੇ ਬਿਨਾਂ ਨ ਜਾਂਦੇ। ਪਾਰਬਤੀ ਕਈ ਵਾਰ ਮੈਨੂੰ ਪੁਛਦੀ ਕਿ ਓਹ ਹੁਣ ਕਿਉਂ ਨਹੀਂ ਆਉਂਦੇ? ਇਸਦਾ ਜਵਾਬ ਮੈਨੂੰ ਕੁਝ ਵੀ ਨਾ ਅਹੁੜਦਾ, ਮੈਂ ਚੁਪ ਹੋ ਜਾਂਦਾ।

ਮੈਂ ਹੈਰਾਨ ਸਾਂ, ਕਿ ਜਿਸਦੀ ਇਕ ਨਜ਼ਰ ਲਈ ਸਾਡੇ ਪਿੰਡ ਦੇ ਗਭਰੂ ਤਰਸਦੇ ਰਹਿੰਦੇ ਸਨ, ਜਿਸਦੇ ਦਰ ਤੇ ਕਈ ਵਾਰ ਫੇਰੇ ਪਾਂਦੇ ਨਹੀਂ ਸਨ ਥਕਦੇ, ਜਿਸ ਨਾਲ ਇਕ ਵਾਰ ਹੱਸ ਕੇ ਬੋਲਨ ਨੂੰ ਕਈ ਚੰਗੇ-ਚੰਗੇ ਆਪਣੇ ਧੰਨਭਾਗ ਸਮਝਦੇ ਸਨ। ਓਹ ਉਸਨੂੰ ਆਪਣੇ ਘਰ ਲਿਜਾਣ ਲਈ ਤਰਲੇ ਪਾਂਦੀ ਸੀ, ਅਰਜ਼ੋਈਆਂ ਕਰਦੀ ਸੀ, ਮੰਨਤਾਂ ਮੰਨਦੀ ਸੀ। ਪਰ, ਪਤਾ ਨਹੀਂ ਓਹ ਕਿਸ ਮਿੱਟੀ ਦਾ ਬਣਿਆ ਹੋਯਾ ਸੀ, ਓਹ ਉਸ ਵਲ ਅੱਖ ਭਰਕੇ ਤੱਕਦਾ ਹੀ ਨਹੀਂ ਸੀ, ਅਜ਼ੀਬ ਬੰਦਾ ਸੀ ਓਹ।

ਹੁਣ ਜਦ ਉਸ ਪਿੰਡ ਔਂਣਾ ਛੱਡ ਦਿਤਾ ਤਾਂ ਪਾਰਬਤੀ ਤੇ ਮੈਨੂੰ ਬੜਾ ਗੁਸਾ ਔਂਦਾ ਕਿ ਪਤਾ ਨਹੀਂ ਇਸ ਉਸਨੂੰ ਕੀ ਕਹਿ ਦਿਤਾ ਏ? ਜਿਸ ਲਈ ਓਹ ਪਿੰਡ ਨਹੀਂ ਸੀ ਵੜਦਾ। ਪਰ ਵਖਰਿਆਂ ਤੇ ਇਸ ਕੁਝ ਨਹੀ ਸੀ ਕਿਹਾ। ਜੋ ਕੁਝ ਕਿਹਾ ਸੀ, ਓਹ ਮੇਰੇ ਕੋਲੋਂ ਹੀ ਤੇ ਕਹਾਇਆ ਸੀ। ਉਸ ਗਲ ਦਾ ਏਨਾਂ ਗੁਸਾ। ਮੇਰੀ ਸਮਝ ਵਿਚ ਕੁਝ ਵੀ ਨਹੀਂ ਸੀ ਆਉਂਦਾ।

ਹੁਣ ਓਹ ਊਠਾਂ ਵਿਚ ਰਿਹਾ ਕਰਦਾ ਸੀ, ਗੁਰੂ ਕੇ ਊਠਾਂ ਦੀ ਸੇਵਾ ਬੜੇ ਪਿਆਰ ਨਾਲਕਰਦਾ। ਹਰ ਦੀਵਾਲੀ ਨੂੰ ਅੰਮ੍ਰਿਤਸਰ ਤੇ ਨਨਕਾਣੇਸਾਹਿਬ ਤੁਰਕੇਦੌਰੇਨਾਲਜਾਂਦਾ।

ਦੌਰੇ ਨਾਲ ਗਿਆ ਓਹ ਖਾਨ ਪੁਰ, ਜ਼ਿਲਾ ਲਾਇਲ ਪੁਰ ਦੇ ਇਕ ਪਿੰਡ, ਵਿਚ

ਇਕ-ਅੰਗੀ-ਨਾਟਕ–

# ਨਾਮਖ਼ੁਮਾਰੀ

(ਸ੍ਰੀ "ਚਕ੍ਰਵਰਤੀ" ਜੀ)

## ਪਹਿਲੀ ਝਾਕੀ-

ਪਾਤ੍ਰ–

ਮਿਸਟਰ ਥਾਪਰ– ਐਸ. ਪੀ. ਸਰਗੋਧਾ
ਨਿਹਾਲ ਚੰਦ– ਸਬ ਇਨਸਪੈਕਟਰ ਪੁਲਿਸ
ਨਥਾ ਸਿੰਘ– ਹੈਡ ਕੰਸਟੇਬਲ
ਗ਼ੁਲਾਮ ਨਬੀ, ਮਿਠਾ, ਬਗਾ ਸਿੰਘ–ਆਦਿ ਪੁਲਿਸ ਦੇ ਸਿਪਾਹੀ
ਸੰਤ ਭਗਤ ਸਿੰਘ-ਨਾਮਧਾਰੀ ਪੰਥ ਦੇ ਉਘੇ ਸੰਤ

---

ਸ: ਈਸ਼ਰ ਸਿੰਘ ਜੀ ਦੇ ਘਰ ਅਚਾਨਕ ਬੀਮਾਰ ਹੋ ਗਿਆ। ਚਲਾ ਗਿਆ, ਬੜੀ ਦੂਰ ਚਲਾ ਗਿਆ, ਓਥੇ ਚਲਾ ਗਿਆ, ਜਿਥੋਂ ਮੁੜਕੇ ਕੋਈ ਨਹੀਂ ਆਇਆ।

ਇਸ ਗਲ ਦਾ ਜਦ ਮੈਨੂੰ ਪਤਾ ਲਗਾ ਮੇਰੀਆਂ ਅਖਾਂ ਵਿਚ ਅੱਥਰੂ ਆ ਗਏ। ਮੈਂ ਆਪਣੀ ਗੁਆਂਢਨ ਕੋਲ ਗਿਆ। ਮੈਂ ਕਿਹਾ–ਪਾਰਬਤੀ ਪਤਾ ਲਗਾ ਏ, ਕਿ ਓਹ ਜ਼ਿਲਾ ਲਾਇਲਪੁਰ ਵਿਚ ਗਿਆ ਹੋਇਆ ਸੀ ਅਤੇ ਓਥੇ ਹੀ ਕਿਸੇ ਬੀਮਾਰੀ ਨਾਲ ਅਚਾਨਕ ਮਰ ਗਿਆ। ਇਹ ਸੁਣਕੇ ਪਾਰਬਤੀ ਦੇ ਮੂੰਹੋਂ ਹੋਰ ਕੁਝ ਨ ਨਿਕ-ਲਿਆ ਓਹ ਉਹਨਾਂ ਦੇ ਕਈ ਵਾਰ ਗਾਏ ਹੋਏ ਉਸੇ ਗੀਤ ਨੂੰ ਜਿਸਨੂੰ ਓਹ ਕਈ ਵਾਰ ਸੁਣ ਚੁਕੀ ਸੀ, ਉਸੇ ਲਯ ਵਿਚ ਅੱਥਰੂ ਵਹਾਂਦੀ ਹੋਈ ਗਾਣ ਲਗ ਪਈ–

''ਤੂੰ ਮੈਨੂੰ ਭੁਲਦਾ ਨਹੀਂ, ਸੁਣ ਮੀਤ ਵੇ ਤੈਂ ਕੀ ਸਿਰ ਪਾ ਲਿਆ ਮੇਰੇ, ਤੂੰ ਮੈਨੂੰ ਭੁਲਦਾ......। ਉਸਦਾ ਨਾ ਟਹਿਲ ਸਿੰਘ ਸੀ

ਸਰਗੋਧਾ ਸ਼ਹਿਰ ਦੀ ਕੁਤਵਾਲੀ, ਵਡਾ ਸਾਰਾ ਫਾਟਕ ਲੰਘ ਕੇ ਅਗੇ ਵੇਹੜਾ, ਦੁਆਲੇ ਪੁਲਿਸ ਦਾ ਦਫਤਰ, ਸਰਕਾਰੀ ਕਾਗਜ਼ਾਤ ਰਖਣ ਦੀਆਂ ਕੋਠੜੀਆਂ। ਵੇਹੜੇ ਵਿਚ ਚੁਨੁਕਰਾ ਮੇਜ਼, ਦੁਆਲੇ ਕੁਰਸੀਆਂ, ਮੇਜ਼ ਤੇ ਫੁਲਾਂ ਦਾ ਗੁਲਦਸਤਾ, ਰਜਿਸਟਰ, ਖਾਕੀ ਰੰਗ ਦੇ ਕਾਗਜ਼, ਕਲਮਦਾਨ, ਘੰਟੀ, ਇਕ ਕੁਰਸੀ ਉਤੇ ਸੁਪ੍ਰੰਟੈਂਡਟ ਪੁਲਿਸ ਮਿਸਟਰ ਥਾਪਰ ਬੈਠਾ ਹੋਇਆ, ਜਿਸਦੇ ਸਜੇ ਖਬੇ ਥਾਣੇਦਾਰ, ਛੋਟਾ ਥਾਣੇਦਾਰ ਹੈਡਕੰਸਟੇਬਲ ਖਲੋਤੇ ਹਨ। ਕੁਤਵਾਲੀ ਦੇ ਫਾਟਕ ਅਗੇ ਇਕ ਸਿਪਾਹੀ ਮੋਢੇ ਤੇ ਬੰਦੂਕ ਰਖਕੇ ਟਹਿਲਦਾ ਏ ਪਿਆ।

ਮਿ: ਥਾਪਰ–(ਮਿਸਲਾਂ ਵੇਖਦੇ ਹੋਏ) ਐਹ! ਦਰਖਾਸਤ ਕਿਸਦੀ ਏ?

ਨਿਹਾਲ ਚੰਦ– ਹਜ਼ੂਰ! ਅਜ ਹੀ ੬੫ ਚੱਕ ਤੋਂ ਆਈਏ, ਲਿਖਦਾ ਏ ਕਿ ਐਤਕਾਂ ਕੂਕਿਆ ਦੇ ਹੋਲੇ ਦਾ ਮੇਲਾ ੬੫ ਚੱਕ ਹੋਣਾਂ ਤਜਵੀਜ਼ ਕੀਤਾ ਗਿਆ ਏ। ਇਸ ਲਈ ਮੇਲੇ ਦੀ ਇਜਾਜ਼ਤ ਮੰਗੀ ਏ।

ਮਿ: ਥਾਪਰ–(ਦਰਖਾਸਤ ਪੜ੍ਹਕੇ) ਬਹੁਤ ਠੀਕ, ਪਰ ਏਹ ਤੇ ਦਸੋ ਇਸ ਸਬੰਧੀ ਤੁਹਾਡੀ ਕੀ ਰਾਇ ਹੈ?

ਨਿਹਾਲ ਚੰਦ- ਮੇਰੀ ਰਾਏ! ਮੇਰੀ ਰਾਏ!! ਤੇ ਓਹੀ ਏ, ਜੋ ਹਜ਼ੂਰ ਦੀ ਏ। ਮੈਂ ਹਜ਼ੂਰ ਤੋਂ ਵਖਰੀ ਰਾਏ ਕਿਵੇਂ ਰਖ ਸਕਦਾ ਹਾਂ?

ਮਿ: ਥਾਪਰ–ਤੁਹਾਡੀ ਇਸ ਵਫਾਦਾਰੀ ਦੀ ਮੈਨੂੰ ਦਿਲੋਂ ਕਦਰ ਏ, ਪਰ ਮੈਂ ਅਜੇ ਨਵਾਂ-ਨਵਾਂ ਇਸ ਕੰਮ ਤੇ ਲਗਾ ਹਾਂ, ਇਸ ਲਈ ਆਪਣੀ ਵਾਕਫੀਅਤ ਲਈ ਤੁਹਾਡੇ ਕੋਲੋਂ ਪੁਛਦਾ ਹਾਂ ਕਿ ਇਹ ਕੂਕੇ ਕੌਣ ਹਨ? ਅਜ ਤੀਕ ਦਾ ਇਨ੍ਹਾਂ ਦਾ ਰੀਕਾਰਡ ਕੀ

ਏ ? ਇਨ੍ਹਾ ਦੇ ਰਸਮੋਂ ਰਿਵਾਜ਼ ਕੀ ਹਨ ?

ਨਿਹਾਲ ਚੰਦ–ਇਹ ਸਿਖਾ ਦਾ ਹੀ ਇਕ ਫਿਰਕਾ ਏ, ਪਰ ਹੈਨ ਬੜੇ ਸੂਧੇ ਸਾਦੇ। ਕੋਈ ਜੁਰਮ, ਕੋਈ ਉਪਾਧ, ਇਹ ਕਰਨ ਹੀ ਨਹੀਂ ਜਾਣਦੇ। ਮਾਸ ਨਹੀਂ ਖਾਂਦੇ, ਸ਼ਰਾਬ ਨਹੀਂ ਪੀਂਦੇ, ਰੋਟੀ ਆਪਣੇ ਹੱਥ ਦੀ ਖਾਂਦੇ ਹਨ, ਅਤੇ ਖਾਣ ਵੇਲੇ ਕਿਸੇ ਦੇ ਨਾਲ ਨਹੀਂ ਛੂੰਹਦੇ। ਦਿਨ ਦਾ ਬਹੁਤ ਸਾਰਾ ਹਿੱਸਾ ਖੁਦਾ ਦੀ ਯਾਦ ਵਿਚ ਹੀ ਗੁਜ਼ਾਰਦੇ ਹਨ।

ਨੱਥਾ ਸਿੰਘ–ਢੋਲਕੀ ਨਾਲ ਸ਼ਬਦ ਗਾਂਦੇ ਹੋਏ ਦੀਵਾਨ ਵਿਚ ਕੰਜਰਾਂ ਵਾਂਗ ਨੱਚਦੇ ਹਨ ।

ਮਿ: ਥਾਪਰ–ਸ਼ਾਇਸਤਗੀ ਨਾਲ ਬੋਲ, ਤਹਿਜ਼ੀਬ ਦਾ ਖਿਆਲ ਰਖਣਾ ਬੜਾ ਜ਼ਰੂਰੀ ਏ।

ਨੱਥਾ ਸਿੰਘ–ਮੈਂ ਜੋ ਅਰਜ਼ ਕੀਤੀ ਏ, ਓਹ ਬਿਲਕੁਲ ਸਹੀ ਏ, ਹਜ਼ੂਰ ਨੇ ਆਪ ਚਲਕੇ ਵੇਖ ਲੈਣਾ। ਹੁਣ ਤੇ ਘਰ ਵਿਚ ਹੀ ਗੰਗਾ ਔਂਦੀ ਏ ਪਈ।

ਮਿ: ਥਾਪਰ– ( ਨੱਥਾ ਸਿੰਘ ਨੂੰ) ਜ਼ਰਾ ਖਾਮੋਸ਼, ਮੈਂ ਸਬ ਇਨਸਪੈਕਟਰ ਤੋਂ ਦਰਿਆਫਤ ਕਰ ਲਵਾਂ, ਫਿਰ ਜੋ ਕੁਝ ਕਹਿਣਾ ਹੋਵੇ, ਤੂੰ ਵੀ ਕਹਿ ਲਈਂ।

ਨੱਥਾ ਸਿੰਘ–ਚੁਪ ਕਰਨ ਤੋਂ ਪਹਿਲਾਂ ਇਕ ਅਰਜ਼ ਹਜ਼ੂਰ ਅਗੇ ਜ਼ਰੂਰ ਕਰਾਂਗਾ ਕਿ ਇਨ੍ਹਾਂ ਦੀਵਾਕਫੀਅਤਜਿਨੀਮੈਨੂੰ ਹੈ, ਏਨੀ ਲਾਲਾ ਜੀ ਨੂੰ ਸ਼ਾਇਦ ਹੀ ਹੋਵੇ। ਇਕ ਤੇ ਮੈਂ ਸਿਖ ਹਾਂ,ਦੂਜਾ ਇਨ੍ਹਾਂ ਦੇ ਕਈ ਦੀਵਾਨ ਤੱਕੇ ਹਨ। ਕਈ ਵਾਰ ਇਨ੍ਹਾ ਦੀ ਨਿਗਰਾਨੀ ਤੇ, ਸਪੈਸ਼ਲ ਡਿਊਟੀ ਤੇ ਲਗਾ ਹਾਂ।

ਮਿ: ਥਾਪਰ–ਲੋੜ ਪੈਣ ਤੇ ਤੈਨੂੰ ਵੀ ਪੁੱਛ ਲਵਾਂਗਾ। ( ਥਾਨੇਦਾਰ ਨੂੰ ) ਹਾਂ ਫਿਰ ਲਾਲਾ ਜੀ ਇਹ ਤੇ ਆਪਨੇ ਦਸਿਆ ਹੀ ਨਹੀਂ ਕਿ ਇਨ੍ਹਾਂ ਦਾ ਫਿਰਕਾ ਜੁਰਾਇਮ ਪੇਸ਼ਾ ਲਿਸਟ ਵਿਚ ਕਿਵੇਂ ਆਇਆ ? ਇਨ੍ਹਾਂ ਤੇ ਨਿਗਰਾਨੀ ਕਿਉਂ ਰਖੀ ਜਾਣ ਲਗੀ ! ਇਨ੍ਹਾਂ ਦੇ ਧਾਰਮਕ ਜਲਸਿਆ ਤੇ ਪਾਬੰਦੀਆਂ ਕਿਉਂ ਲਗੀਆਂ ? ਜਦ ਕਿ ਆਮ ਸਿਖ ਗੌਰਮਿੰਟ ਦੇ ਪੂਰੇ–ਪੂਰੇ ਵਫਾਦਾਰ ਨੇ।

ਨਿਹਾਲ ਚੰਦ–ਸਨ ੧੮੭੨ ਵਿਚ ਕੁਝ ਨਾਮਧਾਰੀ ਬੁੱਚੜ ਮਾਰਨ ਦੇ ਜੁਰਮ ਵਿਚ, ਫਾਂਸੀ ਅਤੇ ਤੋਪਾਂ ਨਾਲ ਉਡਾਏ ਗਏ ਸਨ। ਇਸੇ ਸਿਲ ਸਿਲੇ ਵਿਚ ਇਨ੍ਹਾਂ ਦੇ ਸਤਿਗੁਰੂ ਨੂੰ ਅਤੇ ਹੋਰ ਆਗੂਆਂ ਨੂੰ ਜਲਾਵਤਨ ਕੀਤਾ ਗਿਆ ਸੀ।

ਮਿ: ਥਾਪਰ–ਇਸ ਜੁਰਮ ਦੀ ਏਡੀ ਸਜਾ ? ਕੀ ਇਨ੍ਹਾਂ ਕਦੀ ਗੌਰਮਿੰਟ ਨਾਲ ਵੀ ਟੱਕਰ ਲਾਈ ਸੀ ?

ਨਿਹਾਲ ਚੰਦ–ਇਹ ਤੇ ਗਊ ਰਖਿਆ ਲਈ ਹੀ ਲੜੇ ਸਨ, ਪਰ ਉਸੇ ਨੂੰ ਗੌਰਮਿੰਟ ਨੇ ਆਪਣੇ ਨਾਲ ਮਿਥ ਲਿਆ ਸੀ, ਕਿਉਂਕਿ ਇਨ੍ਹਾਂ ਦੀ ਜਥੇ ਬੰਦੀ ਬੜੀ ਪੱਕੀ ਸੀ, ਜੇਹੜੀ ਗੌਰਮਿੰਟ ਦੀ ਅੱਖ ਵਿਚ ਰੜਕਦੀ ਸੀ।

ਨੱਥਾ ਸਿੰਘ–ਹਜ਼ੂਰ ! ਮੈਨੂੰ ਮਾਫ਼ ਕਰਨ ਗੇ, ਏਥੇ ਮੈਂ ਬੋਲੇ ਬਿਨਾ ਨਹੀਂ ਰਹਿ ਸਕਦਾ ਲਾਲਾ ਜੀ ਫੁਰਮਾਂਦੇ ਹਨ ਕਿ ਇਨ੍ਹਾਂ ਕਦੀ ਸਿੱਧੀ ਟੱਕਰ ਗੌਰਮਿੰਟ ਨਾਲ ਨਹੀਂ ਲਾਈ ਪਰ ਕੀ, ਮੈਂ ਲਾਲਾ ਜੀ ਤੋਂ ਪੁਛ ਸਕਦਾ ਹਾਂ ? ਕਿ ਬ੍ਰਿਟਿਸ਼ ਮਾਲ ਦਾ ਬਾਈਕਾਟ, ਸਰਕਾਰੀ ਨੌਕਰੀ ਕਰਨ ਦੀ ਮਨਾਹੀ, ਸਰਕਾਰੀ ਕਚਹਿਰੀਆਂ ਦਾ ਬਾਈਕਾਟ। ਕੀ

ਇਹ ਗੌਰਮਿੰਟ ਨਾਲ ਸਿੱਧੀ ਟੱਕਰ ਨਹੀਂ ਸੀ? ਪਤਾ ਨਹੀਂ ਇਹ ਲੋਕ ਏਥੇ ਬਾਰ ਵਿਚ ਕਿਵੇਂ ਆ ਗਏ। ਇਹ ਤੇ ਗੌਰਮਿੰਟ ਦੀ ਨਹਿਰ ਦਾ ਪਾਣੀ ਲੈਣਾ ਵੀ ਪਸੰਦ ਨਹੀਂ ਕਰਦੇ। ਅਜਿਹੀਆਂ ਸ਼ਰਾਰਤਾਂ ਕਰਨ ਕਰਕੇ ਹੀ ਤੇ ਗੌਰਮਿੰਟ ਇਨ੍ਹਾਂ ਨਾਲ ਨਰਾਜ਼ ਹੋਈ ਏ।

ਮਿ: ਥਾਪਰ– (ਥਾਨੇਦਾਰ ਨੂੰ) ਲਾਲਾ ਜੀ! ਹੈਡ ਕੰਸਟੇਬਲ ਕੀ ਆਖਦਾ ਏ ਪਿਆ।

ਨਿਹਾਲ ਚੰਦ–ਮੈਨੂੰ ਪਿਛਲੀਆਂ ਗੱਲਾਂ ਦਾ ਪਤਾ ਨਹੀਂ, ਪਰ ਅਜ ਮੈਂ ਦਾਹਵੇ ਨਾਲ ਆਖ ਸਕਦਾ ਹਾਂ ਕਿ ਏਨ੍ਹਾਂ ਜਿਹਾ ਅਮਨ ਪਸੰਦ, ਸ਼ਾਂਤਿ-ਮਯ, ਸ਼ਹਿਰੀ, ਸਾਡੀ ਪਰਜਾ ਵਿਚ ਇਕ ਵੀ ਬੰਦਾ ਨਹੀਂ। ਇਹ ਲੜਦੇ ਨਹੀਂ, ਝਗੜਦੇ ਨਹੀਂ। ਚੋਰੀ, ਯਾਰੀ, ਝੂਠ, ਦਗਾ, ਫਰੇਬ, ਗੱਲ ਕੀ, ਇਕ ਵੀ ਭੈੜਾ ਐਬ ਨਹੀਂ ਜੋ ਇਨ੍ਹਾਂ ਵਿਚ ਹੋਵੇ। ਹਾਂ, ਆਪਣੇ ਦੇਸ਼ ਨੂੰ, ਆਪਣੀ ਕੌਮ ਨੂੰ, ਆਪਣੀ ਸ਼ਾਇਸਤਗੀ ਅਤੇ ਸੱਭਯਤਾ ਨੂੰ ਇਹ ਪਿਆਰ ਜ਼ਰੂਰ ਕਰਦੇ ਹਨ। ਇਨ੍ਹਾਂ ਗੱਲਾਂ ਦੀ ਏਡੀ ਕਰੜੀ ਨਿਗਰਾਨੀ?

ਨਥਾ ਸਿੰਘ–ਲਾਲਾ ਜੀ, ਆਪਨੂੰ ਸਮਝ ਤਦ ਲਗਦੀ ਜੇ ਸੰਨ ੧੮੭੨ ਵਿਚ ਬਾਕੀ ਸਿਖ ਗੌਰਮਿੰਟ ਦਾ ਸਾਥ ਨ ਦਿੰਦੇ। ਅਜ ਆਪਨੂੰ ਪਤਾ ਕਿਵੇਂ ਲੱਗੇ।

ਮਿ: ਥਾਪਰ–ਇਹੀ ਤੇ ਸਾਡੀ ਨਿਗਾਹ ਵਿਚ ਜੁਰਮ ਏ? ਅਸੀਂ ਹੋਰ ਕਿਸੇ ਗੱਲੇ ਨਹੀਂ ਡਰਦੇ। ਪਰ, ਦੇਸ਼ ਭਗਤ ਸਾਡੀ ਨਿਗਾਹ ਵਿਚ ਜ਼ਰੂਰ ਰੜਕਦੇ ਨੇ, ਫਿਰ ਇਨ੍ਹਾਂ ਤੇ ਸਰਕਾਰ ਦਾ ਮੁਕੰਮਲ ਬਾਈਕਾਟ ਕੀਤਾ ਹੋਇਆ ਏ।

ਨਿਹਾਲ ਚੰਦ–ਇਸ ਜੁਰਮ ਤੋਂ ਇਹ ਸ਼ੁਹਦੇ ਨਹੀਂ ਬਚ ਸਕਦੇ, ਆਪਣੇ ਦੇਸ਼ ਨਾਲ, ਆਪਣੇ ਦੇਸ਼ ਦੀਆਂ ਚੀਜ਼ਾਂ ਨਾਲ, ਖੱਦਰ ਨਾਲ, ਇਨ੍ਹਾਂ ਦਾ ਖਾਸ ਪ੍ਰੇਮ ਹੈ। ਇਸਤੋਂ ਬਿਨਾਂ ਪਿਛੇ ਦਾ ਤਾਂ ਮੈਨੂੰ ਪਤਾ ਨਹੀਂ, ਪਰ ਅਜ ਤੇ ਮੈਂ ਸਹੁੰ ਖਾਕੇ ਆਖ ਸਕਦਾ ਹਾਂ ਕਿ ਇਨ੍ਹਾਂ ਜੇਹੀ ਭਲੀ ਮਾਣਸ ਕੌਮ ਪੰਜਾਬ ਵਿਚ ਕੋਈ ਨਹੀਂ। ਮੈਂ ਇਨ੍ਹਾਂ ਨੂੰ ਬੜਾ ਨੇੜਿਉਂ ਹੋਕੇ ਡਿੱਠਾ ਏ। ਜਦ ਮੈਂ ਨਾਰੋਵਾਲ ਸਾਂ ਤਦ ਮੇਰੇ ਕੋਲ ਏਨ੍ਹਾਂ ਦੇ ਇਕ ਆਗੂ ਸੰਤ ਭਗਤ ਸਿੰਘ ਜੀ ਦਾਤੇਵਾਲ ਆਇਆ ਕਰਦੇ ਸਨ, ਓਹ ਬੜੇ ਖ਼ੁਦਾ ਪ੍ਰਸਤ, ਸੂਫੀ ਅਤੇ ਆਲਿਮ ਹਨ।

ਨਥਾ ਸਿੰਘ–ਲਾਲਾ ਜੀ! ਤੁਹਾਨੂੰ ਉਨ੍ਹਾਂ ਦੇ ਹਥ ਨਹੀਂ ਲੱਗੇ, ਓਹੀ ਤੇ ਗੌਰਮਿੰਟ ਦੇ ਵੱਡੇ ਦੁਸ਼ਮਨ ਹਨ। ਓਹੀ ਤੇ ਹਨ ਜਿਨ੍ਹਾਂ ਕੂਕਿਆਂ ਵਿਚ ਫਿਰ ਨਵੀਂ ਰੂਹ ਫੂਕ ਦਿਤੀ ਏ। ਨਹੀਂ ਤੇ ਸਿੰਘ ਸਭਾ ਦੇ ਅਸਰ ਨੇ ਇਨ੍ਹਾਂ ਦੀ ਗਿਣਤੀ ਬਹੁਤ ਘਟਾ ਦੇਣੀ ਸੀ। ਜੇ ਇਹ ਤੇ ਇਨ੍ਹਾਂ ਦੇ ਸਾਥੀ ਸੰਤ ਮੰਗਲ ਸਿੰਘ ਜੀ ਨਾ ਹੁੰਦੇ। ਇਹ ਜਿਥੇ ਵੀ ਜਾਂਦੇ ਹਨ, ਬਾਗ਼ੀਆਨਾ ਤਕਰੀਰਾਂ ਕਰਕੇ ਲੋਕਾਂ ਨੂੰ ਭੜਕਾਂਦੇ ਹਨ ਅਤੇ ਸੈਂਕੜੇ ਨਵੇਂ ਕੂਕੇ ਬਣਾ ਦਿੰਦੇ ਹਨ।

ਨਿਹਾਲ ਚੰਦ–ਮੈਂ ਉਨ੍ਹਾਂ ਦੇ ਕਈ ਦੀਵਾਨ ਦੇਖੇ ਹਨ, ਉਨ੍ਹਾਂ ਨੂੰ ਕਿਸੇ ਦੇ ਖਿਲਾਫ਼ ਬੋਲਦਿਆਂ ਕਦੀ ਨਹੀਂ ਸੁਣਿਆ! ਹਾਂ! ਮਾਸ, ਸ਼ਰਾਬ, ਚੋਰੀ, ਯਾਰੀਓਂ ਓਹ ਜ਼ਰੂਰ ਵਰਜਦੇ ਹਨ। ਓਹ ਤਸ਼ਦਦ ਦੇ ਵੈਰੀ ਅਤੇ ਅਹਿੰਸਾ ਦੇ ਹਾਮੀ ਹਨ। ਖੁਦਾ ਦੀ ਇਬਾਦਤ ਲਈ ਸਖਤ ਪ੍ਰੇਰਨਾ ਕਰਦੇ

ਹਨ। ਜੇ ਇਹ ਗਲਾਂ ਮਾੜੀਆਂ ਹਨ ਤਾਂ ਫਿਰ ਓਹ ਠੀਕ ਹੀਸਰਕਾਰਦੇ ਦੁਸ਼ਮਨਹਨ।

ਮਿ: ਥਾਪਰ—ਇਹ ਗੱਲਾਂ ਮਾੜੀਆਂ ਤੇ ਨਹੀਂ, ਪਰ ਜੇ ਸਾਰੇ ਲੋਕੀਂ ਇਨ੍ਹਾਂ ਗਲਾਂ ਦੇ ਮਗਰ ਲੱਗ ਜਾਣ, ਫਿਰ ਸਾਡੀ ਕੀ ਲੋੜ ਰਹਿ ਜਾਏਗੀ? ਤਾਂ ਕੀ ਤੁਹਾਡੀ ਰਾਏ ਅਨੁਸਾਰ ਇਨ੍ਹਾਂ ਨੂੰ ਮੇਲਾ ਕਰਨ ਦੀ ਇਜਾਜ਼ਤ ਦੇ ਦੇਣੀ ਚਾਹੀਦੀ ਹੈ?

ਨਿਹਾਲ ਚੰਦ—ਮੈਂ ਤੇ ਇਸ ਵਿਚ ਕੋਈ ਬੁਰਿਆਈ ਨਹੀਂ ਸਮਝਦਾ।

ਮਿ: ਥਾਪਰ—ਤੁਹਾਡੀ ਨੇਕ ਸਲਾਹ ਦੀ ਮੈਂ ਕਦਰ ਕਰਦਾ ਹਾਂ। (ਅਰਜ਼ੀ ਫੜਕੇ ਹੋਲੇ ਦੀ ਪ੍ਰਵਾਨਗੀ ਦਾ ਹੁਕਮ ਲਿਖਦਾ ਏ)

ਨਿਹਾਲ ਚੰਦ—ਇਸ ਸਬੰਧੀ ਮੈਨੂੰ ਕੀ ਹੁਕਮ ਹੈ, ਹਜ਼ੂਰ?

ਮਿ: ਥਾਪਰ—ਆਪ ਪੰਜਤਾਲੀ ਚੱਕ ਦੀ ਪੂਰੀ ਪੂਰੀ ਨਿਗਰਾਨੀ ਰਖੋ। ਸਿਪਾਹੀਆਂ ਦੀ ਇਕ ਗਾਰਦ, ਨੱਥਾ ਸਿੰਘ ਦੇ ਮਾਤ-ਹਿਤ ੪੫ ਚੱਕ ਭੇਜ ਦਿਓ। (ਜਾਂਦਾ ਹੈ)

ਨਿਹਾਲ ਚੰਦ—(ਨੱਥਾ ਸਿੰਘ ਨੂੰ) ਸ: ਨੱਥਾ ਸਿੰਘ ਜਲਦੀ ਤਿਆਰੀ ਕਰੋ।

ਨੱਥਾ ਸਿੰਘ—(ਥਾਨੇਦਾਰ ਨੂੰ) ਤੁਸਾਂ ਤੇ ਅਜ ਕੂਕਿਆਂ ਦੀ ਸਾਹਿਬ ਕੋਲ ਬੜੀ ਹਿਮੈਤ ਕੀਤੀ ਏ, ਕਿਤੇ ਕੂਕਿਆਂ ਦਾ ਭਜਨ ਤੇ ਨਹੀਂ ਲੈ ਲਿਆ ਸਗੋਂ। ਭਗਤਸਿੰਘਕੋਲ ਜੋਹੜਾਚਲਿਆਜਾਏ, ਓਹਬਚਦਾ ਤੇ ਨਹੀਂ।

ਨਿਹਾਲ ਚੰਦ—ਮੇਰੀ ਖ਼ੈਰ ਏ, ਤੂੰ ਚਲਿਆ ਏਂ, ਵੇਖੀਂ! ਕਿਤੇ ਤੂੰ ਨਾ ਫਸਜਾਈਂ।

ਨੱਥਾ ਸਿੰਘ—ਮੈਂ ਤੇ ਅਣਭਿੱਜ ਪੱਥਰ ਹਾਂ, ਮੇਰੇ ਤੇ ਕਿਸੇ ਦਾ ਅਸਰ ਨਹੀਂ ਹੁੰਦਾ। ਚਲੋ ਚਾਰ ਦਿਨ ਕੂਕਿਆਂ ਨੂੰ ਨਚਦੇ ਤਾਂ ਵੇਖਾਂਗੇ ਹੀ ਨਾਂ?

ਨਿਹਾਲ ਚੰਦ-ਕਿਤੇ ਆਪ ਵੀ ਨ ਨੱਚਣ ਡਹਿ ਜਾਂਈ।

ਨੱਥਾ ਸਿੰਘ—ਰਾਮ ਰਾਮ ਕਰੋ ਲਾਲਾ ਜੀ! ਇਹ ਠਠਿਆਰਾਂ ਦੇ ਕਬੂਤਰ ਨਹੀਂ,

ਨਿਹਾਲ ਚੰਦ—ਰੱਬ ਖ਼ੈਰ ਕਰੇ।

(ਥੋੜਾ ਚਿਰ ਪਿਛੋਂ ਨੱਥਾ ਸਿੰਘ ਦਸਾਂ ਸਿਪਾਹੀਆਂ ਨੂੰ ਸਨੱਦ-ਬੱਧ ਹਥਕੜੀਆਂ ਨਾਲ ਲੈਕੇ ਕੁਤਵਾਲੀਓਂ ਬਾਹਰ ਨਿਕਲਦਾ ਹੋਇਆ ਨਜ਼ਰ ਪੈਂਦਾ ਹੈ।) [ਪਰਦਾ

## ਦੂਜੀ ਝਾਕੀ

(ਜ਼ਿਲਾ ਸਰਗੋਧਾ ਦੇ ਇਕ ੪੫ ਚੱਕ ਨਾਮੀ ਪਿੰਡ ਦ ਬਾਹਰ ਵਾਰ ਹੋਲੇ ਦੇ ਦੀਵਾਨਦਾਮੰਡਪ, ਮੰਡਪਦੇਸਜੇ-ਖੱਬੇ, ਪੁਲਿਸ ਦੇ ਤੰਬੂ, ਲੋੜੀਂਦੀਆਂ ਚੀਜ਼ਾਂ ਦੀ ਵਿਕਰੀ ਦਾ ਬਾਜ਼ਾਰ, ਮੰਡਪ ਵਿਚ ਨਾਮਧਾਰੀ ਪੰਥ ਦੇ ਪੂਜਯ ਸੰਤ ਭਗਤ ਸਿੰਘ ਜੀ ਦਾਤੇ-ਵਾਲੀਆਂ ਦਾ ਕੀਰਤਨ। ਸ਼ਬਦ ਦੀ ਚੋਟ ਨਾ ਬ੍ਰਦਾਸ਼ਤ ਕਰਦੇ ਹੋਏ, ਬਹੁਤ ਸਾਰੇ ਨਾਮਧਾਰੀ ਸੰਤ ਲੋਟ-ਪੋਟ ਹੋਏ ਮਸਤਾਨੇ ਹੋਕੇ ਨਚ ਰਹੇ ਹਨ। ਕਈ ਹਜ਼ਾਰ ਸੰਗਤਾਂ ਦੀ ਭੀੜ ਭਾੜ ਏ।

ਪੁਲਿਸ ਕੈਂਪ ਵਲੋਂ ਕੁਝ ਸਿਪਾਹੀ ਅਤੇ ਇਕ ਹੌਲਦਾਰ, ਬਰਦੀਆਂ ਪਾਈ ਹਥਾਂ ਵਿਚ ਹਥਕੜੀਆਂ ਲਈ, ਦੀਵਾਨ ਅਸ-ਥਾਨ ਵਲ ਆ ਰਹੇ ਹਨ।)

ਨਥਾ ਸਿੰਘ— (ਅਪਣੇ ਆਪ) ਪਤਾ ਨਹੀਂ, ਅਜ ਦੀਵਾਨ ਵਲ ਜਾਣੋਂ ਪੈਰ ਕਿਉਂ ਰੁਕਦੇ ਹਨ, ਅੰਦਰਲਾ ਕੰਬਦਾ ਕਿਉਂ ਹੈ! ਮਨ ਕੁਝ ਹੋਰਸ ਤਰਾਂ ਦਾ ਹੁੰਦਾ ਜਾ ਰਿਹਾ ਏ, ਕਲ ਜਦ ਮੈਂ ਕਿਹਾ— ਓਇ

ਕੂਕਿਓ ! ਕਿਉਂ ਕੰਜਰਾਂ ਵਾਂਗ ਨਚਦੇ ਓ? ਤਦ ਓਹ ਅੰਦਰੇ ਅੰਦਰ ਸਭ ਕੁਝ ਜਰ ਗਏ ਪਰ ਓਹਨਾਂ ਦੇ ਆਗੂ ਸੰਤ ਭਗਤ ਸਿੰਘ ਜੀ ਨੇ ਮੇਰੇ ਵਲ ਅਖ ਭਰਕੇ ਡਿਠਾ, ਉਸ ਅੱਖ ਵਿਚ ਪਤਾ ਨਹੀਂ ਕੋਈ ਜਾਦੂ ਸੀ। ਮੇਰਾ ਦਿਲ ਕੰਬ ਗਿਆ, ਓਹ ਅਖ ਸਾਰੀ ਰਾਤ ਨਹੀਂ ਭੁਲੀ। ਹੁਣ ਫਿਰ ਓਹਨਾਂ ਸੋਹੇਂ ਜਾ ਰਿਹਾ ਹਾਂ, ਲੱਤਾਂ ਲੜ-ਖੜਾਂਦੀਆਂ ਹਨ, ਦਿਲ ਕੰਬਦਾ ਏ, ਇਕ ਸਿਪਾਹੀ ਦਾ ਦਿਲ ਏਡਾ ਕਮਜ਼ੋਰ।

(ਸਾਥੀਆਂ ਨੂੰ)

ਮਿਰਜ਼ਾ, ਗੁਲਾਮ ਨਬੀ, ਬਗਾ ਸਿੰਘ! ਯਾਦ ਰਖਿਓ, ਇਕ ਕੂਕੇ ਦੇ ਮੂੰਹੋਂ ਵੀ ਜੇ ਸਰਕਾਰ ਦੇ ਖ਼ਿਲਾਫ਼ ਗੱਲ ਸੁਣੋ ਤਾਂ ਝੱਟ ਸਾਰੇ ਆਗੂਆਂ ਨੂੰ ਗ੍ਰਿਫ਼ਤਾਰ ਕਰਨ ਦੀ ਕਰਨੀ, ਮੈਂ ਜ਼ਿਮੇਂਵਾਰ ਹਾਂ।

ਗੁਲਾਮ ਨਬੀ–ਸਰਦਾਰ ਸਾਹਿਬ! ਸਾਡੇ ਵਲੋਂ ਤਾਂ ਕੋਈ ਫਰਕ ਨਹੀਂ ਪਰ ਏਥੇ ਤਾਂ ਖ਼ੁਦਾ ਦੀ ਯਾਦ ਅਤੇ ਉਸਦੀ ਇਬਾਦਤ ਬਿਨਾਂ ਹੋਰ ਦੂਜੀ ਗਲ ਕੋਈ ਸੁਣੀ ਹੀ ਨਹੀਂ, ਮੈਂ ਤੇ ਕਲ੍ਹ ਸੰਤ ਭਗਤ ਸਿੰਘ ਜੀ ਦਾ ਦੀਵਾਨ ਅਤੇ ਓਹਨਾਂ ਦਾ ਅਵਾਜ਼ ਸੁਣ ਕੇ ਓਹਨਾਂ ਦਾ ਸ਼ੈਦਾਈ ਹੋ ਗਿਆ ਹਾਂ। ਅਜੇਹੇ ਖ਼ੁਦਾ ਰਸੀਦਾ ਬੰਦੇ ਮੈਂ ਬਹੁਤ ਘਟ ਡਿਠੇ ਹਨ।

ਮਿਰਜ਼ਾ– ਗੁਲਾਮ ਨਬੀ ਠੀਕ ਆਖਦਾ ਏ ਪਿਆ, ਏਹ ਤੇ ਕੋਈ ਵਲੀ ਅੱਲਾ ਹਨ, ਸੂਫੀਆਂ ਦੀ ਜਮਾਤ ਏ। ਗੋਸ਼ਤ ਖਾਣੋਂ ਰੋਕਦੇ ਹਨ, ਸ਼ਰਾਬ ਦੀ ਮਨਾਹੀ ਕਰਦੇ ਹਨ, ਹਰ ਮਜ਼੍ਹਬ ਦੀ ਮਿਲਤ ਤੇ ਜ਼ੋਰ ਦਿੰਦੇ ਹਨ। ਕਿਸੇ ਨੂੰ ਤੇ ਬੁਰਾ ਨਹੀਂ ਆਂਹਦੇ, ਫਿਰ ਅਸੀਂ ਐਵੇਂ ਕਿਸਨੂੰ ਫੜ ਲਈਏ।

ਬੱਗਾ ਸਿੰਘ– ਮਿਰਜ਼ਾ ਸਾਹਿਬ ਸਚ ਆਖਦੇ ਜੇ, ਏਡੇ ਜੇਰੇ ਵਾਲਾ ਤੇ ਮੈਂ ਕੋਈ ਡਿਠਾ ਹੀ ਨਹੀਂ। ਕਲ੍ਹ ਜਦ ਆਪ ਨੇ ਕਿਹਾ ਸੀ– ਓਇ ਕੂਕਿਓ, ਕਿਉਂ ਕੰਜਰਾਂ ਵਾਂਗ ਨਚਦੇ ਜੇ ਪਏ– ਤਦ ਕੀ ਮਜਾਲ ਕਿਸੇ ਦੇ ਮੂੰਹ ਤੇ ਤਾਂ ਸੁਰਖੀ ਆਈ ਹੋਵੇ। ਕੋਈ ਅਖ ਤੇ ਮੈਲੀ ਹੋਈ ਹੋਵੇ!! ਸਗੋਂ ਏਹ ਸੁਣਕੇ ਸੰਤ ਭਗਤ ਸਿੰਘ ਜੀ ਨੇ ਜਦ– ''ਨਾਚ ਰੇ ਮਨ ਗੁਰ ਕੇ ਆਗੇ।'' ''ਤੇਰਾ ਜਨ ਨਿਰਤ ਕਰੇ ਗੁਣ ਗਾਵੇ।'' ਪੜ੍ਹਿਆ ਸੀ ਤਦ ਮੇਰਾ ਪੱਥਰ ਦਿਲ ਵੀ ਨੱਚਣ ਲਈ ਕਰ ਆਇਆ ਸੀ।

ਨਥਾ ਸਿੰਘ– ਵੇਖੀਂ ਕਿਤੇ ਕੂਕਾ ਹੀ ਨਾ ਹੋ ਜਾਈਂ, ਨੌਕਰੀਓਂ ਹਥ ਧੋਣੇ ਪੈਣ ਗੇ।

ਬਗਾ ਸਿੰਘ– ਮੇਰੀ ਖ਼ੈਰ ਏ, ਤੁਸਾਂ ਅਪਣਾਂ ਖਿਆਲ ਰਖਣਾ।

ਮਿਰਜ਼ਾ– ਸਰਦਾਰ ਜੀ ਭਾਵੇਂ ਗੁੱਸਾ ਹੀ ਮੰਨਿਓਂ, ਕਲ ਦੀ ਤੁਹਾਡੀ ਗੁਫ਼ਤਗੂ ਸਾਨੂੰ ਚੰਗੀ ਨਹੀਂ ਲਗੀ।

ਸਾਰੇ ਸਿਪਾਹੀ– ਮਿਰਜ਼ਾ ਜੀ ਠੀਕ ਆਂਹਦੇ ਨੇ।

ਨਥਾ ਸਿੰਘ– ਕਲ੍ਹ ਦੀ ਗਲ ਤੇ ਕਿਤੇ ਰਹੀ ਮੈਂ ਤੇ ਅਜ ਵੀ ਓਹੋ ਕੁਝ ਆਖਾਂਗਾ। ਤੁਹਾਨੂੰ ਸਾਡੇ ਮਜ਼੍ਹਬ ਦੀ ਵਾਕਫੀਅਤ ਹੀ ਕੋਈ ਨਹੀਂ। ਨਚਣਾ, ਕੇਸ ਖਿਲਾਰਨੇ, ਸਾਡੇ ਮਜ਼੍ਹਬ ਵਿਚ ਕਤਈ ਮਨ੍ਹਾਂ ਹਨ।

ਮਿਰਜ਼ਾ– ਪਰ ਜਦ ਓਹਨਾਂ ਅਪਣੇ ਦਾਵ੍ਹੇ ਦੀ ਤਾਈਦ ਵਿਚਬਹੁਤ ਸਾਰੇ ਹਵਾਲੇ ਪੇਸ਼ ਕੀਤੇ ਸਨ, ਤਦ ਤੁਸੀਂ ਕਿਉਂ ਨ ਬੋਲੇ? ਨਾ ਤੁਹਾਡੇ ਖਿਆਲਾਂ ਵਾਲਾ ਕੋਈ ਹੋਰ ਕੁਸਕਿਆ।

ਨਥਾ ਸਿੰਘ— ਬੋਲਕੇ ਏਹਨਾਂ ਨੂੰ ਕੋਈ ਜਿਤ ਸਕਦਾ ਏ ?

ਮਿਰਜ਼ਾ— ਫਿਰ ਬਦ ਕਲਾਮੀ ਕਰਨ ਦਾ ਕੀ ਫ਼ਾਇਦਾ?

(ਏਹ ਗਲਾਂ ਕਰਦਿਆਂ ਦੀਵਾਨ ਅਸਥਾਨ ਤੇ ਨੇੜੇ ਪੁਜ ਜਾਂਦੇ ਹਨ ਅਤੇ ਦੀਵਾਨ ਦੇ ਦੁਆਲੇ ਆਪੋ ਅਪਣੀ ਡਿਊਟੀ ਤੇ ਖਲੋਕੇ ਕੀਰਤਨ ਸੁਣਨ ਵਿਚ ਮਗਨ ਹੋ ਜਾਂਦੇ ਹਨ)

ਸੰਤ ਭਗਤ ਸਿੰਘ— 'ਸੇਖ ਫਰੀਦੇ ਨੂੰ ਖੈਰ ਬੰਦਗੀ ਦਾ ਦੀਜੈ।

ਸਾਰੀ ਸੰਗਤ—'ਸੇਖ ਫਰੀਦੇ ਨੂੰ ਖੈਰ ਬੰਦਗੀ ਦਾ ਦੀਜੇ।'

ਸੰਤ ਭਗਤ ਸਿੰਘ— ਬੰਦਗੀ ਤੋਂ ਬਿਨਾ ਮਨੁਖ ਨਹੀਂ,ਸਗੋਂ ਪਸੂ ਏ,ਪਸੂ ਵੀ ਢੋਰ ਏ, ਮਰਿਆ ਹੋਇਆ ਏ। ਜਿਸਦੇ ਦਿਲ ਵਿਚ ਰਬਦਾਪਿਆਰ ਨਹੀਂ ਓਹ ਦਿਲ ਮੁਰਦਾ ਏ, ਮਸਾਣ ਜੇਹਾ ਏ। ਭਾਈ ਨੰਦ ਲਾਲ ਜੀ ਫ਼ਰਮਾਂਦੇ ਹਨ— ਆ ਹਜੂਮੇ ਖੁਸ਼ਕਿ ਬਹਿਰੇ ਬੰਦਗੀਸ੍ਤ। ਆ ਹਜੂਮੇ ਖੁਸ਼ਕਿ ਬਹਿਰੇ ਜ਼ਿੰਦਗੀਸ੍ਤ। ਆ ਹਜੂਮੇ ਖੁਸ਼ਕਿ ਦਿਲਬਰ ਯਾਦ ਓਸਤ। ਆ ਹਜੂਮੇ ਖੁਸ਼ਕਿ ਹਕ ਬੁਨਿਆਦ ਓਸਤ। ਬੰਦਗੀ ਕੁਨਬੰਦਗੀ ਕੁਨਬੰਦਗੀ। ਵਰਨਹ ਆਖਿਰ ਕੋ ਕਸੇ ਸ਼ਰਮਿੰਦਗੀ। ਇਸ ਲਈ ਆਓ ਅਸੀਂ ਵੀ ਫਰੀਦ ਜੀ ਦੇ ਨਾਲ ਰਲਕੇ ਰਬ ਅਗੇ ਅਰਦਾਸ ਕਰੀਏ— "ਸੇਖ ਫਰੀਦੇ ਨੂੰ ਖੈਰ ਬੰਦਗੀ ਦਾ ਦੀਜੇ।

ਸਾਰੀ ਸੰਗਤ— ਸੇਖ ਫਰੀਦੇ ਨੂੰ ਰਬਾ ਖੈਰ ਬੰਦਗੀ ਦਾ ਦੀਜੇ।'

ਇਕ ਸ੍ਰੋਤਾ— ਸੰਤ ਜੀ ਮੈਨੂੰ ਵੀ ਬੰਦਗੀ ਦਾ ਖ਼ੈਰ ਪਾਓ ?

ਸੰਤ ਭਗਤ ਸਿੰਘ— ਆ ਬਈ ਸਜਣਾ ਧੰਨ ਭਾਗ ਹਨ ਤੇਰੇ, ਪਰ ਜੇ ਬੰਦਗੀ ਲੈਣੀ ਏਂ,ਤਾਂ ਮਾਸ, ਸ਼ਰਾਬ, ਚੋਰੀ, ਯਾਰੀ ਆਦਿ ਛਡਕੇ ਸਣ ਕੱਸੀਂ ਅਸ਼ਨਾਨ ਕਰਕੇ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਦਾ ਧਿਆਨ ਕਰਨਾਂ ਪਏਗਾ।

ਸ੍ਰੋਤਾ— ਮੈਨੂੰ ਆਪ ਜੀ ਦਾ ਹੁਕਮ ਪ੍ਰਵਾਨ ਹੈ।

(ਸੰਤ ਉਸਦੇ ਕੰਨ ਵਿਚ ਭਜਨ ਦਸ ਦਿੰਦੇ ਹਨ ਅਤੇ ਓਹ ਬੇ-ਸੁਧ ਹੋਕੇ ਦੀਵਾਨ ਵਿਚ ਲੋਟ-ਪੋਟ ਹੋ ਜਾਂਦਾ ਏ। ਸੰਗਤ ਫਿਰ ਪੜ੍ਹਦੀ ਏ)

ਸੰਗਤ— ਸੇਖ ਫਰੀਦੇ ਨੂੰ ਖ਼ੈਰ ਬੰਦਗੀ ਦਾ ਦੀਜੇ।

ਨਥਾ ਸਿੰਘ—(ਹੌਲਦਾਰ ਪੁਲਿਸ) ਓਇ ਕੂਕਿਓ ਕਿਉਂ ਕੰਜਰਾਂ ਵਾਂਗ ਨਚਦੇ ਜੇ ?

ਮਿਰਜ਼ਾ— (ਨਾਲ ਦੇ ਸਿਪਾਹੀ ਨੂੰ) ਹੌਲਦਾਰ ਦੀ ਅਕਲ ਨੂੰ ਪਤਾ ਨਹੀਂ ਕੀ ਹੋ ਗਿਆ ਏ, ਰੰਗ ਵਿਚ ਭੰਗ ਪੌਣਾ ਅਤੇ ਫਕੀਰਾਂ ਦੀ ਸ਼ਾਨ ਵਿਚ ਅਜੇਹੇ ਲਫਜ਼ ਕਹਿਣੇ ਚੰਗੇ ਨਹੀਂ।

ਸੰਤ ਭਗਤ ਸਿੰਘ— (ਧੀਰਜ ਅਤੇ ਸ਼ਾਂਤੀ ਨਾਲ) ਹੌਲਦਾਰ ਜੀ ! ਤੁਸਾਂ ਕਲ ਵੀ ਭਰੇ ਹੋਏ ਦੀਵਾਨ ਵਿਚ ਏਹੀ ਲਫਜ਼ ਆਖੇ ਸਨ। ਪਰ ਸਾਧ ਸੰਗਤ ਨੇ ਸ਼ਾਂਤੀ ਨਾਲ ਸ਼੍ਰਵਨ ਕੀਤੇ ਸਨ ਅਜ ਫਿਰ ਤੁਸੀਂ ਓਹੋ ਕੁਝ ਕਹਿ ਰਹੇ ਹੋ। ਮੰਨਿਆ, ਤੁਸੀਂ ਅਫਸਰ ਹੋ ਪਰ ਏਹ ਗਲਾਂ ਚੰਗੀਆਂ ਨਹੀਂ।

ਨਥਾ ਸਿੰਘ— ਮੈਂ ਜੋ ਕੁਝ ਵੇਖਦਾ ਹਾਂ ਸਚ ਆਖਦਾ ਹਾਂ ਪਿਆ,ਏਹ ਕੰਜਰਾਂ ਵਾਂਗ ਨਚਣਾਂ ਨਹੀਂ ਤੇ ਹੋਰ ਕੀ ਏ ?

ਸੰਤ ਭਗਤ ਸਿੰਘ— ਏਹ ਨਾਮ ਦੀ ਮਸਤੀ ਏ, ਏਹ ਸ਼ਬਦ ਦੀ ਚੋਟ ਏ, ਜੋ ਕਲੇਜੇ ਵਿਚ ਲਗਕੇ ਲੋਟ ਪੋਟ ਕਰ ਦਿੰਦੀ ਏ। ਫੀਮ ਵਿਚ ਅਮਲ ਏ, ਪੋਸਤ ਵਿਚ ਅਮਲ ਏ, ਭੰਗ ਵਿਚ ਅਮਲ ਏ, ਸ਼ਰਾਬ ਵਿਚ ਅਮਲ ਏ, ਫਿਰ ਨਾਮ ਵਿਚ ਅਮਲ ਕਿਉਂ ਨਾ ਹੋਵੇ, ਪੋਸਤ ਭੰਗ ਅਫੀਮ ਸਭ ਉਤਰ ਜਾਣ ਪ੍ਰਭਾਤ। ਨਾਮ ਖੁਮਾਰੀ ਨਾਨਕਾ ਚੜ੍ਹੀ ਰਹੇ ਦਿਨਰਾਤ। ਨਾਮ ਦੀ ਖੁਮਾਰੀ ਤਾਂ ਦਿਨੇ ਰਾਤ ਚੜ੍ਹੀ ਰਹਿੰਦੀ ਏ, ਜਿਨ੍ਹਾਂ ਨੇ ਏਹ ਰਸ ਪੀਤਾ ਏ, ਓਹਨਾਂ ਨੂੰ ਦੁਨੀਆਂ ਦੇ ਹੋਰ ਸਾਰੇ ਰਸ ਫਿਕੇ ਤੇ ਕੂੜੇ ਲਗਦੇਹਨ।

ਨਥਾ ਸਿੰਘ-ਮੈਂ ਏਹ ਗਲ ਕਿਵੇਂ ਮੰਨਾਂ?

ਸੰਤ ਭਗਤਸਿੰਘ— ਭਜਨਪੁਛਕੇਦੇਖ ਲਓ।

ਨੱਥਾ ਸਿੰਘ— ਜੇ ਮੈਂ ਏਹਨਾਂ ਵਾਂਗ ਪਾਗਲ ਨ ਹੋਇਆ ?

ਸੰਤ ਭਗਤ ਸਿੰਘ—ਫਿਰ ਜੋ ਤੁਹਾਡਾ ਜੀ ਆਵੇ ਆਖਣਾ।

ਨੱਥਾ ਸਿੰਘ—ਚੰਗਾ ਮੈਨੂੰ ਪ੍ਰਵਾਨ ਹੈ।

ਸੰਤ ਭਗਤ ਸਿੰਘ—ਆਓ ਫਿਰ ਕੰਨ ਨੇੜੇ ਕਰੋ।

ਨੱਥਾ ਸਿੰਘ— ਔਹ ਲਓ।

(ਸੰਤ ਭਗਤ ਸਿੰਘ ਜੀ ਮਥੇ ਤੇ ਹੱਥ ਰਖਕੇ ਹੌਲਦਾਰ ਨੂੰ ਭਜਨ ਦਸ ਦਿੰਦੇ ਹਨ, ਅਤੇ ਓਹ ਬੇ-ਸੁਧ ਹੋਕੇ ਦੀਵਾਨ ਵਿਚ ਲਿਟਨ ਲਗ ਪੈਂਦਾ ਏ। ਵਰਦੀ ਪਾਟ ਜਾਂਦੀ ਏ। ਵਾਲ ਖੁੱਲ੍ਹੇ ਹਨ। ਸ਼ਰੀਰ ਦੀ ਕੋਈ ਸੁਧ ਨਹੀਂ। ਮੂੰਹ ਵਿਚ ਛਿੱਤ੍ਰ ਲਿਆ ਹੋਇਆ ਏ। ਨਾਲ ਦੇ ਸਾਥੀ ਸਿਪਾਹੀ ਉਸੇ ਹਾਲਤ ਵਿਚ ਡੇਰੇ ਨੂੰ ਫੜਕੇ ਲੈ ਜਾਂਦੇ ਹਨ। ਸੰਤ ਭਗਤ ਸਿੰਘ ਜੀ ਅਪਣੇ ਉਸੇ ਰੰਗ ਵਿਚ ਫਿਰ ਪੜ੍ਹਦੇ ਹਨ—

'ਸੇਖ ਫਰੀਦੇ ਨੂੰ ਖੈਰ ਬੰਦਗੀ ਦਾ ਦੀਜੈ' *

[ਪਰਦਾ

---

*ਸੰਤ ਭਗਤ ਸਿੰਘ ਜੀ ਦਾਤੇਵਾਲੀਆ ਦੇ ਜੀਵਨਦੀ ਇਕ ਝਾਕੀ ਪਾਠਕਾਂ ਨੇ ਪੜ੍ਹੀ ਏ ਆਪ ਜੀ ਦੇ ਜੀਵਨ ਵਿਚ ਅਜੇਹੀਆਂ ਘਟਨਾਵਾਂ ਬੇਅੰਤ ਹਨ।

ਆਪਦਾ ਜਨਮ ਪਿੰਡ ਦਾਤੇਵਾਲ ਜ਼ਿਲਾ ਸਿਆਲਕੋਟ ਵਿਚ ਸ: ਬਘੇਲ ਸਿੰਘ ਜੀ ਦੇ ਘਰ ਮਾਤਾ ਤਾਬਨ ਦੀ ਭਾਗ ਭਰੀ ਗੋਦ ਵਿਚ ਹੋਇਆ। ਆਪਦਾ ਖਾਨ ਦਾਨ ਬੜਾ ਪ੍ਰਤਿਸ਼ਟ ਅਤੇ ਮੰਨਿਆ ਪ੍ਰਮੰਨਿਆਂ ਹੋਇਆ ਸੀ। ਆਪ ਨੇ ਉਰਦੂ ਤੇ ਫਾਰਸੀ ਦੀ ਤਾਲੀਮ ਆਪਣੇ ਪਿੰਡ ਦੇ ਸਕੂਲ ਵਿਚ ਪੜ੍ਹੀ। ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲਿਆਂ ਤੋਂ ਭਜਨ ਪੁਛਕੇ ਸਤਿਗੁਰੂ ਰਾਮ ਸਿੰਘ ਜੀ ਦੀ ਸ਼ਰਨ ਵਿਚ ਪ੍ਰਾਪਤ ਹੋਏ। ਆਪ ਹਰ ਵੇਲੇ ਭਜਨ ਵਿਚ ਰੰਗੇ ਹੋਏ ਵੈਰਾਗ ਨਾਲ ਹਰ ਸਮੇਂ ਮਸਤ ਰਹਿੰਦੇ। ਸ਼ਬਦ ਪੜ੍ਹਦੇ ਰਹਿੰਦੇ। ਅਜਿਹੇ ਮਸਤ ਹੋ ਜਾਂਦੇ ਕਿ ਕਈ ਵਾਰੀ ਖਾਣਾ ਪੀਣਾ ਵਿਸਰ ਜਾਂਦਾ। ਪਿੰਡ ਦੇ ਲੋਕੀਂ ਆਪਨੂੰ ਮਸਤਾਨਾ ਕਹਿਕੇ ਸਦਦੇ।

ਇਕ ਵਾਰ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦਰਪ ਦੇ ਦੌਰੇ ਗਏ ਅਤੇ ਦਾਤੇਵਾਲ ਨੂੰ ਭਾਗ ਲਾਇਆ। ਕਿਸੇ ਕਾਰਨ ਕਰਕੇ ਸੰਗਤ ਨਾਲ ਰਾਗੀਆਂ ਦੀ ਅਜੋੜਤਾ ਹੋ ਗਈ। ਉਨ੍ਹਾਂ ਨੇ ਸਤਿਗੁਰਾਂ ਦੇ ਕਹਿਣ ਤੇ ਵੀ ਚੌਂਕੀ ਕਰਨੀ ਪ੍ਰਵਾਨ

ਨ ਕੀਤੀ। ਸਤਿਗੁਰੂ ਹਰੀ ਸਿੰਘ ਜੀ ਨੇ ਸੰਤ ਭਗਤ ਸਿੰਘ ਜੀ ਨੂੰ ਦੀਵਾਨ ਲਾਣ ਦੀ ਆਗਿਆ ਕੀਤੀ। ਆਪ ਜੀ ਨੇ ਦੀਵਾਨ ਲਾਇਆ ਅਤੇ ਉਸਦਾ ਅਜਿਹਾ ਰਸ ਬੱਝਾ, ਸੰਗਤ ਨੂੰ ਰਾਗੀਆਂ ਦੀ ਯਾਦ ਭੁੱਲ ਗਈ। ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਪ੍ਰਸੰਨ ਹੋਕੇ ਆਪ ਨੂੰ ਵਰ ਦਿਤਾ ਕਿ ਮਸਤਾਨਿਆ! ਤੇਰੇ ਸੋਹੇਂ ਇਸ ਲੋਕ ਦੇ ਲੋਕਾਂ ਤੇ ਕੀ ਅੜਨਾ ਸੀ, ਬ੍ਰਹਮ ਲੋਕ ਦੇ ਲੋਕ ਵੀ ਆਣ ਤਾਂ ਓਹ ਵੀ ਨਿਰੁੱਤਰ ਹੋਕੇ ਜਾਣਗੇ।

ਨਾਮਧਾਰੀ ਪੰਥ ਦਾ ਪ੍ਰਚਾਰ ਆਪ ਨੇ ਜਿਸ ਧੜੱਲੇ ਨਾਲ ਕੀਤਾ, ਉਸਨੂੰ ਜੇ ਵਿਸ-ਤਾਰ ਪੂਰਬਕ ਲਿਖੀਏ ਤਾਂ ਇਕ ਵੱਖਰੀ ਪੁਸਤਕ ਤਿਆਰ ਹੋ ਸਕਦੀ ਏ। ਆਪਦਾ ਜੀਵਨ ਏਡਾ ਉਚਾ ਤੇ ਸੁੱਚਾ ਏ ਕਿ ਪਰ-ਇਸਤ੍ਰੀ ਨੂੰ ਆਪ ਸਦਾ ਮਾਂ, ਭੈਣ, ਧੀ ਸਮਝਦੇ ਰਹੇ ਹਨ।

ਆਪ ਬੜੇ ਖੂਬ ਸੂਰਤ ਨੌ-ਜਵਾਨ ਸਨ। ਜਦ ਦੀਵਾਨ ਲਾਂਦੇ ਤਾਂ ਆਪਦਾ ਤੇਜ਼ ਹੋਰ ਵੀ ਚਮਕ ਉਠਦਾ। ਇਕ ਵਾਰੀ ਦੀ ਗੱਲ ਏ ਕਿ ਇਕ ਬੀਬੀ, ਆਪ ਜੀ ਤੇ ਆਸ਼-ਕਤ ਹੋ ਗਈ, ਕਈ ਹਜ਼ਾਰ ਨਗਦੀ ਤੇ ਗਹਿਣਾ ਲੈਕੇ ਆਪਦੇ ਪਾਸ ਰਾਤ ਨੂੰ ਪੁਜੀ ਅਤੇ ਕਿਹਾ—"ਮੈਂ ਵਿਧਵਾ ਹਾਂ, ਮੇਰਾ ਕੋਈ ਵਾਲੀ ਵਾਰਸ ਨਹੀਂ, ਮੇਰੀ ਜਾਇਦਾਦ ਦਾ ਕੋਈ ਨੇੜਿਓਂ ਹੱਕਦਾਰ ਨਹੀਂ, ਇਸ ਲਈ ਮੈਂ ਇਹ ਮਾਇਆ ਲੈਕੇ ਤੁਹਾਡੇ ਚਰਨਾਂ ਵਿਚ ਹਾਜ਼ਰ ਹੋਈ ਹਾਂ। ਸਾਡੀ ਤੁਹਾਡੀ ਜ਼ਿੰਦਗੀ ਵਾਸਤੇ ਇਹ ਮਾਇਆ ਕਾਫ਼ੀ ਏ, ਇਸਨੂੰ ਅਪਣਾਂਦੇ ਹੋਏ ਅੰਗੀਕਾਰ ਕਰੋ ਤੇ ਮੈਨੂੰ ਆਪਣੇ ਨਾਲ ਲੈ ਚਲੋ।" ਸੰਤਾਂ ਨੇ ਕਿਹਾ ਕਿ—"ਬੀਬੀ ਠੀਕ ਏ ਕਿ ਏਨੀਂ ਮਾਇਆ ਮੈਨੂੰ ਕਦੇ ਸ਼ਾਇਦ ਹੀ ਪ੍ਰਾਪਤ ਹੋਵੇ। ਪਰ, ਮੈਂ ਅਫਸੋਸ ਨਾਲ ਕਹਿੰਦਾ ਹਾਂ ਕਿ ਇਸਨੂੰ ਪ੍ਰਵਾਨ ਕਰਕੇ ਮੈਂ ਤੁਹਾਨੂੰ ਪ੍ਰਸੰਨ ਨਹੀਂ ਕਰ ਸਕਦਾ, ਕਿਉਂਕਿ ਅਜੇਹਾ ਕਰਨ ਨਾਲ ਸਤਿਗੁਰੂ ਰਾਮ ਸਿੰਘ ਦੇ ਸਿਖ ਦਾ ਸਾਂਗ ਭੰਡਿਆ ਜਾਂਦਾ ਹੈ। ਮੇਰੇ ਪੰਥ ਦੀ ਬਦਨਾਮੀ ਹੋਵੇਗੀ, ਜਿਸਨੂੰ ਮੈਂ ਕਦੇ ਸਹਿਨ ਕਰਨ ਲਈ ਤਿਆਰ ਨਹੀਂ! ਤੂੰ ਮੇਰੀ ਭੈਣ ਏਂ, ਇਹ ਮਾਇਆ ਘਰ ਨੂੰ ਲੈ ਜਾ।" ਅਜਿਹੀਆਂ ਕਈ ਘਟਨਾਂ ਸੰਤਾਂ ਦੇ ਪੇਸ਼ ਆਈਆਂ! ਪਰ, ਸੰਤ ਸਭ ਵਿਚੋਂ ਅਲੇਪ ਰਹਿੰਦੇ ਹੋਏ, ਜਿਉਂ ਦੇ ਤਿਉਂ ਬਚਕੇ ਨਿਕਲੇ। ਕਿਸੇ ਵੀ ਲੋਭ ਨੇ ਆਪ ਤੇ ਗਲਬਾ ਨ ਪਾਇਆ।

ਆਪ ਦਾ ਨੌ-ਜਵਾਨ ਪੁੱਤਰ ਚੜ੍ਹਾਈ ਕਰ ਗਿਆ। ਆਪ ਨੇ ਅਪਣੀ ਹਥੀਂ ਇਸ਼-ਨਾਨ ਕਰਾਕੇ, ਨਵੇਂ ਬਸਤ੍ਰ ਪਹਿਨਾਕੇ ਕੀਰਤਨ ਕਰਦਿਆਂ ਹੋਇਆਂ ਉਸਦਾ ਅੰਤਮ ਸੰਸ-ਕਾਰ ਕੀਤਾ। ਨ ਆਪ ਹੰਝੂ ਸਿਟੀ, ਨ ਕਿਸੇ ਨੂੰ ਸਿਟਨ ਦਿਤੀ। ਖਿੜੇ ਮਥੇ ਭਾਣਾ ਮੰਨਿਆ।

ਆਪ ਦਾ ਸਰੀਰ ਅਜੇ ਤੀਕਰ ਵੀ ਕਈ ਜਵਾਨਾਂ ਨਾਲੋਂ ਚੰਗਾ ਏ, ਹਜ਼ਾਰਾਂ ਆਦਮੀ ਭਜਨ ਪੁਛਕੇ ਆਪ ਤੋਂ ਵਰੋਸਾਏ ਹਨ ਤੇ ਸਤਿਗੁਰੂ ਰਾਮ ਸਿੰਘ ਜੀ ਦੀ ਚਰਨ ਸ਼ਰਨ ਨੂੰ ਪ੍ਰਾਪਤ ਹੋਏ ਹਨ। ਨਾਮਧਾਰੀ ਪੰਥ ਨੂੰ ਆਪ ਉਤੇ ਬਹੁਤ ਸਾਰਾ ਮਾਣ ਹੈ। ਸਾਡੀ ਇਹ ਆਸ ਹੈ ਕਿ ਆਪਦਾ ਜੀਵਨ ਬੁਲੰਦ, ਆਯੂ ਲੰਮੇਰੀ ਦੇਹ ਅਰੋਗ ਰਹੇ ਤਾਂ ਕਿ ਅਸੀਂ ਮਹਾਂ ਪੁਰਸ਼ ਮਹਾਤਮਾਂ ਦੇ ਦਰਸ਼ਨ ਕਰਕੇ ਕ੍ਰਿਤਾਰਥ ਹੁੰਦੇ ਰਹੀਏ।

# ਸ੍ਰੀ ਮਾਨ ਸੰਤ ਕਾਲ੍ਹਾ ਸਿੰਘ ਜੀ ਗਿਆਨੀ

(ਵਲੋਂ—ਇ.ਸ.ਚ.)

ਆਪ ਜੀ ਦਾ ਜਨਮ ਸੰਮਤ ੧੯੨੫ ਨੂੰ ਅੱਸੂ ਮਹੀਨਾ, ਪਿੰਡ ਨੰਗਲ ਵੱਡੇ ਪਰਗਣਾਂ ਪਖੋਵਾਲ ਜ਼ਿਲਾ ਲੁਧਿਆਨਾ ਵਿਚ ਹੋਇਆ। ਆਪ ਜੀ ਦੀ ਮਾਤਾ ਦਾ ਨਾਮ ਕਰਮੋ ਅਤੇ ਪਿਤਾ ਦਾ ਨਾਮ ਰਾਮਾਂ ਸੀ। ਆਪ ਟਾਂਕ-ਛੱਤ੍ਰੀ ਨਿੱਝਰ ਗੋਤ ਦੇ ਨੌ-ਨਿਹਾਲ ਸਨ। ਆਪ ਦੀ ਸ਼ਾਦੀ ਛੋਟੀ ਉਮਰ ਵਿਚ ਹੀ ਹੋ ਗਈ ਸੀ, ਇਨ੍ਹਾਂ ਦੀ ਧਰਮ ਪਤਨੀ ਦਾ ਨਾਮ ਮਾਈ ਆਮ ਕਰ ਸੀ।

ਗਿਆਨੀ ਜੀ ਨੂੰ ਛੋਟੀ ਅਵਸਥਾ ਤੋਂ ਹੀ ਵਿਦਯਾ-ਪ੍ਰਾਪਤੀ ਦੀ ਡਾਢੀ ਲਗਨ ਸੀ, ਜਿਸ ਲਈ ਥੋੜੇ ਦਿਨਾਂ ਵਿਚ ਹੀ ਆਪ ਨੇ ਪਿੰਗਲ ਅਤੇ ਗਿਆਨ ਮੰਜਰੀ ਆਦਿਕ ਕਾਵ੍ਯ ਦੇ ਪੁਸਤਕ ਪੜ੍ਹਕੇ ਮਾਲਵੇ ਦੇ ਪੁਰਾਣੇ ਕਵੀਆਂ ਦੀ ਤਰਾਂ ਅਖਾੜੇ ਲਾਉਣੇ ਸ਼ੁਰੂ ਕਰ ਦਿਤੇ ਸਨ। ਅਜੇ ਆਪ ਦੀ ਉਮਰ ੨੪ ਸਾਲ ਦੀ ਸੀ ਜਦ ਕਿ ਇਕ ਮੌਲਵੀ ਪਾਸੋਂ ਆਪ ਨੇ ਕੁਰਾਨ ਪੜ੍ਹਿਆ ਅਰ ਇਸ ਤੋਂ ਪਿਛੋਂ ਹਿੰਦੀ ਅੱਖਰ ਸਿਖਕੇ ਰਾਮਾਇਣ, ਮਹਾਂ ਭਾਰਤ ਆਦਿ ਬੜੇ ਬੜੇ ਗ੍ਰੰਥ ਦੇਖੇ। ਹਿਕਮਤ ਦਾ ਸ਼ੌਕ ਹੋਣ ਕਰਕੇ ਤਿੱਬ ਅਕਬਰੀ ਆਦਿਕ ਯੂਨਾਨੀ ਪੁਸਤਕਾਂ ਭਲੀ ਭਾਂਤ ਵਾਚੀਆਂ।

ਇਕ ਭਾਈ ਗੁਜਰ ਸਿੰਘ ਨਾਮੀ ਸਿਖ ਜੋ ਕਿ ਕਾਨੂੰਗੋ ਦਾ ਚਪੜਾਸੀ ਸੀ। ਕਾਨੂੰਗੋ ਨਾਲ ਸਰਕਾਰੀ ਕੰਮ ਆਇਆ ਹੋਇਆ, ਭੈਣੀ ਸਾਹਿਬ ਤੋਂ ਸਿੰਘ ਸਜਕੇ ਗਿਆ ਸੀ, ਇਹ ਬੜਾ ਤਿਆਰ-ਬਰਤਿਆਰ ਸਿਦਕ ਭਰੋਸੇ ਵਾਲਾ, ਰਹਿਤਵਾਨ ਨਾਮਧਾਰੀ ਸੀ। ਇਸ ਦੀ ਪ੍ਰੇਰਨਾਂ ਨਾਲ ਗਿਆਨੀ ਜੀ ਨੂੰ ਸ੍ਰੀ ਭੈਣੀ ਸਾਹਿਬ ਦੇ ਦਰਸ਼ਨ ਕਰਨ ਦਾ ਸ਼ੌਕ ਪੈਦਾ ਹੋਇਆ। ਸੰ: ੧੯੪੨ ਬਿ: ਨੂੰ ਆਪ ਸ੍ਰੀਭੈਣੀਸਾਹਿਬ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੀ ਸ਼ਰਨ ਵਿਚ ਆਕੇ, ਨਾਮ ਲੈਕੇ ਵਰੋਸਾਏ। ਏਥੇ ਹੀ ਆਪ ਅੰਮ੍ਰਿਤ ਪਾਨ ਕਰਕੇ ਸਿੰਘ ਸਜੇ। ਆਪ ਨੇ ਸ੍ਵੈ ਰਚਿਤ ਪੈਂਤੀਸ ਅਖਰੀ ਵਿਚ ਆਪਣਾ ਪਰਚਯ ਇਉਂ ਦਿਤਾ ਹੈ—

"ਨੰਗਲ ਵੱਡਾ ਪਖੋ ਵਾਲ ਪਾਸ ਮੇਰਾ
ਭੈਣੀ ਸਾਹਿਬ ਤੋਂ ਸੋਲਹ ਕੋਹ ਧਾਮ ਹੈ ਜੀ।
ਸੁੰਦਰ ਸਿੰਘ ਤੇ ਸਿੰਘ ਮਤਾਬ ਭਾਈ
ਨਾਮਾ ਬੰਸੀਆਂ ਦਾ ਸਾਡਾ ਜਾਮ ਹੈ ਜੀ।
ਸਾਲ ਉਨੀ ਸੌ ਵਿਚ ਬਤਾਲੀਏ ਦੇ
ਅਸਾਂ ਪੁਛਿਆ ਗੁਰੂ ਦਾ ਨਾਮ ਹੈ ਜੀ।
ਸਤਿਗੁਰੂ ਸਗੈਰ ਅੰਦੇਰ ਸਾਰੇ ਉਹਦੀ
ਬੰਦਗੀ ਵਿਚ ਅਰਾਮ ਹੈ ਜੀ।"

ਭੈਣੀ ਸਾਹਿਬ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੀ ਹਜ਼ੂਰੀ ਵਿਚ ਆਪ ਨੇ ਗੁਰ ਉਸਤਤੀ ਦੇ ਕੁਝ ਸਵੱਯੇ ਡੀਠ ਵਰਨ ਤ੍ਰੀਕੇ ਨਾਲ ਉਚਾਰੇ, ਜਿਨ੍ਹਾਂ ਨੂੰ ਸੁਣਕੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਬੜੇ

ਪ੍ਰਸੰਨ ਹੋਏ ਅਤੇ ਪੁਛਿਆ—"ਭਾਈ ਸਿਖਾ! ਤੂੰ ਕੀ ਕੰਮ ਕਰਦਾ ਹੁੰਦਾ ਏਂ।"

ਗਿਆਨੀ ਜੀ ਨੇ ਅਰਜ਼ ਕੀਤੀ ਕਿ—"ਛੀਂਬਾ ਸਿਖ ਹਾਂ ਅਤੇ ਬਸਤ੍ਰ ਧੋਣ ਦਾ ਕੰਮ ਕਰਕੇ ਰੁਜ਼ਗਾਰ ਤੋਰਦਾ ਹਾਂ।

ਸ੍ਰੀ ਗੁਰੂ ਜੀ ਨੇ ਕਿਹਾ—"ਇਹ ਕੰਮ ਛੱਡ ਦਿਓ।" ਗਿਆਨੀ ਜੀ ਨੇ ਅਰਜ਼ ਕੀਤੀ—"ਹੋਰ ਕੇਹੜਾ ਕਰਾਂ? ਔਂਦਾ ਕੋਈ ਨਹੀ।" ਸ੍ਰੀ ਸਤਿਗੁਰੂ ਜੀ ਨੇ ਬਚਨ ਕੀਤਾ—"ਜੇਹੜਾ ਕੰਮ ਕਰੇਂਗਾ ਓਹੋ ਹੀ ਆ ਜਾਏਗਾ।"

ਤਦ ਤੋਂ ਇਨ੍ਹਾਂ ਕਪੜੇ ਧੋਣ ਦਾ ਕੰਮ ਛਡਕੇ ਚਾਂਦੀ ਸੋਨੇ ਦਾ ਅਰ ਠਠਿਆਰਾਂ ਦਾ ਕੰਮ ਕਰਨਾ ਸ਼ੁਰੂ ਕਰ ਦਿਤਾ। ਏਸੇ ਸਮੇਂ ਆਪ ਨੇ ਉਸਤਤ ਨਾਮਾ, ਪੈਂਤੀਸ ਅਖਰੀ, ਕਵਿੱਤ ਬਾਰਾਂ ਮਾਂਹ, ਸ਼ਹੀਦ ਬਿਲਾਸ, ਪੰਥ ਪ੍ਰਕਾਸ਼ ਆਦਿ ਪੁਸਤਕਾਂ ਦੀ ਰਚਨਾਂ ਕੀਤੀ।

ਸੰਮਤ ੧੯੨੯ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਭਾਣਾਂ ਵਰਤਾਕੇ ਪ੍ਰਦੇਸ ਗਮਨ ਕੀਤਾ ਸੀ। ਉਨੀ ਸੌ ਬਤਾਲੀ ਵਿਚ ਗਿਆਨੀ ਜੀ ਸਤਿਗੁਰਾਂ ਦੀ ਸ਼ਰਨ ਵਿਚ ਆਏ। ਭਾਵ ਚੌਦਾਂ ਸਾਲਾਂ ਪਿਛੋਂ ਨਾਮਧਾਰੀ ਪੰਥ ਵਿਚ ਸ਼ਾਮਲ ਹੋਏ। ਓਦੋਂ ਅਜੇ ਤੱਤਾ ਘਾ ਸੀ, ਨਾਮਧਾਰੀਆਂ ਦੇ ਕਲੇਜੇ ਨੂੰ ਲਗੀ ਹੋਈ ਸੀ। ਆਪਦਾ ਨਗਰ ਸ਼ਹੀਦਾਂ ਦੇ ਪਿੰਡਾਂ ਦੇ ਵਿਚਕਾਰ ਸੀ। ਇਸ ਲਈ ਆਪ ਨੂੰ ਨਾਮਧਾਰੀ ਪੰਥ ਦੇ ਇਤਿਹਾਸ ਦਾ ਮਸਾਲਾ ਬਹੁਤ ਸੁਖੈਨ ਤ੍ਰੀਕੇ ਨਾਲ ਹੀ ਪ੍ਰਾਪਤ ਹੋ ਗਿਆ। ਫਿਰ ਆਪ ਵਿਚ ਕੰਮ ਕਰਨ ਦੀ ਲਗਨ ਵੀ ਅਦੁਤੀ ਸੀ। ਮੈਨੂੰ ਕਈ ਵਾਰ ਆਪ ਜੀ ਦੇ ਚਰਨਾਂ ਵਿਚ ਨਿਵਾਸ ਕਰਨ ਦਾ ਸੁਭਾਗਯ ਹਾਸਲ ਹੋਇਆ ਹੈ। ਬਿਨਾਂ ਇਤਹਾਸਕ ਚਰਚਾ ਤੋਂ ਆਪ ਦੂਜੀ ਗਲ ਹੀ ਨਹੀਂ ਸਨ ਕਰਦੇ। ਏਨੀਂ ਲਗਨ, ਏਨਾਂ ਉਤਸ਼ਾਹ ਆਪ ਤੋਂ ਬਿਨਾਂ ਮੈਂ ਬਹੁਤ ਘਟ ਬੰਦਿਆਂ ਵਿਚ ਵੇਖਿਆ ਹੈ। ਜੇ ਇਹ ਕਿਹਾ ਜਾਵੇ ਕਿ ਆਪ ਨੇ ਅਪਣੀ ਸਾਰੀ ਉਮਰ ਹੀ ਨਾਮਧਾਰੀ ਇਤਹਾਸ ਦੀ ਖੋਜ ਵਿਚ ਗੁਜ਼ਾਰੀ ਤਾਂ ਕੋਈ ਬੜੀ ਗਲ ਨਹੀਂ।

ਆਪ ਦੇ ਪ੍ਰਚਾਰ ਕਰਨ ਦਾ ਤ੍ਰੀਕਾ ਵੀ ਬੜਾ ਗਜ਼ਬ ਦਾ ਸੀ। ਜਿਸ ਪਿੰਡ ਜਾਣਾਂ ਨਾਲੇ ਪੁਰਾਣੇ ਭਾਂਡਿਆਂ ਦੀ ਮੁਰੰਮਤ ਕਰਨੀ, ਨਾਲੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਆਦਰਸ਼ ਦਾ ਪ੍ਰਚਾਰ ਕਰਨਾਂ।

ਆਪਦੇ ਵਡੇ ਸਪੁਤ੍ਰ ਸੰਤ ਹੀਰਾ ਸਿੰਘ ਜੀ ਜੋ ਕਿ ਬੜੇ ਸਾਧੂ ਸੁਭਾ, ਸ਼ਾਂਤਿ ਪ੍ਰਕ੍ਰਿਤੀ, ਨਾਮ ਜਪਨ ਵਾਲੇ ਨੌ-ਨਿਹਾਲ ਸਨ। ਭਾਂਡਿਆਂ ਦੇ ਕੰਮ ਦੀ ਜਾਚ ਸਿੱਖਣ ਵਾਸਤੇ ਜਗਾਧਰੀ ਗਏ। ਜਿਸ ਠਠਿਆਰ ਦੇ ਸ਼ਗਿਰਦ ਬਣੇ, ਉਸਨੂੰ ਸ੍ਰੀ ਭੈਣੀ-ਸਾਹਿਬ ਲਿਆਕੇ ਸਿੰਘ ਸਜਾਯਾ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਸ਼ਰਣ ਲਿਆਂਦਾ।

ਜਿਨ੍ਹਾਂ ਦਿਨਾਂ ਵਿਚ ਆਪਨੇ ਨਾਮਧਾਰੀ ਪੰਥ ਪ੍ਰਕਾਸ਼ ਲਿਖਯਾ ਸੀ, ਉਨ੍ਹਾਂ ਦਿਨਾਂ ਵਿਚ ਪੰਜਾਬ ਉਤੇ ਬੜਾ ਸਖਤੀ ਦਾ ਦੌਰ ਦੌਰਾ ਸੀ। ਕਨੇਡੀਅਨ ਸਿੱਖਾਂ ਨੇ ਆਜ਼ਾਦੀ ਦਾ ਬਿਗਲ ਬਜਾਇਆ ਹੋਇਆ ਸੀ ਅਤੇ ਸ੍ਰ: ਕਰਤਾਰ ਸਿੰਘ ਸਰਾਭਾ ਜਿਹੇ ਕਈ ਹੋਨਹਾਰ ਨੌ-ਨਿਹਾਲ ਹੱਸ ਹੱਸਕੇ ਸ਼ਹੀ-

ਦੀਆਂ ਪ੍ਰਾਪਤ ਕਰ ਚੁਕੇ ਸਨ। ਹਕੂਮਤ ਨੂੰ ਜੇ ਜ਼ਰਾ ਕੁ ਵੀ ਸ਼ੱਕ ਹੋ ਜਾਂਦਾ ਕਿ ਇਸ ਦੇ ਦਿਲ ਵਿਚ ਕੁਝ ਆਜ਼ਾਦੀ ਦੀ ਤੜਪ ਏ, ਤਾਂ ਓਹ ਝਟ ਕਾਲੇ ਪਾਣੀ ਭੇਜਿਆ ਜਾਂਦਾ ਜਾਂ ਫਾਸੀ ਦੇ ਤਖਤੇ ਤੇ ਲਟਕਾਯਾ ਜਾਂਦਾ। ਏਨ੍ਹਾਂ ਦਿਨਾਂ,੧੯੧੪-੧੫, ਵਿਚ ਨਾਮਧਾਰੀ ਪੰਥ ਦਾ ਅਜ਼ਾਦੀ ਦਾ ਇਤਹਾਸ ਲਿਖਣਾਂ ਗਿਆਨੀ ਜੀ ਦਾ ਹੀ ਹੌਂਸਲਾ, ਹਿੰਮਤ ਅਤੇ ਦਲੇਰੀ ਦਾ ਕੰਮ ਸੀ। ਪੰਥ ਪ੍ਰਕਾਸ਼ ਵਿਚ ਜੇ ਕੁਝ ਇਤਹਾਸਕ ਗਲਤੀਆਂ ਹਨ ਤਾਂ ਸਚਿ-ਆਈ ਏਨੀ ਹੈ ਜਿਸਦੀ ਦਾਦ ਹਰ ਇਕ ਇਤਹਾਸ ਦੇ ਵਿਦਯਾਰਥੀ ਨੂੰ ਅਵਸ਼ਯ ਦੇਣੀ ਪੈਂਦੀ ਏ।

ਮਲੇਰ ਕੋਟਲੇ ਵਿਚ ਜੋ ਸਿੰਘ ਸਭਾ ਦਾ ਗੁਰਦੁਆਰਾ ਬਣਿਆਂ ਏ, ਇਸਦੇ ਬਨਾ-ਉਣ ਵਿਚ ਆਪਦਾ ਬਹੁਤ ਸਾਰਾ ਹੱਥ ਸੀ। ੨੦ ਮਾਘ ਸੰਮਤ ੧੯੭੭ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਨੇ ਸਹੇਵੇ ਸਾਹਿਬ (ਬੀਕਾਨੇਰ) ਜਦ ਇਕ ਸੌ ਇਕ ਅਖੰਡ ਪਾਠ ਕਰਵਾਇਆ ਸੀ, ਉਸ ਵੇਲੇ ਗਿਆਨੀ ਜੀ ਵੀ ਸਹੇਵੇ ਸਾਹਿਬ ਆਪਣੇ ਪ੍ਰਵਾਰ ਸਹਿਤ ਹਾਜ਼ਰ ਸਨ।

ਨਾਮਧਾਰੀ ਇਤਹਾਸ ਤੋਂ ਬਿਨਾਂ ਆਪ ਨੇ ਭਗਤ ਨਾਮਦੇਵ ਜੀ ਦਾ ਜੀਵਨ ਅਤੇ ਆਪ ਦੀ ਬਾਣੀ ਦਾ ਟੀਕਾ, ਰਵਿਦਾਸ ਭਗਤ ਦੀ ਜਨਮ ਸਾਖੀ, ਸੰਮਨ ਮੂਸਨ ਗੁਰਗੱਦੀ, ਸਾਕਾ ਤਰਨ ਤਾਰਨ ਆਦਿਕ ਕਈ ਪੁਸਤਕਾਂ ਲਿਖੀਆਂ ਸਨ, ਜੇਹੜੀਆਂ ਅਜ ਵੀ ਬੜੀ ਸਤਿਕਾਰ ਦੀ ਨਿਗਾਹ ਨਾਲ ਦੇਖੀਆਂ ਜਾਂਦੀਆਂ ਹਨ।

ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ੨੬ ਮਾਘ ਸੰਮਤ ੧੯੮੫ ਦਿਨ ਵੀਰਵਾਰ, ਮੁਤਾਬਿਕ ੭ ਫਰਵਰੀ ੧੯੨੯ ਈਸਵੀ ਵਿਚ ਨਾਮਧਾਰੀ ਪੰਥ ਦਾ ਇਤਹਾਸਕਾਰ ਸੁਰਗ ਵਾਸ ਹੋ ਗਿਆ। ਆਪ ਜੀ ਦੇ ਇਸ ਘਾਟੇ ਨੇ ਨਾਮਧਾਰੀ ਪੰਥ ਦੇ ਪ੍ਰਚਾਰ ਦਾ ਉਸ ਇਲਾਕੇ ਨੂੰ ਜੋ ਨੁਕਸਾਨ ਪੁਚਾਇਆ ਹੈ ਓਹ ਕਦੀ ਵੀ ਨਾ ਪੂਰਾ ਹੋਣ ਵਾਲਾ ਹੈ।

ਆਪ ਜੀ ਦੇ ਸਪੁੱਤਰ ਸੰਤ ਬਿਸ਼ਨ ਸਿੰਘ ਜੀ ਬੜੇ ਉਤਸ਼ਾਹੀ, ਨਾਮਧਾਰੀ ਪੰਥ ਨਾਲ ਦਿਲੀ ਪਿਆਰ ਰਖਣ ਵਾਲੇ ਹਸ ਮੁਖ ਬੀਬੇ ਜਿਹੇ ਨੌ-ਜਵਾਨ ਹਨ। ਸਾਨੂੰ ਇਨ੍ਹਾਂ ਤੋਂ ਬੜੀ ਆਸ ਹੈ ਕਿ ਆਪਣੇ ਪਿਤਾ ਜੀ ਦੇ ਨਕਸ਼ੇ ਕਦਮ ਤੇ ਤੁਰਦੇ ਹੋਏ ਪੰਥ ਦੀ ਸੇਵਾ ਸਦਾ ਕਰਦੇ ਰਹਿਣਗੇ।

---

# ਸੰਤਾਂ ਦੀ ਛੁਹ

ਸੰਤਾਂ ਦੀ ਛੁਹ ਜੀਵਨ ਬਖਸ਼ੇ,
ਦੁਖੀਏ ਸੁਖੀ ਬਣਾਵੇ।
ਨਾਮ-ਸਿਤਾਰ ਮਸਤ ਕਰ ਦੇਵੇ,
ਰੱਬੀ ਗੀਤ ਜਦ ਗਾਵੇ।
ਅੰਮ੍ਰਿਤ-ਬਚਨ ਅਲਾਵਨ ਬਹਿ ਜਦ
ਝੂਮਣ ਸਭ ਨਰ ਨਾਰੀ;
ਧੂੜ ਇਨ੍ਹਾਂ ਦੀ ਬਿਖੜੇ ਮਾਰਗ,
ਪਲ ਵਿਚ ਕੱਟਦੀ ਜਾਵੇ।

(ਪ੍ਰੀਤਮ ਸਿੰਘ ਪੰਛੀ



# ਸ੍ਰੀਮਾਨ ਸੰਤ ਸੁੱਧ ਸਿੰਘ ਜੀ

(ਗਿਆਨੀ ਬਲਵੰਤ ਸਿੰਘ ਜੀ ਅਤੇ ਪ੍ਰੀਤਮ ਸਿੰਘ ਜੀ ਪੰਛੀ ਦੀ ਲੇਖਣੀ ਅੰਕਿਤ)

ਆਪ ਦਾ ਜਨਮ ਸੰਮਤ ੧੯੦੦ ਬਿਕ੍ਰਮੀ ਨੂੰ ਪਿੰਡ ਬਗਲੀ, ਜ਼ਿਲਾ ਲੁਦਿ-ਹਾਨਾ ਵਿਖੇ ਸ੍ਰ: ਸੁਖਾ ਸਿੰਘ ਦੇ ਘਰ ਹੋਇਆ।

ਆਪ ਪਹਿਲਾਂ ਤੋਂ ਹੀ ਬੜੇ ਦਾਨਾਅ ਤੇ ਨਿਰਭੈ ਪੁਰਸ਼ ਸਨ।

੧੯੧੯ ਵਿਚ ਆਪ ਨੇ ਅਪਣੇ ਵਡੇ ਭ੍ਰਾਤਾ ਵਜ਼ੀਰ ਸਿੰਘ ਜੀ ਨਾਲ ਸ੍ਰੀ ਭੈਣੀ ਸਾਹਿਬ ਜਾਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਹਜ਼ੂਰੀ ਵਿਚ ਭਜਨ ਪੁਛਿਆ। ਬੱਸ! ਉਸੇ ਹੀ ਦਿਨ ਤੋਂ ਆਪ ਦੀ ਹਾਲਤ ਵਿਚ ਤਬਦੀਲੀ ਆ ਗਈ, ਨਾਮ ਦੀ ਰੰਗਣ ਵਿਚ ਰੰਗੇ ਗਏ।

ਆਪ ਦਾ ਨਿਤ-ਕਰਮ ਏਹ ਸੀ– ਰੋਜ਼ਾਨਾ ਸਵੇਰੇ ਦੋ ਬਜੇ ਉਠਕੇ ਇਸ਼ਨਾਨ ਕਰਨਾ, ਸਮਾਧੀ ਸਥਿਤ ਹੋਕੇ ਭਜਨ ਕਰਨਾ, ਸੂਰਜ ਚੜ੍ਹੇ ਤੋਂ ਗੁਰਬਾਣੀ ਦਾ ਪਾਠ ਕਰਨਾ, ਜੈਸਾ ਕਿ ਸ੍ਰੀ ਗੁਰੂ ਜੀ ਨੇ ਲਿਖਿਆ ਹੈ–"ਫਿਰ ਚੜੇ ਦਿਵਸ ਗੁਰ-ਬਾਣੀ ਗਾਵੈ ਬਹਦਿਆਂ ਉਠਦਿਆਂ ਹਰਿ ਨਾਮ ਧਿਆਵੈ।" ਗਲ ਕੀ! ਆਪ ਦਾ ਸਾਰਾ ਦਿਨ ਭਜਨ-ਬਾਣੀ ਵਿਚ ਹੀ ਬਤੀਤ ਹੁੰਦਾ ਸੀ।

ਸ੍ਰੀਮਾਨ ਸੂਬਾ ਲਖਾ ਸਿੰਘ ਜੀ (ਜੋ ਕਿ ਸ੍ਰੀ ਸਤਿਗੁਰੂ ਜੀ ਦੇ ੨੨ ਸੂਬਿਆਂ ਵਿਚੋਂ ਸਨ) ਦਾ ਆਪ ਨਾਲ ਖਾਸ ਪਿਆਰ ਸੀ। ਆਪ ਸ੍ਰੀ ਸਤਿਗੁਰੂ ਜੀ ਦੇ ਨਿਵਾਸ-ਸਥਾਨ ਦੇ ਪਹਿਰੇਦਾਰ ਸਨ। ਆਪ ਅਪਣੀ ਡਿਊਟੀ ਦੇ ਏਨੇ ਪੱਕੇ ਸਨ, ਕਿ ਹੋਰ ਕੰਮ ਭਾਵੇਂ ਰਹਿ ਜਾਣ, ਪਰ ਡਿਊਟੀ ਪੂਰੀ ਨਿਭਾਉਂਦੇ ਸਨ।

ਇਕ ਵੇਰਾਂ ਦਾ ਜ਼ਿਕਰ ਹੈ ਕਿ ਪਿੰਡ ਬਿਸ਼ਨ ਪੁਰੇ ਵਿਚ ਨਾਮਧਾਰੀ ਦੀਵਾਨ ਸਜਿਆ। ਜਿਸ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵੀ ਵਿਰਾਜਮਾਨ ਸਨ। ਦੀਵਾਨ ਦੀ ਸਮਾਪਤੀ ਤੋਂ ਬਾਦ ਸ੍ਰੀ ਸਤਿਗੁਰੂ ਜੀ ਇਕ ਕਮਰੇ ਵਿਚ ਚਲੇ ਗਏ ਤੇ ਹੁਕਮ ਕੀਤਾ, ਸਾਨੂੰ ੩ ਘੰਟੇ ਤਕ ਕੋਈ ਨ ਬੁਲਾਵੇ। ਸੰਤ ਸੁੱਧ ਸਿੰਘ ਜੀ ਨੂੰ ਦਰਵਾਜ਼ੇ ਤੇ ਪਹਿਰੇਦਾਰ ਮੁਕਰਰ ਕੀਤਾ ਗਿਆ।

ਠੀਕ ਇਸੇ ਵੇਲੇ ਕਈ ਹਥਿਆਰ ਬੰਦ ਅਫਸਰ ਤੇ ਜਾਗੀਰਦਾਰ ਸਰਦਾਰ ਆ ਗਏ। ਓਹਨਾਂ ਨੇ ਸ੍ਰੀ ਸਤਿਗੁਰੂ ਜੀ ਦੇ ਕਮਰੇ ਅੰਦਰ ਜਾਣਾ ਚਾਹਿਆ, ਪਰ ਸੰਤ ਸੁਧ ਸਿੰਘ ਜੀ ਨੇ ਕਿਹਾ ਕਿ ਸਤਿ-ਗੁਰਾਂ ਵਲੋਂ ਅੰਦਰ ਜਾਣ ਦੀ ਇਜਾਜ਼ਤ ਨਹੀਂ। ਓਹ ਸਰਦਾਰ ਜ਼ਬਰਦਸਤੀ ਅੰਦਰ ਜਾਣ ਦੀ ਕੋਸ਼ਸ਼ ਕਰਨ ਲਗੇ ਪਰ ਸੰਤ ਜੀ ਨੇ ਕਿਹਾ ਕਿ ਜਦੋਂ ਤਕ ਮੇਰੇ ਸ਼ਰੀਰ ਵਿਚ ਪ੍ਰਾਣ ਹਨ, ਕਿਸੇ ਨੂੰ ਅੰਦਰ ਨਹੀਂ ਜਾਣ ਦਿਆਂਗਾ। ਸਰਦਾਰ ਕਹਿਣ ਲਗੇ ਏਹ ਕੋਈ ਰਾਜਾ ਮਹਾਰਾਜਾ ਤਾਂ ਨਹੀਂ, ਜਿਸ ਤੇ ਏਸ ਤਰਾਂ ਪਹਿਰੇ ਲਾਏ ਹੋਏ ਹਨ। ਏਹ ਕਹਿਣ ਦੀ ਹੀ ਦੇਰ ਸੀ– ਅੰਦਰੋਂ ਅਵਾਜ਼ ਆਇਆ ਕਿ ਮੈਂ ਰਾਜਾ

ਮਹਾਰਾਜਾ ਤਾਂ ਬੇਸ਼ਕ ਨਹੀਂ ਪਰ ਉਹਨਾਂ ਦਾ ਦਲੀਆ ਬਣਾ ਦੇਣ ਵਾਲਾ ਹਾਂ। ਸੰਤ ਸੁਧ ਸਿੰਘ ਜੀ ਨੂੰ ਹੁਕਮ ਹੋਇਆ ਕਿ ਇਹਨਾਂ ਨੂੰ ਅੰਦਰ ਆ ਜਾਣ ਦਿਓ। ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸੰਤ ਸੁੱਧ ਸਿਘ ਜੀ ਨੇ ਸਰਦਾਰਾਂ ਨੂੰ ਅੰਦਰ ਚਲੇ ਜਾਣ ਦਿਤਾ। ਜਾਂ ਅੰਦਰ ਗਏ, ਕੀ ਵੇਖਦ ਹਨ ਕਿ ਕਮਰਾ ਬਿਲਕੁਲ ਖਾਲੀ ਪਿਆ ਹੈ। ਸ੍ਰੀ ਸਤਿਗੁਰੂ ਜੀ ਅਲੋਪ ਹੋ ਗਏ। ਮਕਾਨ ਦੇ ਅੰਦਰੋਂ ਸ਼ਾਂ-ਸ਼ਾਂ ਦੀ ਅਵਾਜ਼ ਆਵੇ। ਇਹ ਕੋਤਕ ਵੇਖਕੇ ਸਰ-ਦਾਰ ਭਯ-ਭੀਤ ਹੋ ਗਏ। ਸੰਤ ਸੁਧ ਸਿੰਘ ਜੀ ਦੇ ਚਰਨੀਂ ਡਿਗਕੇ ਭੁਲ ਬਖ-ਸ਼ੌਣ ਲਗੇ। ਸੰਤ ਜੀ ਅਤੇ ਸਾਧ ਸੰਗਤ ਦੇ ਅਰਜ਼ ਕਰਨ ਪਰ ਸ੍ਰੀ ਸਤਿਗੁਰੂ ਜੀ ਪ੍ਰਗਟ ਹੋਏ ਤੇ ਸਰਦਾਰਾਂ ਨੂੰ ਬਖਸ਼ਕੇ ਨਾਮ ਦਾਨ ਪ੍ਰਦਾਨ ਕੀਤਾ। ਜਿਨ੍ਹਾਂ ਵਿਚੋਂ ਸ੍ਰ: ਨਾਨੂੰ ਸਿੰਘ ਰਈਸ ਤੇ ਜਾਗੀਰਦਾਰ, ਸਢੌਰੇ ਦੇ ਸਨ। ਜੋ ਅੰਤ ਤਕ ਸੰਤ ਸੁਧ ਸਿੰਘ ਜੀ ਨਾਲ ਬੜਾ ਪਿਆਰ ਕਰਦੇ ਰਹੇ ਹਨ।

ਸੰਮਤ ੧੯੨੩ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਨੰਦ ਪੁਰ ਦੇ ਹੋਲੇ ਗਏ। ਉਸ ਵੇਲੇ ਆਪ ਨਾਲ ੨੦ ਹਜ਼ਾਰ ਦੇ ਲਗ ਭਗ ਨਾਮਧਾਰੀ ਸਿੰਘ ਸਨ। ਹੋਲਾ ਮਹੱਲਾ ਕਰਕੇ ਸ੍ਰੀ ਸਤਿਗੁਰੂ ਜੀ ਵਾਪਸ ਆ ਗਏ। ਕੁਝ ਸਿੰਘਾਂ ਨੂੰ ਤੰਬੂ ਵਗੈਰਾ ਸਾਮਾਨ ਸਾਂਭਣ ਲਈ ਓਥੇ ਛਡਿਆ ਗਿਆ। ਜਿਨ੍ਹਾਂ ਵਿਚ ਸੰਤ ਸੁਧ ਸਿੰਘ ਜੀ ਵੀ ਸ਼ਾਮਲ ਸਨ। ਜਦ ਸਿੰਘ ਸਾਮਾਨ ਲਦ ਰਹੇ ਸਨ, ਕੁਝ ਕੁ ਨਿਹੰਗਾਂ ਨੇ ਮਖੌਲ ਦੇ ਤੌਰ ਪਰ ਕਿਹਾ ਕਿ—''ਤੁਹਾਡਾ ਗੁਰੂ, ਜੋ ਮੁਸਲਮਾਨ ਔਰਤ ਦਾ ਚੇਲਾ ਏ, ਓਹ ਤਾਂ ਚਲਾ ਗਿਆ ਹੈ, ਤੁਸੀਂ ਕਿਉਂ ਨਹੀਂ ਗਏ। ਤੁਸੀਂ ਜਦ ਮੁਸਲਮਾਨੀ ਕਲਾਮ ਪੜ੍ਹਦੇ ਹੋ ਫਿਰ ਮੁਸਲਮਾਨ ਹੀ ਕਿਉਂ ਨਹੀਂ ਹੋ ਜਾਂਦੇ?''

ਸੰਤ ਸੁਧ ਸਿੰਘ ਜੀ ਨੇ ਇਹ ਪ੍ਰਣ ਕੀਤਾ ਹੋਇਆ ਸੀ ਕਿ ਜਦ ਤਕ ਮੇਰੀ ਦੇਹ ਵਿਚ ਪ੍ਰਾਣ ਹਨ ਮੈਂ ਸਤਿਗੁਰੂ ਦੀ ਨਿੰਦਿਆ ਸੁਣਕੇ ਬ੍ਰਦਾਸ਼ਤ ਨਹੀਂ ਕਰਾਂਗਾ। ਸੰਤ ਜੀ ਨੇ ਨਿਹੰਗਾਂ ਨੂੰ ਕ੍ਰਾਰੀਆਂ ਕਰਾਰੀਆਂ ਸੁਣਾਈਆਂ। ਨਿਹੰਗ ਡਾਂਗਾਂ ਲੈਕੇ ਸੰਤ ਜੀ ਨੂੰ ਮਾਰਨ ਆਏ। ਅਗੋਂ ਸੰਤ ਸੁਧ ਸਿੰਘ ਜੀ ਤੇ ਕਾਹਨ ਸਿੰਘ ਜੀ ਜੋ ਕਿ ਗੜ੍ਹੀ ਚਿਲਾ ਜਲੰਧਰ ਦੇ ਨਿਵਾਸੀ ਸਨ, ਵੀ ਮੁਕਾਬਲੇ ਲਈ ਡੱਟ ਗਏ। ਦੋਹਾਂ ਸੂਰਮਿਆਂ ਨੇ ਪਿੱਠਾਂ ਜੋੜ ਲਈਆਂ ਤੇ ਓਹ ਡਾਂਗ ਚਲਾਈ ਕਿ ਧਰਤੀ ਲਹੂ ਨਾਲ ਰੰਗੀ ਗਈ। ਦੋਹਾਂ ਨੇ ੨੮ ਆਦਮੀ ਫੱਟੜ ਕੀਤੇ। ਸਾਰਾ ਮੇਲਾ ਅਗੇ ਲਾ ਲਿਆ। ਪੁਲਿਸ ਅਫਸਰਾਂ ਨੂੰ ਵੀ ਪਤਾ ਸੀ ਕਿ ਨਿਹੰਗਾਂ ਦੀ ਹੀ ਜ਼ਿਆਦਤੀ ਹੈ ਇਸ ਕਰਕੇ ਪੁਲਿਸ ਨੇ ਇਹਨਾਂ ਨੂੰ ਕੁਝ ਨ ਕਿਹਾ।

ਸੰਤ ਸੁਧ ਸਿੰਘ ਜੀ ਤਾਂ ਇਸ ਹੀ ਜਗਹ ਸ਼ਹੀਦ ਹੋ ਜਾਣਾ ਚਾਂਹਦੇ ਸਨ ਪਰ ਸਤਿਗੁਰੂ ਜੀ ਦੀ ਕ੍ਰਿਪਾ ਦੁਆਰਾ ਆਪ ਤੇ ਨਿਹੰਗਾਂ ਦਾ ਕੋਈ ਵਾਰ ਕਾਰਗਰ ਨ ਹੋਇਆ।

ਸੰਤ ਸੁਧ ਸਿੰਘ ਜੀ ਦੀ ਏਹ ਤੀਬਰ ਇੱਛਾ ਸੀ ਕਿ ਏਹ ਸਰੀਰ ਧਰਮ-ਯੁਧ ਵਿਚ ਹੀ ਲਗ ਜਾਵੇ।

ਜਿਥੇ ਆਪ ਸੂਰਬੀਰ ਸਨ, ਓਥੇ

ਭਜਨਾਨੰਦੀ ਮਹਾਂ ਪੁਰਸ਼ ਵੀ ਸਨ। ਜਦ ਆਪ ਸਮਾਧੀ ਲਾਕੇ ਭਜਨ ਕਰਨ ਲਗ ਜਾਂਦੇ, ਸਾਰਾ ਸਾਰਾ ਦਿਨ ਬੈਠੇ ਰਹਿੰਦੇ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਚਲੇ ਜਾਣ ਪਿਛੋਂ ਆਪ ਹਰ ਵੇਲੇ ਹੀ ਵੈਰਾਗ ਵਿਚ ਰਹਿੰਦੇ। ਪ੍ਰੀਤਮ ਦੀ ਯਾਦ ਵਿਚ ਰੋ-ਰੋ ਕੇ ਅਖੀਆਂ ਗਾਲ ਲਈਆਂ। ਸ੍ਰੀਰ ਸੁੱਕਕੇ ਪਿੰਜਰ ਰਹਿ ਗਿਆ।

ਇਕ ਵਾਰ ਸੁਪਨੇ ਵਿਚ ਸ੍ਰੀ ਸਤਿਗੁਰੂ ਜੀ ਨੇ ਦਰਸ਼ਨ ਦੇਕੇ ਕਿਹਾ ਕਿ— ਧੀਰਜ ਰਖੋ, ਮੈਂ ਜ਼ਰੂਰ ਹੀ ਆਵਾਂਗਾ। ਜਿੰਨਾਂ ਚਿਰ ਗਊ ਗਰੀਬ ਦੇ ਗਲ ਤੋਂ ਛੁਰੀ ਨਹੀਂ ਲਹਿੰਦੀ, ਜਿਤਨਾ ਚਿਰ ਧਰਮ ਨਹੀਂ ਵਰਤਦਾ, ਓਨਾਂ ਚਿਰ ਏਹ ਸਰੀਰ ਕਿਤੇ ਨਹੀਂ ਜਾਂਦਾ।

ਸੰਤ ਸੁਧ ਸਿੰਘ ਜੀ ਨੇ ਤਨ, ਮਨ ਤੇ ਧਨ ਨਾਲ ਗੁਰੂ ਘਰ ਦੀ ਬੜੀ ਹੀ ਸੇਵਾ ਕੀਤੀ। ਆਪ ਲਗਾਤਾਰ ੧੫ ਸਾਲ ਨਹਿਰ ਤੇ ਰਹਿਕੇ ਗੁਰੂ ਕੇ ਮਾਲ ਦੀ ਸੇਵਾ ਕਰਦੇ ਰਹੇ।

ਇਕ ਵੇਰਾਂ ਦਾ ਜ਼ਿਕਰ ਹੈ ਕਿ ਸੰਤ ਸੁਧ ਸਿੰਘ ਜੀ ਅਪਣੇ ਪਿੰਡ, ਸੜਕ ਦੇ ਪਾਸ ਖੂਹ ਤੇ ਬੈਠੇ ਹੋਏ ਗੁਰਬਾਣੀ ਦਾ ਪਾਠ ਕਰ ਰਹੇ ਸਨ ਕਿ ਅਚਾਨਕ ਮਾਛੀਵਾੜੇ ਦੇ ਚਾਰ ਬੁੱਚੜ, ਚਾਲੀ ਦੇ ਕਰੀਬ ਗਾਈਆਂ ਲਈ ਲੰਘ ਰਹੇ ਸਨ। ਆਪ ਨੇ ਬੁਚੜਾਂ ਨੂੰ ਆਖਿਆ ਕਿ ਮੈਂ ਗਊਆਂ ਦੀ ਜਾਨ ਬਚਾਣਾਂ ਚਾਹੁੰਦਾ ਹਾਂ, ਤੁਸੀਂ ਮੇਰੇ ਕੋਲੋਂ ਗਊਆਂ ਦਾ ਮੁਲ ਲੈਕੇ ਗਊਆਂ ਮੈਨੂੰ ਦੇ ਦਿਓ। ਬੁਚੜਾਂ ਕਿਹਾ, ਕਲ ਈਦ ਹੈ ਅਸਾਂ ਗਊਆਂ ਜ਼ਿਬਹ ਕਰਕੇ ਈਦ ਮਨੌਣੀ ਹੈ। ਸੰਤ ਜੀ ਕਿਹਾ, ਹੁਣ ਤੁਸੀਂ ਇਹਨਾਂ ਨੂੰ ਵੱਢ ਨਹੀਂ ਸਕਦੇ।

ਹਾਲਾਂ ਇਹ ਗੱਲਾਂ ਹੋ ਰਹੀਆਂ ਸਨ ਕਿ ਕਿਸੇ ਨੇ ਆਕੇ ਆਖਿਆ ਮਲੇਰਕੋਟਲੇ ਵਿਚ ਕੂਕਿਆਂ ਨੇ ਬੁੱਚੜਾਂ ਨੂੰ ਵਢਕੇ ਗਊਆ ਬਚਾ ਲਈਆਂ ਹਨ ਤੇ ਤੁਹਾਡੇ ਪਿਛੇ ਵੀ ਦੋ ਕੂਕੇ ਸਨਧਬੱਧ ਹੋਏ ਗਊਆਂ ਦੀ ਰਖਯਾ ਲਈ ਆ ਰਹੇ ਹਨ। ਜਦੋਂ ਬੁਚੜਾਂ ਨੇ ਇਹ ਗਲ ਸੁਣੀ ਤਦ ਗਊਆਂ ਨੂੰ ਓਥੇ ਹੀ ਛਡ ਉੱਠ ਨਸੇ। ਸੰਤ ਸੁਧ ਸਿੰਘ ਜੀ ਨੇ ਗਊਆਂ ਅਪਣੇ ਵਾੜੇ ਵਿਚ ਬੰਨ੍ਹ ਲਈਆਂ।

ਪਿੰਡ ਦੇ ਨੰਬਰਦਾਰ ਨੇ ਥਾਣੇ ਇਤਲਾਹ ਜਾ ਦਿਤੀ ਕਿ ਸੁਧ ਸਿੰਘ ਕੂਕੇ ਨੇ ਚਾਰ ਬੁਚੜ ਮਾਰਕੇ ਦੱਬ ਦਿਤੇ ਹਨ ਤੇ ਗਊਆਂ ਓਹਨਾਂ ਕੋਲੋਂ ਜ਼ਬਰਦਸਤੀ ਖੋਹ ਲਈਆਂ ਹਨ। ਥਾਣੇਦਾਰ ਨੇ ਸੁਧ ਸਿੰਘ ਜੀ ਨੂੰ ਪੇਸ਼ ਕਰਨ ਲਈ ਕਿਹਾ। ਸੰਤ ਸੁਧ ਸਿੰਘ ਜੀ ਨੇ ਥਾਣੇ ਆਕੇ ਏਹ ਬਿਆਨ ਦਿਤੇ ਕਿ ਗਊਆਂ ਮੈਂ ਮੁਲ ਲਈਆਂ ਹਨ। ਬੁਚੜ ਪੈਸੇ ਲੈਕੇ ਘਰੋ ਘਰੀ ਚਲੇ ਗਏ ਹਨ। ਥਾਣੇਦਾਰ ਨੇ ਕਿਹਾ— ਰਸੀਦ ਕਿਥੇ ਹੈ? ਸੁਧ ਸਿੰਘ ਜੀ ਅਜੇ ਕੁਝ ਸੋਚ ਹੀ ਰਹੇ ਸਨ ਕਿ ਇਕ ਅਜਨਬੀ ਸਿਖ ਰਸੀਦ ਲੈਕੇ ਆ ਹਾਜ਼ਰ ਹੋਇਆ। ਥਾਨੇਦਾਰ ਨੇ ਰਸੀਦ ਵੇਖੀ। ਪੜ੍ਹਕੇ ਮਿਸਲ ਵਿਚ ਰਖ ਲਈ ਤੇ ਸੰਤ ਸੁਧ ਸਿੰਘ ਜੀ ਨੂੰ ਛੱਡ ਦਿੱਤਾ।

ਸੰਤ ਜੀ ਦੇ ਹੋਰ ਵੀ ਅਜੇਹੇ ਕਈ ਕਾਰਨਾਮੇ ਹਨ ਜੋ ਸਥਾਨਾਭਾਵ ਕਰਕੇ ਨਹੀਂ ਲਿਖੇ ਜਾਰਹੇ। ਆਪ ਸੰਮਤ ੧੯੭੬ ਬਿਕ੍ਰਮੀ ਵਿਚ ਅਪਣੇ ਪਿੰਡ ਬਗਲੀ ਵਿਚ ਹੀ ਸ੍ਵਰਗ ਵਾਸ ਹੋ ਗਏ।

# ਸੰਤ ਚੇਤ ਸਿੰਘ ਜੀ

(ਗਿਆਨੀ ਬਲਵੰਤ ਸਿੰਘ ਤੇ ਪੰਛੀ ਜੀ ਦੀ ਕਲਮ ਤੋਂ)

ਆਪ ਦਾ ਜਨਮ ੧੯੪੧ ਬਿਕ੍ਰਮੀ ਨੂੰ ਜਵਾਹਰ ਸਿੰਘ ਜੀ ਦੇ ਘਰ ਮਾਤਾ ਚੰਦ ਕੌਰ ਜੀ ਦੀ ਕੁਖੋਂ ਪਿੰਡ ਭਾਗੋਵਾਲ ਜ਼ਿ: ਗੁਰਦਾਸਪੁਰ ਵਿਚ ਹੋਇਆ।

ਆਪ ਜੀ ਦੇ ਪਿਤਾ ਖੇਤੀ ਬਾੜੀ ਦਾ ਕਮ ਕਰਿਆ ਕਰਦੇ ਸਨ। ਜਦ ਆਪ ਜਵਾਨ ਹੋਏ ਤਾਂ ਆਪ ਨੇ ਵੀ ਖੇਤੀ ਬਾੜੀ ਦਾ ਕੰਮ ਸੰਭਾਲ ਲਿਆ। ਆਪ ਦੇ ਵਡੇ ਭਰਾ ਦਾ ਨਾਮ ਮੂਲਾ ਸਿੰਘ ਸੀ।

ਆਪ ਮਾਸ ਸ਼ਰਾਬ ਦੇ ਆਦੀ ਸਨ।

ਆਪ ਦਾ ਅਨੰਦ ਕਾਰਜ, ਪਿੰਡ ਭਾਗੋਵਾਲੀ. ਜ਼ਿਲਾ ਗੁਰਦਾਸ ਪੁਰ ਨਿਵਾਸੀ ਭਾਈ ਨਿਧਾਨ ਸਿੰਘ ਜੀ ਦੀ ਸਪੁਤ੍ਰੀ ਬੀਬੀ ਪ੍ਰਸਿੰਨ ਕੌਰ ਨਾਲ ਹੋਯਾ।

ਇਕ ਵੇਰਾਂ ਦਾ ਜ਼ਿਕਰ ਹੈ ਕਿ ਆਪ ਸਰ੍ਹੋਂ ਪੁਟਦੇ ਹੋਏ ਪੰਡੂ ਗੀਤ ਗਾ ਰਹੇ ਸਨ ਕਿ ਅਚਾਨਕ ਬਾਬਾ ਮੰਗਲ ਸਿੰਘ ਜੀ ਭੋਇਵਾਲੀ ਵਾਲੇ ਤੇ ਸੰਤ ਕਿਰਪਾ ਸਿੰਘ ਜੀ (ਮਲਿਆਂ ਵਾਲਾ) ਆ ਗਏ ਬਾਬਾ ਮੰਗਲ ਸਿੰਘ ਜੀ ਨੇ ਗੀਤ ਸੁਣਕੇ ਆਖਿਆ "ਗੁਰਮੁਖਾ! ਤੇਰਾ ਕੇਹੋ ਜੇਹਾ ਸੁੰਦਰ ਮੁਖੜਾ ਏ ਤੇ ਕੇਹਾ ਸੋਹਣਾਂ ਜਵਾਨ ਏਂ। ਜੇ ਤੂੰ ਗੁਰਬਾਣੀ ਗਾਵੇਂ ਤਦ ਤੇਰਾ ਤੇ ਤੇਰੀਆਂ ਕੁਲਾਂ ਦਾ ਉਧਾਰ ਕਿਉਂ ਨ ਹੋ ਜਾਵੇ।"

ਬਾਬਾ ਜੀ ਦੇ ਇਨ੍ਹਾਂ ਪਿਆਰ-ਭਰੇ ਲਫਜ਼ਾਂ ਦਾ ਆਪ ਜੀ ਤੇ ਏਨਾ ਅਸਰ ਹੋਯਾ ਕਿ ਆਪ ਨੇ ਉਸੇ ਵੇਲੇ ਕੰਮ ਛਡ ਦਿਤਾ ਤੇ ਬਾਬਾ ਜੀ ਦੇ ਚਰਨਾਂ ਵਿਚ ਅਰਜ਼ ਕੀਤੀ ਕਿ ਮੇਰੇ ਬੜੇ ਚੰਗੇ ਭਾਗ ਹਨ ਜੋ ਆਪ ਜੇਹੇ ਮਹਾਂ ਪੁਰਸ਼ਾਂ ਦੇ ਪਾਵਨ ਦਰਸ਼ਨ ਹੋਏ ਹਨ। ਆਪ ਕ੍ਰਿਪਾ ਕਰਕੇ ਮੈਨੂੰ ਗੁਰਬਾਣੀ ਪੜ੍ਹਨ ਦੀ ਜਾਚ ਦਸੋ ਤਾਂਕਿ ਮੈਂ ਆਪਣਾ ਜਨਮ ਸਫਲਾ ਕਰ ਸਕਾਂ।

ਬਾਬਾ ਜੀ ਨੇ ਫ਼ਰਮਾਇਆ ਕਿ ਭਜਨ ਪੁਛਕੇ ਸ੍ਵਾਸ ਸ੍ਵਾਸ ਕਰਿਆ ਕਰੋ, ਤੁਹਾਨੂੰ ਆਪ ਹੀ ਬਾਣੀ ਪੜ੍ਹਨੀ ਆ ਜਾਵੇਗੀ।

ਆਪ ਜੀ ਨੇ ਬਾਬਾ ਜੀ ਤੋਂ ਉਸੇ ਵੇਲੇ ਭਜਨ ਪੁਛ ਲਿਆ ਤੇ ਰੰਗਣ ਚੜ੍ਹ ਗਈ। ਅੰਤਰ ਆਤਮੇ ਦੀ ਸੋਝੀ ਹੋ ਆਈ। ਆਪ ਨੂੰ ਇਹ ਅਨੁਭਵ ਹੋ ਰਿਹਾ ਸੀ ਕਿ ਮੈਂ ਕਿਸੇ ਆਤਮਿਕ ਮੰਡਲ ਦੀਆਂ ਉਡਾਰੀਆਂ ਲਾ ਰਿਹਾ ਹਾਂ। ਅਜ ਤੋਂ ਪਹਿਲਾਂ ਦੀ ਜ਼ਿੰਦਗੀ ਆਪ ਨੂੰ ਬੜੀ ਫਿਕੀ ਜੇਹੀ ਪ੍ਰਤੀਤ ਹੋਣ ਲਗ ਪਈ। ਅਪਣੇ ਜੀਵਨ ਵਿਚ ਇਕ ਦਮ ਪਲਟਾ ਆਯਾ ਵੇਖ ਆਪ ਖੁਦ ਹੈਰਾਨ ਜੇਹੇ ਹੋ ਰਹੇ ਸਨ। ਆਪ ਨੂੰ ਏਹ ਵੀ ਪਤਾ ਨਹੀਂ ਸੀ ਕਿ ਮੈਂ ਕਿਥੇ ਹਾਂ। ਕਿੰਨਾਂ ਚਿਰ ਆਪ ਏਸੇ ਹਾਲਤ ਵਿਚ ਰਹੇ। ਜਦ ਆਪ ਨੂੰ ਹੋਸ਼ ਆਈ ਤਦ ਓਥੇ ਕੋਈ ਨਹੀਂ ਸੀ। ਆਪ ਦੇ ਮੂੰਹੋਂ ਖੁਦ ਬਖੁਦ ਗੁਰਬਾਣੀ ਦੀ ਪਾਵਨ ਧੁਨਿ ਨਿਕਲ ਰਹੀ ਸੀ।

ਇਸਤੋਂ ਬਾਦ ਆਪ ਨੇ ਕਛਹਿਰੇ ਪਹਿਨੇ ਤੇ ਸ੍ਰੀ ਸਤਿਗੁਰੂ ਜੀ ਦੀ ਸ਼ਰਣ ਆਏ। ਸਤਿਗੁਰਾਂ ਦੇ ਦਰਸ਼ਨ ਕਰਕੇ ਆਪ

ਸਦਾ ਲਈ ਗੁਰੂ-ਘਰ ਤੇ ਸਤਿਗੁਰੂ-ਚਰਨਾਂ ਦੇ ਸ਼ੈਦਾਈ ਹੋ ਗਏ। ਨਿਤਨੇਮ ਬੱਝ ਗਿਆ। ਸਵਾ ਪਹਿਰ ਰਾਤ ਰਹਿੰਦਿਆਂ ਉਠਣਾਂ, ਨਾਮ ਸਿਮਰਣ ਵਿਚ ਲਿਵ-ਲੀਨ ਹੋਣਾਂ, ਚੜ੍ਹੇ ਦਿਵਸ ਗੁਰਬਾਣੀ ਗਾਵਣੀ।

ਆਪ ਨੇ ਇਸ ਤੋਂ ਕੁਛ ਕਾਲ ਬਾਦ ਸੰਤ ਕ੍ਰਿਪਾ ਸਿੰਘ ਜੀ, ਸੰਤ ਕਿਸ਼ਨ ਸਿੰਘ ਜੀ, ਸੰਤ ਹਰਨਾਮ ਸਿੰਘ ਤੇ ਬਾਬਾ ਠਾਕਰ ਜੀ ਨਾਲ ਰਲਕੇ ਪ੍ਰਚਾਰ ਦਾ ਕੰਮ ਅਰੰਭ ਦਿਤਾ।

ਘਰ ਦਾ ਕੰਮ ਕਾਰ ਵੀ ਕਰਨਾ ਤੇ ਪ੍ਰਚਾਰ ਵੀ ਕਰਨਾ। ਰਾਤ ਨੂੰ ਦੀਵਾਨ ਸਜਾਣੇ ਤੇ ਸਵੇਰੇ ਕੰਮ ਤੇ ਚਲੇ ਜਾਣਾਂ।

ਆਪ ਜਿਸ ਪਿੰਡ ਪ੍ਰਚਾਰ ਕਰਨ ਵਾਸਤੇ ਜਾਂਦੇ ਉਸ ਪਿੰਡ ਦਾ ਜਲ ਪਾਣੀ ਤਦ ਛਕਦੇ ਜਦ ਕਿ ਓਹ ਮਾਸ, ਸ਼ਰਾਬ ਆਦਿ ਕੁਰੀਤੀਆਂ ਛਡ ਕੇ ਭਜਨ ਪੁਛ ਲੈਂਦੇ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਦੇ ਸੇਵਕ ਬਣ ਜਾਂਦੇ। ਜੇ ਕਿਸੇ ਸਿਖ ਨੇ ਆਪਨੂੰ ਸ੍ਰੀਭੈਣੀ ਸਾਹਿਬ ਦੇ ਲੰਗਰ ਵਾਸਤੇ ਮਾਇਆ ਦੇਣੀ ਤਦ ਆਪ ਨੇ ਕਹਿਣਾ— 'ਮੈਂ ਗਰੀਬ ਸਿਖ ਹਾਂ, ਮੈਥੋਂ ਕਿਤੇ ਘਰ ਵਿਚ ਹੀ ਨਾ ਵਰਤੀ ਜਾਵੇ, ਤੁਸੀਂ ਆਪੇ ਹੀ ਗੁਰਦਵਾਰੇ ਪਹੁੰਚਾ ਦਿਓ।' ਏਹ ਨਿਯਮ ਆਪ ਨੇ ਆਯੂ ਪ੍ਰਯੰਤ ਨਿਭਾਇਆ। ਜੇ ਕਿਸੇ ਪ੍ਰੇਮੀ ਨੇ ਦੀਵਾਨ ਵਿਚ ਮਾਇਆ ਅਰਦਾਸ ਕਰੌਣੀ ਤਦ ਵੀ ਓਥੇ ਹੀ ਸੰਗਤ ਵਿਚ ਵੰਡ ਦੇਣੀ। ਘਰ ਇਕ ਪੈਸਾ ਵੀ ਨ ਲਿਔਂਦੇ।

ਆਪ ਬਿਲਕੁਲ ਅਨਪੜ੍ਹ ਹੁੰਦੇ ਹੋਏ ਵੀ ਗੁਰਬਾਣੀ ਦੇ ਏਨੇ ਅਨੁਭਵੀ ਸਨ ਕਿ ਆਪ ਨੇ ਕਈਆਂ ਸਿੱਖਾਂ ਨੂੰ ਗੁਰਮੁਖੀ ਵਿਦਯਾ ਪੜ੍ਹਾਈ।

ਆਪ ਬਾਵਜੂਦ ਜਥੇਦਾਰ ਹੋਣ ਦੇ ਜਥੇ ਵਾਲਿਆਂ ਦੇ ਬਸਤ੍ਰ ਤੇ ਸਾਜ ਸਾਮਾਨ ਆਪ ਹੀ ਚੁਕਦੇ ਹੁੰਦੇ ਸਨ।

ਸਿੰਘ ਸਜਣ ਤੋਂ ਚਾਰ ਸਾਲ ਬਾਦ ਆਪਦੀ ਧਰਮ ਪਤਨੀ ਸੁਰਗਵਾਸ ਹੋ ਗਈ, ਸਤਿਗੁਰੂ ਦਾ ਭਾਣਾ ਮੰਨਦਿਆਂ ਹੋਇਆਂ ਆਪ ਨੇ ਇਕ ਅੱਥਰੂ ਵੀ ਨਾ ਡਿੱਗਣ ਦਿਤਾ।

ਆਪ ਦੇ ਘਰ ਦੋ ਲੜਕੇ ਹੋਏ, ਇਕ ਤਾਂ ਅਪਣੀ ਮਾਤਾ ਨਾਲ ਹੀ ਚਲਾਣਾ ਕਰ ਗਿਆ। ਦੂਜੇ ਸੰਤ ਅਮਰ ਸਿੰਘ ਜੀ (ਭਾਗੋ ਵਾਲ) ਅਜ ਕਲ ਸ੍ਰੀ ਭੈਣੀਸਾਹਿਬ ਨਿਵਾਸ ਰਖਦੇ ਹਨ ਜੋਕਿ ਗੁਰੂ-ਘਰ ਦੀ ਤਨ,ਮਨ, ਧਨ, ਨਾਲ ਸੇਵਾ ਕਰ ਰਹੇ ਹਨ। ਆਪ ਪਾਸੋਂ ਨਾਮਧਾਰੀ ਪੰਥ ਨੂੰ ਬੜੀਆਂ ਆਸਾਂ ਹਨ। ਆਸ਼ਾ ਹੈ ਕਿ ਆਪ ਅਪਣੇ ਪਿਤਾ ਜੀ ਦੇ ਨਕਸ਼ੇ ਕਦਮ ਤੇ ਚਲਦੇ ਹੋਏ ਨਾਮਧਾਰੀ ਪੰਥ ਦਾ ਅਮਲੀ ਪ੍ਰਚਾਰ ਕਰਕੇ ਲੋਕ ਸੁਖੀ ਤੇ ਪ੍ਰਲੋਕ ਸੁਹੇਲਾ ਬਨਾਣਗੇ।

ਸੰਤ ਚੇਤ ਸਿੰਘ ਜੀ ਨੇ ਅੰਤਮ ਸਮੇਂ ਅਪਣੇ ਸਾਰੇ ਪਰਵਾਰ ਨੂੰ ਸੱਦਕੇ ਉਪਦੇਸ਼ ਕੀਤਾ ਕਿ ਸਾਡੇ ਪ੍ਰਲੋਕ ਗਮਨ ਕਰਨ ਬਾਦ ਕਿਸੇ ਤਰਾਂ ਦਾ ਸ਼ੋਕ ਨ ਕਰਨਾ ਤੇ ਗੁਰਮਤ ਅਨੁਸਾਰ ਕ੍ਰਿਯਾ-ਕਰਮ ਕਰਵਾਣੇ। ਅਸੀਂ ਅਜ ਹੀ ਇਸ ਪੰਜ ਭੌਤਿਕ ਸ਼ਰੀਰ ਦਾ ਅੰਤ ਕਰ ਦੇਣਾ ਹੈ।

ਠੀਕ ਹੀ ਉਸੇ ਦਿਨ ਸੰਤ ਜੀ ਇਸ ਅਸਾਰ ਸੰਸਾਰ ਤੋਂ ਸੁਆਸ ੨ ਨਾਮ ਜਪਦੇ ਹੋਏ ਸਤਿਗੁਰੂ ਦੇ ਹੁਕਮ ਅੰਦਰ ਸਚ ਖੰਡ ਜਾ ਬਿਰਾਜੇ।

ਇੱਕ ਅੰਗੀ ਨਾਟਕ–

# ਬੁਰੇ ਦਾ ਭਲਾ

(ਚਕ੍ਰਵਰਤੀ ਜੀ)

**ਨਾਟਕ ਦੇ ਪਾਤ੍ਰ–**

ਸੰਤ– ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੋਂ ਵਰੋਸਾਏ,
ਸੰਤ ਕਿਸ਼ਨ ਸਿੰਘ ਜੀ ਛੂਤੀਏ।

ਸਾਹਿਬ ਸਿੰਘ– ਸੰਤਾਂ ਦਾ ਸਾਥੀ, ਸੰਤ,
ਲਾਲ ਸਿੰਘ– ਲਾਂਗਰੀ
ਡਾਕੂ, ਥਾਣੇਦਾਰ, ਸਿਪਾਹੀ, ਵਗੈਰਾ

ਝਾਕੀ– ਸੰਤਾਂ ਦੇ ਰਹਿਣ ਦਾ ਇਕ ਕਮਰਾ। ਜੋ ਬੜਾ ਸਾਦਾ ਜੇਹਾ ਅਤੇ ਸਾਫ ਸੁਥਰਾ, ਜ਼ਰੂਰੀ ਚੀਜ਼ਾਂ ਨਾਲ ਸਜਿਆ ਹੋਇਆ ਏ। ਸੱਜੇ ਅਰ ਖੱਬੇ ਦੋ ਬੂਹੇ ਹਨ ਅਤੇ ਪਿਛਲੇ ਪਾਸੇ ਇਕ ਬਾਰੀ, ਜਿਸ ਵਿਚੋਂ ਆਦਮੀ ਲੰਘ ਸਕੇ। ਕਮਰੇ ਦੇ ਇਕ ਪਾਸੇ ਦਰਬਾਰ ਸਾਹਿਬ ਦੇ ਪ੍ਰਕਾਸ਼ ਦਾ ਸਥਾਨ। ਇਕ ਪਾਸੇ ਸੰਤਾਂ ਦੇ ਬੈਠਣ ਦੀ ਥਾਂ, ਜਿਸਦੇ ਕੋਲ ਕੁਝ ਪੁਸਤਕਾਂ ਅਤੇ ਇਕ ਚਾਂਦੀ ਦਾ ਗੜਵਾ ਪਿਆ ਏ। ਬਾਹਰ ਬਾੜੇ ਵਿਚ ਲਾਂਗਰੀ ਪ੍ਰਸ਼ਾਦਾ ਤਿਆਰ ਕਰ ਰਿਹਾ ਏ।

ਸਾਹਿਬ ਸਿੰਘ– (ਲਾਂਗਰੀ ਨੂੰ) ਅਜੇ ਤੀਕ ਪ੍ਰਸ਼ਾਦਾ ਤਿਆਰ ਨਹੀਂ ਹੋਇਆ।
ਲਾਲ ਸਿੰਘ– ਜੀ ਨਹੀਂ, ਅੱਗ ਤੇ ਆਪ ਨੇ ਬਾਲੀ ਹੀ ਨਹੀਂ।
ਸਾਹਿਬ ਸਿੰਘ– ਸਾਹਮਣੇ ਜਵਾਬ ਨ ਕਰ।
ਲਾਲ ਸਿੰਘ– ਬਹੁਤ ਅੱਛਾ, ਸੰਤ ਜੀ।
ਸਾਹਿਬ ਸਿੰਘ– ਸੰਤ ਕਿਥੇ ਗਏ ਹਨ? ਕੀ ਜਾਂਦੇ ਹੋਏ ਕੁਝ ਦਸ ਨਹੀਂ ਗਏ।
ਲਾਲ ਸਿੰਘ– ਪਿੰਡ ਗਏ ਹਨ।
ਸਾਹਿਬ ਸਿੰਘ– ਕਿਉਂ?
ਲਾਲ ਸਿੰਘ– ਆਂਹਦੇ ਸਨ ਕਿ ਇਕ ਮਾਈ ਬੀਮਾਰ ਏ, ਉਸਦਾ ਸਕਾ ਸਨਬੰਧੀ ਕੋਈ ਨਹੀਂ, ਉਸਨੂੰ ਪਾਣੀ ਦੇਣ ਵਾਲਾ ਵੀ ਕੋਈ ਨਹੀਂ। ਤੇ ਸੁਰਤ ਲੈਣ ਵਾਲਾ ਵੀ ਕੋਈ ਨਹੀਂ।
ਸਾਹਿਬ ਸਿੰਘ– ਪ੍ਰਸ਼ਾਦ ਤਿਆਰ ਏ ਤਾਂ ਅੰਦਰੋਂ ਅਲਮਾਰੀ ਵਿਚੋਂ ਥਾਲ ਤੇ ਗਲਾਸ ਕੱਢ ਲਿਆ।
ਲਾਲ ਸਿੰਘ– ਥਾਲ ਤੇ ਕੋਈ ਨਹੀਂ, ਗਲਾਸ ਵੀ ਸੰਤ ਨਾਲ ਲੈ ਗਏ ਹਨ, ਆਂਹਦੇ ਸਨ ਕਿ ਮਾਈ ਦੇ ਘਰ ਪਾਣੀ ਪੀਣ ਲਈ ਕੋਈ ਭਾਂਡਾ ਨਹੀਂ।
ਸਾਹਿਬ ਸਿੰਘ– ਥਾਲ ਅਗੇ ਕਿਸੇ ਨੂੰ ਦਿਤਾ, ਗਲਾਸ ਅਜ ਲੈ ਗਏ ਹਨ, ਇਸਤ੍ਰਾਂ ਅਸੀਂ ਕਾਹਦੇ ਵਿਚ ਛਕਿਆ ਕਰਾਂਗੇ।

ਲਾਲ ਸਿੰਘ– ਏਹ ਇਕ ਲੋਹੇ ਦਾ ਬਾਟਾ ਤੇ ਹੈਗਾ ਜੇ।

ਸਾਹਿਬ ਸਿੰਘ– ਏਹ ਵੀ ਸ਼ਾਇਦ ਕੱਲ ਨੂੰ ਨਾ ਰਹੇ। ਹੋਰ ਭਾਂਡੇ ਕਾਫੀ ਸਨ ਓਹ ਕਿਧਰ ਗਏ ?

ਲਾਲ ਸਿੰਘ– ਕੱਲ ਸੰਤਾਂ ਨੇ ਵੇਚ ਦਿਤੇ।

ਸਾਹਿਬ ਸਿੰਘ– ਵੇਚ ਦਿਤੇ ? ਕਿਉਂ !

ਲਾਲ ਸਿੰਘ– ਆਂਹਦੇ ਸਨ ਇਕ ਬੜਾ ਗ੍ਰੀਬ ਸਿੱਖ ਏ, ਦਾਣਾ ਫੱਕਾ ਸਭ ਸਾਧ ਸੰਗਤ ਦੇ ਮੇਲੇ ਕਰਕੇ, ਲਾ ਦਿੰਦਾ ਏ, ਕੱਲ ਮਾਮਲਾ ਦੇਣਾ ਸੀ, ਪਟਵਾਰੀ ਆਂਹਦਾ ਸੀ, ਕਿ ਜਾਂ ਮਾਮਲਾ ਦਿਓ, ਜਾਂ ਜੇਹਲ ਕਬੂਲ ਕਰੋ। ਏਹ ਗੱਲ ਕਿਸੇ ਸੰਤਾਂ ਨੂੰ ਆ ਦੱਸੀ, ਓਹਨਾਂ ਭਾਂਡੇ ਵੇਚਕੇ ਰੁਪੈ ਉਸ ਸਿਖ ਨੂੰ ਮਾਮਲਾ ਦੇਣ ਲਈ ਜਾ ਦਿਤੇ।

ਸਾਹਿਬ ਸਿੰਘ– ਇਸ ਤਰਾਂ ਤੇ ਸਾਡੇ ਕੋਲ ਕੁਝ ਨਹੀਂ ਬਚਣਾ, ਦੁਨੀਆਂ ਵਿਚ ਗ੍ਰੀਬਾਂ ਦਾ ਘਾਟਾ ਕੋਈ ਨਹੀਂ, ਓਹਨਾਂ ਮੰਗਦਿਆਂ ਰਹਿਣਾ ਹੈ, ਏਹਨਾਂ ਹਟਣਾਂ ਨਹੀਂ। ਅਸੀਂ ਕੀ ਕਰਾਂਗੇ। ਘਟ ਤੋਂ ਘਟ ਸਾਨੂੰ ਪੁਛ ਤੇ ਲਿਆ ਕਰਨ, ਜੇ ਸਾਡੇ ਪਾਸ ਜ਼ਮੀਨ ਦੇ ਥੋੜੇ ਜਿਹੇ ਪੈਸੇ ਨਾ ਹੁੰਦੇ ਤਾਂ ਅੱਜ ਨੂੰ ਅਸੀਂ ਭੁਖੇ ਮਰਦੇ। ਆਪ ਤੇ ਅਸੀਂ ਬੇਰ ਤੇ ਗਾਜਰਾਂ ਖਾ-ਖਾ ਗੁਜ਼ਾਰਾ ਕਰਦੇ ਹਾਂ ਪਏ, ਪਰ ਏਹ ਜੋ ਕੁਝ ਮਿਲਦਾ ਏ, ਗ੍ਰੀਬਾਂ ਨੂੰ ਦੇ ਦਿੰਦੇ ਹਨ। ਮੈਨੂੰ ਤੇ ਡਰ ਏ ਮੇਰੀ ਏਹ ਨਿਸ਼ਾਨੀ (ਚਾਂਦੀ ਦਾ ਗੜਵਾ) ਵੀ ਅਜ ਕਲ ਦਾ ਹੀ ਪਰਾਹੁਣਾ ਏ।

(ਸਜੇ ਪਾਸੇ ਦੇ ਬੂਹੇ ਰਾਹੀਂ ਸੰਤ ਅੰਦਰ ਔਂਦੇ ਹਨ)

ਸੰਤ– ਬਾਹਰ ਬੜੀ ਸਰਦੀ ਏ, (ਲਾਂਗਰੀ ਨੂੰ) ਲਾਲ ਸਿੰਘ ? ਪ੍ਰਸ਼ਾਦ ਤਿਆਰ ਹੋਇਆ ਏ ਕਿ ਨਹੀਂ ? ਸਾਹਿਬ ਸਿੰਘ ਜੀ ਨੇ ਛਕ ਲਿਆ ?

ਲਾਲ ਸਿੰਘ– ਓਹਨਾਂ ਨੂੰ ਛਕਾ ਦਿਤਾ ਏ, ਤੁਸੀਂ ਇਸ਼ਨਾਨ ਕਰੋ, ਤੇ ਪ੍ਰਸ਼ਾਦ ਛਕੋ।

ਸੰਤ– ਮੈਨੂੰ ਤੇ ਭੁਖ ਨਹੀਂ, ਤੂੰ ਛਕ ਲੈ।

ਸਾਹਿਬ ਸਿੰਘ– ਕਿਉਂ, ਅਪਣੇ ਹਿਸੇ ਦਾ ਕਿਸੇ ਨੂੰ ਦੇਣਾ ਹੋਣਾ ਏ ? ਛਕਦੇ ਕਿਉਂ ਨਹੀਂ ? ਆਟਾ ਕਾਫੀ ਏ, ਆਪ ਦੇ ਛਕਣ ਪਿਛੋਂ ਵੀ ਬਚ ਰਹੇਗਾ। ਫਿਕਰ ਨਾ ਕਰੋ।

ਸੰਤ– ਨਹੀਂ ਮੈਂ ਅੱਜ ਤੀਸਰੇ ਪਹਿਰ ਗਾਜਰਾਂ ਖਾਧੀਆਂ ਸਨ। ਇਸ ਲਈ ਭੁੱਖ ਨਹੀਂ ਲੱਗੀ।

ਲਾਲ ਸਿੰਘ– ਮੈਨੂੰ ਕੀ ਹੁਕਮ ਹੈ।

ਸੰਤ– ਕੁਝ ਪ੍ਰਸ਼ਾਦੇ ਪਕਾਕੇ, ਅਲਮਾਰੀ ਵਿਚ ਰਖ ਦੇ, ਪਰਸੋਂ ਰਾਤੀ

ਇਕ ਰਾਹੀ ਪ੍ਰਸ਼ਾਦੇ ਖੁਣੋਂ ਭੁਖਾ ਗਿਆ ਸੀ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਲੰਗਰੋਂ ਕੋਈ ਭੁੱਖਾ ਨਾ ਜਾਇ। ਬਾਕੀ ਪਿੰਡ ਨੂੰ ਲੈ ਜਾ, ਅਤੇ ਭੋਲੇ ਚਮਾਰ ਦੇ ਘਰ ਦੇ ਆ, ਅੱਜ ਓਹਨਾਂ ਦੇ ਘਰ ਇਕ ਦਾਣਾ ਵੀ ਨਹੀਂ, ਬਾਲ ਬੱਚਾ ਸਭ ਭੁੱਖਾ ਬੈਠਾ ਏ।

ਲਾਲ ਸਿੰਘ– ਬਹੁਤ ਅੱਛਾ, ਸੰਤ ਜੀ!

(ਲਾਲ ਸਿੰਘ ਬਾਹਰ ਨਿਕਲਣ ਲਈ ਬੂਹਾ ਖੋਲ੍ਹਦਾ ਏ, ਅਤੇ ਠੰਢੀ ਹਵਾ ਦਾ ਇਕ ਝੋਕਾ ਅੰਦਰ ਔਂਦਾ ਏ)

ਸੰਤ– ਲਾਲ ਸਿੰਘ! ਏਹ ਲੈ, ਮੇਰੀ ਲੋਈ ਉਤੇ ਲੈ ਜਾ, ਬਾਹਰ ਠੰਢ ਬੜੀ ਏ।

ਲਾਲ ਸਿੰਘ– ਨਹੀਂ, ਨਹੀਂ, ਤੁਸੀਂ ਰਖੋ, ਮੇਰਾ ਸੁਖ ਏ।

ਸਾਹਿਬ ਸਿੰਘ– ਓਹ ਗਭਰੂ ਠੰਢ ਦੀ ਕੀ ਪ੍ਰਵਾਹ ਕਰਦਾ ਏ।

ਸੰਤ– ਸਾਹਿਬ ਸਿੰਘ ਜੀ, ਤੁਸੀਂ ਬਾਹਰ ਨਹੀਂ ਨਿਕਲੇ, ਇਸ ਲਈ ਤੁਹਾਨੂੰ ਕੀ ਪਤਾ ਏ ਬਾਹਰ ਕਿੰਨੀ ਠੰਢ ਏ। ਲਾਲ ਸਿੰਘ! ਲੋਈ ਉਤੇ ਲੈ ਲੈ। ਚਮਾਰਾਂ ਦੇ ਘਰ ਪ੍ਰਸ਼ਾਦੇ ਦੇਕੇ ਰਾਤੀਂ ਉਸ ਬੁੱਢੀ ਮਾਈ ਕੋਲ ਹੀ ਸੌਂ ਰਹੀਂ। ਪਤਾ ਨਹੀਂ ਵਿਚਾਰੀ ਅਜ ਦੀ ਰਾਤ ਕੱਟਦੀ ਵੀ ਏ ਕਿ ਨਹੀਂ। ਸਵੇਰੇ ਉਸਦੇ ਕ਼ਫ਼ਨ ਆਦਿ ਦਾ ਪ੍ਰਬੰਧ ਵੀ ਸ਼ਾਇਦ ਸਾਨੂੰ ਹੀ ਕਰਨਾ ਪਏ।

ਸਾਹਿਬ ਸਿੰਘ– ਹੋਰ ਜੋ ਤੁਹਾਡਾ ਜੀ ਚਾਹੇ ਕਰਨਾ, ਪਰ ਮੇਰੇ ਵਡਿਆਂ ਦੀ ਅੰਤਮ ਨਿਸ਼ਾਨੀ, ਏਹ ਚਾਂਦੀ ਦਾ ਗੜਵਾ, ਕਿਰਪਾ ਕਰਕੇ ਕਿਸੇ ਨੂੰ ਨਾ ਦੇਣਾ। ਭਾਂਡੇ ਤੇ ਸਾਰੇ ਹੀ ਲੇਖੇ ਲਾ ਛਡੇ ਹਨ।

ਸੰਤ– ਸਾਹਿਬ ਸਿੰਘ ਜੀ, ਦੁਨੀਆਂ ਵਿਚ ਦੁਖ ਤੇ ਪੀੜ ਭਰੀ ਪਈ ਏ, ਖੇਦ ਹੈ ਕਿ ਮੈਂ ਬਹੁਤ ਘਟ ਬੰਦਿਆਂ ਦੀ ਸਹੈਤਾ ਕਰ ਸਕਦਾ ਹਾਂ।

(ਹੌਕਾ ਲੈਂਦੇ ਹਨ)

ਸਾਹਿਬ ਸਿੰਘ– ਤੁਸੀਂ ਤੇ ਇਕ ਬਚੇ ਵਾਂਗ ਹੋ, ਅੱਖਾਂ ਤੋਂ ਓਹਲੇ ਹੋਏ ਨਹੀਂ ਤੇ ਅਪਣੇ ਕਪੜੇ ਤੀਕ ਲੋਕਾਂ ਨੂੰ ਲਾਹ-ਲਾਹ ਦਿਤੇ ਨਹੀਂ, ਘਰ ਦੇ ਸਾਰੇ ਭਾਂਡੇ ਵੇਚ ਘਤੇ।

ਸੰਤ– ਧੰਨ ਭਾਗ, ਕਿਸੇ ਗ਼ੀਬ ਦੇ ਕੰਮ ਆਏ, ਏਨੇ ਭਾਂਡੇ ਅਸੀਂ ਕੀ ਕਰਨੇ ਸਨ।

ਸਾਹਿਬ ਸਿੰਘ– ਰੋਟੀ ਜ਼ਮੀਨ ਤੇ ਰਖਕੇ ਖਾਧੀ ਜਾ ਸਕਦੀ ਏ, ਭਾਂਡਿਆਂ ਦੀ ਕੀ ਲੋੜ ਏ।

ਸੰਤ– ਇਕ ਸਿਖ ਮਾਮਲੇ ਹਥੋਂ ਜੇਹਲ ਜਾ ਰਿਹਾ ਸੀ, ਉਸਦੇ ਛੋਟੇ-ਛੋਟੇ ਬਾਲ ਬਚੇ ਦਾ ਦੁਖ ਮੈਂ ਦੇਖ ਨਾ ਸਕਿਆ। ਇਸ ਲਈ ਭਾਂਡੇ ਵੇਚਣੇ

ਪਏ। ਸਤਿਗੁਰੂ ਦੀ ਮੇਹਰ ਸੀ ਕਿ ਓਹ ਭਾਂਡੇ ਸਾਡੇ ਕੋਲ ਨਿਕਲ ਆਏ।

ਸਾਹਿਬ ਸਿੰਘ– ਆਖੀ ਜਾਓ– ਆਖੀ ਜਾਓ। ਤੁਹਾਡਾ ਸੁਧਰਨਾਂ ਮੁਸ਼ਕਲ ਏ, ਹੁਣ ਜੇ ਕੋਈ ਮੌਕਾ ਮਿਲਿਆ ਤਾਂ ਸ਼ਾਇਦ ਏਸ ਚਾਂਦੀ ਦੇ ਗੜਵੇ ਦੀ ਵਾਰੀ ਆ ਜਾਇ।

ਸੰਤ– ਨਹੀਂ– ਨਹੀਂ, ਏਹ ਗੜਵਾ ਨਹੀਂ।

ਸਾਹਿਬ ਸਿੰਘ– ਨਹੀਂ, ਕਿਉਂ ਨਹੀਂ, ਓਹ ਕਿਸੇ ਦਾ ਮਾਮਲਾ ਪੂਰਾ ਨਹੀ ਕਰੇਗਾ।

ਸੰਤ– ਆਪ ਜੀ ਦਾ ਵਿਚਾਰ ਬਹੁਤ ਉਤਮ ਹੈ,ਸੰਤ ਸਾਹਿਬ ਸਿੰਘ ਜੀ, ਪਰ ਮੈਂ ਇਸਨੂੰ ਨਹੀਂ ਵੇਚਾਂਗਾ। ਪਰ ਕਿਸੇ ਚੀਜ਼ ਨਾਲ ਏਨਾਂ ਮੋਹ! ਜੋ ਖਿਣ ਭੰਗਰ ਹੋਵੇ, ਕੋਲ ਨਾ ਰਹਿ ਸਕਦੀ ਹੋਵੇ।

ਸਾਹਿਬ ਸਿੰਘ– ਹੁਣ ਬਿਰਾਜੋ, ਰਾਤ ਕਾਫ਼ੀ ਜਾ ਚੁਕੀ ਏ, ਅੰਮ੍ਰਿਤ ਵੇਲੇ ਫਿਰ ਉਠਣਾਏਂ।

(ਅਲਮਾਰੀ ਨੂੰ ਜੰਦਰਾ ਲਾਕੇ ਸੰਤ ਸਾਹਿਬ ਸਿੰਘ ਜੀ ਸੋਣ ਲਈ ਜਾਂਦੇ ਹਨ)

ਸੰਤ– (ਚਾਂਦੀ ਦਾ ਗੜਵਾ ਹੱਥ ਵਿਚ ਫੜਕੇ ਵੇਖਦੇ ਹਨ) ਏਹ ਕਿਸੇ ਦਾ ਮਾਮਲਾ ਪੂਰਾ ਕਰੇਗਾ, ਸੰਤ ਸਾਹਿਬ ਸਿੰਘ ਜੀ ਠੀਕ ਹੀ ਆਂਹਦੇ ਸਨ।

(ਸੰਤ ਅਪਣੇ ਆਸਣ ਤੇ ਬੈਠ,ਕੀਰਤਨ ਸੋਹਲੇ ਦਾ ਪਾਠ ਕਰਦੇ ਹਨ। ਅਰਦਾਸ ਕਰਕੇ ਬੇਚੈਨੀ ਜੇਹੀ ਨਾਲ ਹੌਕਾ ਭਰਦੇ ਹਨ। ਫਿਰ ਮੱਥਾ ਜ਼ਮੀਨ ਤੇ ਰਖਕੇ ਨਮਸ਼ਕਾਰ ਕਰਦੇ ਹਨ, ਰਾਤ ਕਾਫ਼ੀ ਬੀਤ ਚੁੱਕੀ ਏ, ਬਾਰੀ ਰਾਹੀਂ ਇਕ ਡਾਕੂ ਦਬਵੇਂ ਪੈਰੀਂ ਅੰਦਰ ਔਂਦਾ ਏ। ਉਸਦੇ ਹੱਥ ਵਿਚ ਗੰਡਾਸੀ ਏ, ਓਹ ਪਿਛੋਂ ਆਕੇ ਸੰਤਾਂ ਨੂੰ ਗਲ ਤੋਂ ਫੜ ਲੈਂਦਾ ਏ)

ਡਾਕੂ– ਜੇ ਜ਼ਰਾ ਵੀ ਕੁਸਕੇ, ਤਾਂ ਸਮਝ ਲੈਣਾ ਜੀ ਦੀ ਖੈਰ ਨਹੀਂ।

ਸੰਤ– ਪਰ ਭਾਈ, ਤੂੰ ਵੇਖ ਨਹੀਂ ਰਿਹਾ, ਮੈਂ ਤੇ ਕੀਰਤਨ ਸੋਹਲੇ ਦਾ ਪਾਠ ਕਰਕੇ ਅਜੇ ਅਰਦਾਸ ਕਰਕੇ ਨਮਸ਼ਕਾਰ ਹੀ ਕਰ ਰਿਹਾ ਸਾਂ।

ਡਾਕੂ– (ਰੁਖੀ ਅਵਾਜ਼ ਨਾਲ) ਮੈਨੂੰ ਰੋਟੀ ਦੀ ਭੁਖ ਏ, ਪੰਜ ਦਿਨ ਤੋਂ ਮੇਰੇ ਅੰਦਰ ਇਕ ਦਾਨਾ ਵੀ ਨਹੀਂ ਗਿਆ। ਮੈਨੂੰ ਖਾਣ ਲਈ ਛੇਤੀ ਦਿਓ, ਨਹੀਂ ਤੇ..................

ਸੰਤ– (ਸ਼ਾਂਤੀ ਭਰੀ ਆਵਾਜ਼ ਨਾਲ) ਜ਼ਰੂਰ, ਜ਼ਰੂਰ, ਤੁਹਾਨੂੰ ਪ੍ਰਸ਼ਾਦ ਮਿਲੇਗਾ। ਭਾਈ, ਅਲਮਾਰੀ ਦੀ ਚਾਬੀ, ਮੈਂ ਸੰਤ ਸਾਹਿਬ ਸਿੰਘ ਜੀ ਤੋਂ ਲੈ ਆਵਾਂ।

(ਉਠਦਾ ਏ)

ਡਾਕੂ— ਬੈਠ ਜਾਓ, ( ਸੰਤ ਮੁਸਕਰਾਂਦੇ ਹੋਏ ਬੈਠ ਜਾਂਦੇ ਹਨ ) ਏਹ ਨਹੀਂ ਹੋ ਸਕਦਾ । ਮੈਂ ਹੁਣ ਓਹ ਚਿੜੀ ਨਹੀਂ ਕਿ ਤੁਹਾਡੇ ਜਾਲ ਵਿਚ ਫਸ ਜਾਂਦਾ। ਤੁਸੀਂ ਅਪਣੇ ਸਾਥੀ ਨੂੰ ਚਾਬੀ ਮੰਗਣ ਦੇ ਬਹਾਨੇ ਜਗਾਣਾਂ ਚਾਹੁੰਦੇ ਹੋ? ਬਹੁਤ ਖੂਬ ! ਮੈਨੂੰ ਚਾਬੀ ਊਬੀ ਦੀ ਕੋਈ ਲੋੜ ਨਹੀਂ, ਦਸੋ, ਰੋਟੀ ਕਿਥੇ ਜੇ । ਮੇਰੇ ਢਿਡ ਵਿਚ ਭੁੱਖਾ ਬਘਿਆੜ ਬੈਠਾ ਮੇਰੀਆਂ ਆਂਦਰਾਂ ਨੂੰ ਖਾ ਰਿਹਾ ਏ, ਜਲਦੀ ਦਸੋ. ਰੋਟੀ ਕਿਥੇ ਹੈ ?

ਸੰਤ— ( ਆਪਣੇ ਆਪ ) ਕਿਹਾ ਚੰਗਾ ਹੁੰਦਾ ਜੇ ਸਾਹਬ ਸਿੰਘ ਜੀ ਅਜ ਅਲ-ਮਾਰੀ ਬੰਦ ਨਾ ਕਰਦੇ । (ਡਾਕੂ ਨੂੰ ) ਤੂੰ ਡਰ ਨਾ, ਸਜਨਾਂ, ਅਸੀਂ ਦੋਏ ਸਾਥੀ ਇਕੱਲੇ ਹੀ ਇਸ ਉਜਾੜ ਵਿਚ ਰਹਿੰਦੇ ਹਾਂ ।

ਡਾਕੂ— ਮੈਂ ਕਿਵੇਂ ਇਤਬਾਰ ਕਰਾਂ ?

ਸੰਤ— ਮੇਰੇ ਆਖੇ, ਮੈਂ ਜੁ ਆਖਦਾ ਹਾਂ ।

(ਡਾਕੂ ਸੰਤਾਂ ਵਲ ਅਖਾਂ ਪਾੜਕੇ ਤਕਦਾ ਏ)

ਡਾਕੂ— ਹੂੰ ! ਹਛਾ, ਇਸ ਵਾਰ ਵਿਸ਼ਵਾਸ ਹੀ ਸੀ । (ਸੰਤ ਖਬੇ ਪਾਸੇ ਦੇ ਬੂਹੇ ਵਲੋਂ ਜਾਂਦੇ ਹਨ) ਪਰ ਖਿਆਲ ਰਖਣਾਂ, ਜੇ ਤੁਸਾਂ ਜ਼ਰਾ ਕੁ ਵੀ ਧੋਖਾ ਦਿਤਾ ਅਰ ਓਹ ਨਰਕ ਦੇ ਭੂਤ ਮੈਨੂੰ ਲੈਣ ਆਏ, ਤਾਂ ਏਹ ਛੁਰਾ ਤੁਹਾਡੀ ਛਾਤੀ ਦੇ ਪਾਰ ਹੋ ਜਾਇਗਾ, ਮੇਰੇ ਪਾਸ ਖਾਣ ਲਈ ਕੁਝ ਨਹੀਂ ।

ਸੰਤ— ਤੂੰ ਆਪਣੀ ਆਤਮਾਂ ਦਾ ਖੂਨ ਕਰੇਂਗਾ ਭਾਈ, ਤੇਰੀ ਆਤਮਾ ਮੇਰੀ ਛਾਤੀ ਨਾਲੋਂ ਬਹੁ--ਮੁਲੀ ਏ । (ਸੰਤ, ਸਾਹਬ ਸਿੰਘ ਜੀ ਨੂੰ ਆਵਾਜ਼ ਮਾਰਦੇ ਹਨ) ਸੰਤ ਸਾਹਿਬ ਸਿੰਘ ਜੀ, ਸੰਤ ਸਾਹਬ ਸਿੰਘ ਜੀ !

ਸਾਹਬ ਸਿੰਘ— (ਅੰਦਰੋਂ) ਹਾਂ, ਜੀ ।

ਸੰਤ— ਇਕ ਭੁਖਾ ਮੁਸਾਫਰ ਆਇਆ ਏ । ਜੇ ਤੁਸੀਂ ਆ ਸਕੋ ਤਾਂ ਅਲਮਾਰੀ ਖੋਲ੍ਹ ਕੇ ਉਸਨੂੰ ਪ੍ਰਸ਼ਾਦਾ ਦੇ ਦਿਓ ।

ਸਾਹਬ ਸਿੰਘ— (ਅੰਦਰੋਂ) ਏਡੀ ਰਾਤ ਗਏ ? ਅਜੀਬ ਬੰਦੇ ਹਨ ! ਕੀ ਅਸੀਂ ਸੌਂਈਏ ਵੀ ਨਾ ਅਤੇ ਨਿਕੰਮੇ ਰਾਹੀ ਦੀਆਂ ਗਲਾਂ ਸੁਣਦੇ ਰਹੀਏ ?

ਸੰਤ— ਪਰ, ਸੰਤ ਸਾਹਬ ਸਿੰਘ ਜੀ ਰਾਹੀ ਭੁਖਾ ਏ । ਭੁਖੇ ਨੂੰ ਰੋਟੀ ਦੇਣੀ ਸ੍ਰੀ ਸਤਿ-ਗੁਰੂ ਰਾਮ ਸਿੰਘ ਜੀ ਦਾ ਤਾਕੀਦੀ ਹੁਕਮ ਹੈ ।

ਸਾਹਬ ਸਿੰਘ— ਹਛਾ, ਔਂਦਾ ਹਾਂ, (ਸੰਤ ਸਾਹਬ ਸਿੰਘ ਜੀ ਔਂਦੇ ਹਨ ਅਤੇ ਡਾਕੂ ਦੇ ਹਥ ਵਿਚ ਗੰਡਾਸੀ ਵੇਖਕੇ ਘਾਬਰਦੇ ਹਨ) (ਡਰਕੇ) ਸੰਤ ਜੀ ਏਹੀ ਗੰਡਾਸੀ ਕਿਉਂ ਫੜੀ ਏ ਇਸਨੇ ?

ਸੰਤ— ਗੰਡਾਸੀ ! ਹਾਂ, ਤੁਸੀਂ ਉਸ ਵਲ ਨਾ ਤਕੋ । (ਹਸਦੇ ਹਨ)

ਸਾਹਬ ਸਿੰਘ– ਸੰਤ ਜੀ ਮੈਨੂੰ ਡਰ ਲਗਦਾ ਏ। (ਹੌਲੀ ਜਿਹੀ) ਏਹ ਤੇ ਜੰਗਲੀ ਜਾਨਵਰ ਵਾਂਗ ਮੈਨੂੰ ਘੂਰਦਾ ਏ।

ਡਾਕੂ– ਜਲਦੀ ਕਰੋ, ਰੋਟੀ ਦਿਓ, ਨਹੀਂ ਤੇ ਤੁਹਾਨੂੰ ਦੋਹਾਂ ਨੂੰ ਮਾਰਕੇ ਅਪਨੇ ਆਪ ਅਪਨੀ ਸਹੈਤਾ ਕਰ ਲਵਾਂਗਾ।

ਸੰਤ– ਸਾਹਬ ਸਿੰਘ ਜੀ, ਚਾਬੀ ਮੈਨੂੰ ਦਿਓ। (ਸੰਤ ਸਾਹਬ ਸਿੰਘ ਜੀ ਚਾਬੀਆਂ ਦਿੰਦੇ ਹਨ ) ਅਰ ਤੁਸੀਂ ਜਾਕੇ ਸਵੋਂ।

ਸਾਹਬ ਸਿੰਘ– ਪਰ ਤੁਹਾਨੂੰ ਇਸ ਕੋਲ ਕੱਲਿਆਂ ਛਡਕੇ ?

ਸੰਤ– ਮੇਰਾ ਫਿਕਰ ਨਾ ਕਰੋ, ਮੇਰੇ ਅੰਗ ਸੰਗ ਚੀਨੀਵਾਲਾ ਪਾਤਸ਼ਾਹ ਏ। (ਸੰਤ ਸਾਹਬ ਸਿੰਘ ਜੀ ਜਾਣਾਂ ਚਾਹੁੰਦੇ ਹਨ, ਡਾਕੂ ਫੁਰਤੀ ਨਾਲ ਓਹਨਾਂ ਦੇ ਅਗੇ ਹੋ ਖਲੋਂਦਾ ਏ)

ਡਾਕੂ– ਠਹਿਰੋ, ਜਦ ਤੀਕ ਮੈਂ ਚਲਾ ਨਾ ਜਾਵਾਂ ਤੁਹਾਡੇ ਦੋਹਾਂ ਵਿਚੋਂ ਕੋਈ ਬਾਹਰ ਨ ਨਿਕਲੇ।

(ਸੰਤ ਸਾਹਬ ਸਿੰਘ ਜੀ ਸੰਤਾਂ ਵਲ ਵੇਖਦੇ ਹਨ )

ਸੰਤ– ਸਾਹਬ ਸਿੰਘ ਜੀ, ਤੁਸੀਂ ਇਸ ਸ਼ਰੀਫ਼ ਆਦਮੀ ਨੂੰ ਪ੍ਰਸ਼ਾਦਾ ਛਕਾਓ, ਇਹ ਤੁਹਾਡੀ ਸਹੈਤਾ ਮੰਗਦਾ ਏ।

(ਸੰਤ ਸਾਹਿਬ ਸਿੰਘ ਜੀ ਅਲਮਾਰੀ ਖੋਲ੍ਹਕੇ ਉਸਨੂੰ ਪ੍ਰਸ਼ਾਦਾ ਦਿੰਦੇ ਹਨ)

ਡਾਕੂ– ਮੇਰੀ ਗੰਡਾਸੀ ਖੂਬ ਤੇਜ਼ ਏ, (ਧਾਰ ਤੇ ਹਥ ਫੇਰਦਾ ਏ) ਅਜੇਹੀ ਰੋਟੀ ਬੜੇ ਚਿਰਾਂ ਪਿਛੋਂ ਨਸੀਬ ਹੋਈ ਏ। ਜੇਲ ਵਿਚ ਅਜੇਹੀ ਰੋਟੀ ਕਿਥੋਂ ?

ਸੰਤ– ਜੇਲ ?

ਡਾਕੂ– (ਬੁਰਕੀ ਮੂੰਹ ਵਿਚ ਪਾਕੇ) ਏਹ ਕੀ ? ( ਬੂਹੇ ਵਲ ਵੇਖਕੇ) ਤੁਸੀਂ ਖਿੜਕੀ ਕਿਉਂ ਨਹੀਂ ਬੰਦ ਕੀਤੀ ਬਦਮਾਸ਼ੋ ! ਅਰ ਉਸ ਬੂਹੇ ਨੂੰ ਕਿਸੇ ਦੇ ਔਣ ਲਈ ਖੁਲ੍ਹਾ ਛਡਿਆ ਏ ?

(ਉਠਕੇ ਖਿੜਕੀ ਬੰਦ ਕਰਦਾ ਏ)

ਸੰਤ– ਹਾਂ, ਇਸੇ ਲਈ ਤੇ ਓਹ ਖੁਲਾ ਰਖਿਆ ਗਿਆ ਸੀ।

ਡਾਕੂ– ਪਰ ਹੁਣ ਤੇ ਬੰਦ ਏ।

ਸੰਤ– (ਆਹ ਭਰਕੇ) ਬੜੇ ਦਿਨਾਂ ਪਿਛੋਂ, ਪਹਿਲੀ ਵਾਰ।

ਡਾਕੂ– ਤੁਹਾਨੂੰ ਚੋਰਾਂ ਤੋਂ ਡਰ ਨਹੀਂ ਲਗਦਾ ?

ਸੰਤ– ਸਾਨੂੰ ਓਹਨਾਂ ਤੇ ਰਹਿਮ ਔਂਦਾ ਏ।

ਡਾਕੂ– ਰਹਿਮ ! ਹਾ ! ਹਾ। ਹਾ ! (ਪਾਨੀ ਪੀਂਦਾ ਏ) ਖੂਬ, ਓਹਨਾਂ ਤੇ ਰਹਿਮ

ਔਂਦਾ ਏ। ਹਾ ! ਹਾ ! ਹਾ! ਫਿਰ ਪਾਨੀ ਪੀਂਦਾ ਏ। (ਅਚਾਨਕ ਤ੍ਰਭਕਕੇ) ਤੁਸੀਂ ਕੌਣ ਹੁੰਦੇ ਹੋ ?

ਸੰਤ– ਨਾਮਧਾਰੀ, ਸੰਤ।

ਡਾਕੂ– ਹਾ ! ਹਾ ! ਹਾ ! ਨਾਮਧਾਰੀ–ਸੰਤ ! ਮੈ ਇਕ ਡਾਕੂ ਹਾਂ !

ਸੰਤ– ਹੁਣ ਤੁਸੀਂ ਡਾਕੂ ਨਹੀ ਰਹੋਗੇ। ਸੰਤ ਸਾਹਬ ਸਿੰਘ ਜੀ, ਤੁਸੀਂ ਹੁਣ ਜਾਓ, ਏਹ ਤੁਹਾਨੂੰ ਇਜਾਜ਼ਤ ਦਿੰਦੇ ਹਨ।

ਸਾਹਬ ਸਿੰਘ– ਤੁਹਾਨੂੰ ਇਸਦੇ ਕੋਲ ਕਲਿਆਂ............।

ਸੰਤ– ਅਸੀਂ ਕੁਝ ਗਲ ਬਾਤ ਕਰਨੀ ਚਾਂਹਦੇ ਹਾਂ।

(ਡਾਕੂ ਤੇ ਸੁਸਤੀ ਛਾ ਜਾਂਦੀ ਏ)

ਡਾਕੂ– ਨੀ ਏ? ਜਾਓ, ਹਾਂ, ਹਾਂ, ਜਾਓ, ਮੈਂ ਸੰਤਾਂ ਨਾਲ ਗਲਾਂ ਕਰਨੀਆਂ ਚਾਹੁੰਦਾ ਹਾਂ। ਸੰਤ ! ਨਾਮਧਾਰੀ !! ਸੰਤ !!! ਹਾ ! ਹਾ !!

ਸੰਤ– ਜਾਓ, ਸੰਤ ਸਾਹਬ ਸਿੰਘ ਜੀ (ਸੰਤ ਬੂਹਾ ਖੋਲ੍ਹਦੇ ਹਨ ਅਤੇ ਸਾਹਬ ਸਿੰਘ ਜੀ ਚਲੇ ਜਾਂਦੇ ਹਨ )

ਡਾਕੂ– (ਆਪਣੇ ਆਪ) ਸੰਤ ! ਹਾ ! ਹਾ ! ਮੈਂ– (ਅਚਾਨਕ ਜ਼ੋਰ ਨਾਲ) ਤੁਸੀਂ ਜਾਣਦੇ ਹੋ, ਮੈ ਕੌਣ ਹਾਂ !

ਸੰਤ– ਓਹ, ਜਿਸਨੇ ਬੜਾ ਦੁਖ ਝੱਲਿਆ ਏ।

ਡਾਕੂ– ਦੁਖ ! ਦੁਖ ? ਹਾਂ, ਹਾਂ, ਦੁਖ ! ਪਰ ਓਹ ਬਹੁਤ ਪੁਰਾਣੀ ਗਲ ਏ। ਹਾ ! ਹਾ ! ਓਹ ਓਦੋਂ ਦੀ ਗਲ ਏ, ਜਦ ਮੈਂ ਮਨੁਖ ਸਾਂ, ਹੁਣ ਤੇ ਮੈਂ ਇਕ ਅੰਗ (ਗਿਣਤੀ) ਹਾਂ, ੫੪੨, ਅਰ ਦਸਾਂ ਵਰ੍ਹਿਆਂ ਪਿਛੋਂ ਨਰਕ ਵਿਚੋਂ ਨਿਕਲਕੇ ਆਇਆਂ ਹਾਂ।

ਸੰਤ– ਮੈਨੂੰ ਚੰਗੀਤਰਾਂ ਖੋਲਕੇ ਦੱਸ, ਆਪਣੀ ਕਹਾਣੀ।

ਡਾਕੂ– ਕਿਉਂ ? (ਡਰਕੇ) ਪੁਲਿਸ ਨੂੰ ਦਸਣਾ ਚਾਹੁੰਦੇ ਹੋ, ਜਿਸ ਲਈ ਓਹ ਮੇਰਾ ਪਿਛਾ ਕਰਕੇ ਮੈਨੂੰ ਫੜੇ, ਕਿਉਂ ਠੀਕ ਏ ?

ਸੰਤ– ਨਹੀਂ, ਮੈ ਪੁਲਿਸ ਨੂੰ ਕੁਝ ਨਹੀਂ ਦਸਾਂਗਾ।

ਡਾਕੂ– (ਭ੍ਰੋਸਾ ਕਰਕੇ) ਮੈਂ ਤੁਹਾਡੇ ਤੇ ਭ੍ਰੋਸਾ ਕਰਦਾ ਹਾਂ (ਸਿਰ ਖੁਰਕਦਾ ਹੋਇਆ) ਪਰ ਮੈਨੂੰ ਦਸੋ ਤੇ ਸਹੀ ਕਿ ਕਿਉਂ ਪੁਛਦੇ ਹੋ ?

ਸੰਤ– (ਡਾਕੂ ਦੇ ਮੋਢੇ ਤੇ ਹਥ ਧਰਕੇ) ਨਰਕ ਵਿਚ ਜਾਣ ਤੋਂ ਪਹਿਲਾਂ ਦਾ ਹਾਲ ਮੈਨੂੰ ਦਸੋ!

ਡਾਕੂ– ਓਹ ਬੜੀ ਪੁਰਾਣੀ ਗੱਲ ਏ, ਮੈਂ ਭੁੱਲ ਚੁੱਕਾ ਹਾਂ, ਪਰ ਮੇਰੀ ਇਕ ਛੋਟੀ ਜਿਹੀ ਕੁੱਲੀ ਸੀ, ਜਿਸ ਉਤੇ ਹਰੀਆਂ ਹਰੀਆਂ ਵਲਾਂ ਫੈਲੀਆਂ ਹੋਈਆਂ ਸਨ, (ਜਿਵੇਂ ਸੁਪਨੇ ਵਿਚ ਬੁੜਬੁੜਾਂਦਾ ਹੋਵੇ) ਆਥਣ ਵੇਲੇ

ਛਿਪਨ ਲਗੇ ਸੂਰਜ ਦੀਆਂ ਕਿਰਨਾਂ ਜਦ ਉਸਤੇ ਪੈਂਦੀਆਂ ਸਨ, ਤਾਂ ਓਹ ਕਿੱਡੀ ਸੋਹਣੀ ਲਗਦੀ ਸੀ ਪਈ, ਅਰ-ਅਰ ਇਕ ਉਸ ਵਿਚ ਹੋਰ ਸੀ। ਓਹ-(ਸੋਚਕੇ) ਓਹ ਮੇਰੀ ਘਰ ਵਾਲੀ ਸੀ। ਹਾਂ.(ਅਚਾਨਕ ਜਲਦੀ ਨਾਲ) ਹਾਂ, ਯਾਦ ਆ ਗਿਆ! ਓਹ ਬੀਮਾਰ ਸੀ, ਸਾਡੇ ਘਰ ਖਾਣ ਨੂੰ ਕੁਝ ਨਹੀਂ ਸੀ, ਇਕ ਦਾਣਾਂ ਨਹੀਂ ਸੀ। ਮੈਂ ਬੇਕਾਰ ਸਾਂ, ਮੈਨੂੰ ਕੋਈ ਧੰਧਾ ਨਹੀਂ ਸੀ ਲੱਭਦਾ। ਓਹ ਸਾਲ ਬਹੁਤ ਖਰਾਬ ਸੀ, ਅਰ ਮੇਰੀ ਪਿਆਰੀ ਚੰਨੀ ਬੀਮਾਰ ਸੀ, ਮਰ ਰਹੀ ਸੀ। (ਰੁਕਕੇ) ਇਸ ਲਈ ਉਸਦੇ ਖਾਣ ਲਈ ਮੈਂ ਦਰ-ਦਰ ਫਿਰਿਆ, ਮੰਗਤਾ ਬਣਕੇ ਟੱਕਰਾਂ ਮਾਰੀਆਂ, ਪਰ ਕਿਸੇ ਮੈਨੂੰ ਇਕ ਦਾਣਾਂ ਨਾ ਦਿਤਾ। ਹਾਰਕੇ ਮੈਂ ਚੋਰੀ ਕੀਤੀ (ਰੁਕਦਾ ਹੈ, ਸੰਤ ਉਸਦਾ ਹਥ ਆਪਣੇ ਹਥ ਵਿਚ ਲੈਕੇ ਪਿਆਰ ਨਾਲ ਘੁਟਦੇ ਹਨ) ਲੋਕਾਂ ਨੇ ਫੜਿਆ, ਮੈਂ ਮਾਫੀ ਮੰਗੀ, ਚੋਰੀ ਕਰਨ ਦਾ ਕਾਰਨ ਦਸਿਆ, ਪਰ ਓਹ ਬੇਰਹਿਮ ਸੁਣਕੇ ਹੱਸ ਪਏ ਅਤੇ ਮੈਨੂੰ ਦਸ ਸਾਲ ਦੀ ਸਜ਼ਾ ਦਿਤੀ ਗਈ। (ਰੁਕਕੇ) ਦਸ ਸਾਲ ਲਈ ਨਰਕ ਵਿਚ ਸੁੱਟ ਦਿਤਾ ਗਿਆ। ਉਸੇ ਪਹਿਲੀ ਰਾਤ ਨੂੰ ਹੀ ਮੈਨੂੰ ਦਸਿਆ ਗਿਆ ਕਿ ਚੰਨੀਂ ਮਰ ਗਈ। ਰੋਟੀ ਖੁਣੋਂ ਤਰਸਕੇ।

(ਰੋਣ ਲੱਗ ਪੈਂਦਾ ਏ)

**ਸੰਤ–** ਧੀਰਜ ਕਰ,ਦਸ ਫਿਰ ਕੀ ਹੋਇਆ?

**ਡਾਕੂ–** ਦਸਦਾ ਹਾਂ! ਸੁਣੋ, ਇਕ ਵਾਰ ਜਦ ਕਿ ਮੈਂ ਮਨੁਖ ਸਾਂ, ਹੁਣ ਤੇ ਮੈਂ ਪਸ਼ੂ ਹਾਂ, ਰਾਖਸ਼ ਹਾਂ ਅਤੇ ਏਹ ਸਭ ਕੁਝ ਮੈਨੂੰ ਓਹਨਾਂ ਨੇ ਹੀ ਬਣਾਇਆ ਏ। ਜੰਗਲੀ ਜਾਨਵਰ ਵਾਂਗ ਮੈਨੂੰ ਓਹਨਾਂ ਨੇ ਜ਼ੰਜੀਰਾਂ ਨਾਲ ਜਕੜਿਆ। ਕੁਤੇ ਵਾਂਗ ਮੇਰੇ ਕੋਰੜੇ ਲਾਏ। ਸੜਿਆ ਖਾਣਾ ਦਿਤਾ। ਜ਼ਮੀਨ ਤੇ ਸੌਂਦਾ ਸਾਂ, ਕੀੜੇ ਲੜਦੇ ਸਨ। ਮੈਂ ਸ਼ਿਕਾਇਤ ਕੀਤੀ, ਤਦ ਓਹਨਾਂ ਫਿਰ ਕੋੜੇ ਲਾਏ। ਦਸ ਸਾਲ! ਦਸ ਸਾਲ ਤਕ, ਹੇ ਰੱਬ ਜੀ! ਓਹਨਾਂ ਨੇ ਮੇਰੇ ਕੋਲੋਂ ਮੇਰਾ ਨਾਉਂ ਖੋਹ ਲਿਆ, ਮੇਰੀ ਜ਼ਮੀਰ ਖੋਹ ਲਈ,ਅਰ ਇਸਦੇ ਬਦਲੇ ਮੈਨੂੰ ਓਹਨਾਂ ਨੇ ਪਿਸਾਚ ਬਣਾ ਦਿਤਾ। ਇਕ ਦਿਨ ਓਹ ਊਘਂਦੇ ਸਨ ਪਏ, ਗਲਤੀ ਨਾਲ ਅਪਣੇ ਜੰਗਲੀ ਜਾਨਵਰ ਨੂੰ ਜ਼ੰਜੀਰਾਂ ਨਾਲ ਜਕੜਨਾ ਭੁੱਲ ਗਏ। ਅਰ ਓਹ ਨੱਸ ਗਿਆ, ਓਹ ਅਜ਼ਾਦ ਸੀ। ਏਹ ੬ ਹਫਤੇ ਦੀ ਤੇ ਸਾਰੀ ਗਲ ਏ। ਅਤੇ ਫਿਰ ਮੈਂ ਅਜ਼ਾਦ ਸਾਂ, ਅਜ਼ਾਦ ਸਾਂ-ਭੁਖਾ ਮਰਨ ਲਈ!

**ਸੰਤ–** ਭੁੱਖਾ ਮਰਨ ਲਈ?

ਡਾਕੂ-- ਹਾਂ, ਭੁਖਾ ਮਰਨ ਲਈ, ਓਹ ਤੁਹਾਨੂੰ ਨਰਕ ਵਿਚ ਰੋਟੀ ਦਿੰਦੇ ਹਨ, ਜੇ ਤੁਸੀਂ ਉਸ ਨਰਕ ਵਿਚੋਂ ਬਚਨਾ ਚਾਹੋ ਤਾਂ ਭੁੱਖੇ ਮਰੋ, ਓਹ ਮੈਨੂੰ ਸਭ ਪਾਸੇ ਢੂੰਡ ਰਹੇ ਸਨ। ਅਰ ਮੇਰੇ ਕੋਲ ਕੁਝ ਨਹੀਂ ਸੀ, ਨਾਉਂ ਵੀ ਨਹੀਂ ਸੀ, ਇਸ ਲਈ ਮੈਂ ਚੋਰੀ ਕੀਤੀ, ਏਹ ਕਪੜੇ ਚੁਰਾਏ, ਰੋਟੀ ਚੁਰਾਈ, ਜੰਗਲ ਵਿਚ ਜਿਥੇ ਕਿਤੇ ਥਾਂ ਮਿਲੀ, ਸੌਂ ਰਿਹਾ। ਕੰਮ ਕਰਨ ਦੀ ਹਿੰਮਤ ਨਹੀਂ ਸੀ ਹੁੰਦੀ। ਮੰਗਣ ਲਈ ਸ਼ਹਿਰ ਵਿਚ ਜਾ ਨਹੀਂ ਸੀ ਸਕਦਾ। ਇਸ ਲਈ ਮੈਂ ਚੋਰੀ ਕਰਦਾ ਸਾਂ ਅਤੇ ਏਹ ਮੈਨੂੰ ਓਹਨਾ ਨੇ ਹੀ ਬਣਾਇਆ ਏ, ਜੋ ਮੈਂ ਹਾਂ। ਓਹਨਾਂ ਨੇ ਮੈਨੂੰ ਇਕ ਚੋਰ--ਡਾਕੂ ਬਣਾ ਦਿਤਾ।

(ਗਿਲਾਸ ਪਾਣੀ ਦਾ ਪੀ ਜਾਂਦਾ ਏ)

ਸੰਤ-- ਪੁਤ੍ਰ! ਤੈਂ ਬੜਾ ਦੁਖ ਝੱਲਿਆ ਏ, ਬੜਾ ਥੱਕ ਗਿਆ ਹੋਵੇਂਗਾ, ਔਹ ਲੈ ਕੰਬਲ, ਏਥੇ ਹੀ ਸੌਂ ਜਾ।

ਡਾਕੂ-- ਜੇ ਏਥੇ ਕੋਈ ਆ ਗਿਆ?

ਸੰਤ-- ਕੋਈ ਨਹੀਂ ਆਂਦਾ ਅਰ ਜੇ ਕੋਈ ਆ ਹੀ ਜਾਇ, ਤਾਂ—ਤਾਂ ਕੀ ਤੂੰ ਮੇਰਾ ਪੁਤ੍ਰ ਨਹੀਂ?

ਡਾਕੂ-- (ਹੈਰਾਨ ਹੋ ਕੇ) ਪੁਤ੍ਰ!

ਸੰਤ-- ਹਾਂ, ਓਹ ਸੰਤ ਦੇ ਪੁੱਤ੍ਰ ਨੂੰ ਤੰਗ ਨਹੀਂ ਕਰਨਗੇ।

ਡਾਕੂ-- ਸੰਤ ਦਾ ਪੁੱਤ੍ਰ! (ਉਲਝਨ ਵਿਚ ਪੈ ਕੇ ਸਿਰ ਖੁਰਕਦਾ ਏ)

ਸੰਤ-- ਮੈਂ ਕੰਬਲ ਲੈਕੇ ਔਂਦਾ ਹਾਂ!

(ਜਾਂਦਾ ਏ)

ਡਾਕੂ-- (ਜਿਧਰ ਸੰਤ ਗਏ ਹਨ ਓਧਰ ਤੱਕਦਾ ਏ) ਸੰਤ ਦਾ ਪੁੱਤ੍ਰ! (ਅਚਾਨਕ ਉਸਦੀ ਨਜ਼ਰ ਅਲਮਾਰੀ ਵਿਚ ਰਖੇ ਚਾਂਦੀ ਦੇ ਗੜਵੇ ਤੇ ਪੈਂਦੀ ਏ, ਚੌਹੀਂ ਪਾਸੀਂ ਤੱਕਕੇ ਗੜਵਾ ਚੁਕਕੇ ਵੇਖਦਾ ਏ) ਚਾਂਦੀ, ਅਰ ਏਡੀ ਭਾਰੀ! ਵਾਹ ਵਾ! (ਸੰਤਾਂ ਦੇ ਔਣ ਦੀ ਆਹਟ ਸੁਣਕੇ ਜਲਦੀ ਨਾਲ ਗੜਵਾ ਰਖ ਦਿੰਦਾ ਏ। ਸੰਤ ਅੰਦਰ ਔਂਦੇ ਹਨ)

ਸੰਤ-- (ਏਹ ਵੇਖਕੇ ਕਿ ਡਾਕੂ ਕੀ ਕਰਦਾ ਸੀ ਪਿਆ) ਓਹ ਤੁਸੀਂ ਮੇਰੇ ਗੜਵੇ ਦੀ ਪ੍ਰਸ਼ੰਸਾ ਕਰ ਰਹੇ ਸੀ, ਇਹ ਮੇਰੇ ਸਾਥੀ ਮਿਤ੍ਰ ਸੰਤ ਸਾਹਿਬ ਸਿੰਘ ਜੀ ਜਨਮੇਜਾ ਭੰਮਾਵਦੀ ਵਾਲਿਆਂ ਦਾ ਏ। ਓਹਨਾਂ ਦੇ ਵਡਿਆਂ, ਜੋ ਚੰਗੇ ਤਕੜੇ ਜੈਦਾਦ ਦੇ ਮਾਲਕ ਅਤੇ ਸਰਦੇ

ਪੂਜਦੇ ਸਨ, ਦੀ ਅੰਤਮ ਨਿਸ਼ਾਨੀ ਏ। ਤੁਹਾਡਾ ਬਿਸਤ੍ਰਾ ਤਿਆਰ ਏ, ਜਾਓ, ਸੌਂ ਜਾਓ।

ਡਾਕੂ... ਹਾਂ, ਹਾਂ, ਸੌਂਦਾ ਹਾਂ। ਪਰ ਮੇਰੇ ਨਾਲ ਏਡਾ ਚੰਗਾ ਵਰਤਾਓ? ਦਗ਼ਾ ਤੇ ਨਹੀਂ ਕਿਤੇ। ਦਸੋ ਕੀ ਚਾਂਹਦੇ ਹੋ?

ਸੰਤ— ਮੈਂ ਚਾਂਹਦਾ ਹਾਂ ਕਿ ਤੂੰ ਆਰਾਮ ਕਰ ਲੈ।

ਡਾਕੂ— ਤੁਸੀਂ ਮੈਨੂੰ ਬਦਲਨਾ ਚਾਹੁੰਦੇ ਹੋ, ਮੇਰੀ ਆਤਮਾ ਨੂੰ ਬਦਲਨਾ ਚਾਹੁੰਦੇ ਹੋ। ਕਿਉਂ ਏਹੀ ਗੱਲ ਏ ਨ? ਪਰ ਇਸਦਾ ਕੋਈ ਫ਼ਾਇਦਾ ਨਹੀਂ। ਮੈਂ ਕੋਈ ਧਰਮ, ਕਰਮ ਕਰਨਾ ਨਹੀਂ ਚਾਹੁੰਦਾ ਅਤੇ ਮੈਂ ਧਾਰਮਿਕ ਅਸਥਾਨਾਂ ਤੋਂ ਨਫ਼ਰਤ ਕਰਦਾ ਹਾਂ।

ਸੰਤ— ਪਰ ਅਸਥਾਨ ਤੇ ਤੈਨੂੰ ਨਫ਼ਰਤ ਨਹੀਂ ਨ ਕਰਦੇ।

ਡਾਕੂ— ਤੁਸੀਂ ਮੈਨੂੰ ਬਦਲਨ ਦਾ ਖਿਆਲ ਕਰਦੇ ਹੋ, ਆਹ, ਹਾ! ਹਾ! ਚੰਗੀ ਗੱਲ ਏ, ਹਾ, ਹਾ, ਹਾ, ਨਹੀਂ, ਨਹੀਂ, ਸੰਤ ਜੀ ਮਹਾਰਾਜ! ਮੈਂ ਤੁਹਾਡੀ ਸ਼ਰਧਾ, ਆਸ਼ਾ ਭਿਖਸ਼ਾ—ਕੁਝ ਨਹੀਂ ਚਾਹੁੰਦਾ, ਤੁਸੀਂ ਜੋ ਕੁਝ ਮੇਰੇ ਲਈ ਕਰ ਰਹੇ ਹੋ, ਇਕ ਪਿਸਾਚ ਲਈ ਕਰ ਰਹੇ ਹੋ, ਸਮਝੇ!

ਸੰਤ— ਸਤਿਗੁਰੂ ਦੀ ਆਗਿਆ ਅਨੁਸਾਰ ਆਪਣੇ ਫ਼ਰਜ਼ ਦੀ ਅਦਾਇਗੀ ਲਈ ਹਰ ਇਕ ਮਨੁੱਖ ਨੂੰ ਪਿਸਾਚ ਲਈ ਵੀ ਕੁਝ ਨ ਕੁਝ ਕਰਨਾ ਜ਼ਰੂਰੀ ਹੈ।

ਡਾਕੂ— (ਗੁਸੇ ਨਾਲ) ਮੈਂ ਕਹਿੰਦਾ ਹਾ ਕਿ ਮੈਨੂੰ ਤੁਹਾਡਾ ਧਰਮ ਨਹੀਂ ਚਾਹੀਦਾ

ਸੰਤ— ਰਾਤ ਬਹੁਤ ਬੀਤ ਚੁਕੀ ਏ, ਭਾਈ ਜ਼ਰਾ ਆਰਾਮ ਕਰ ਲੈ।

ਡਾਕੂ-- (ਜ਼ੋਰ ਨਾਲ ਬੜਬੜਾਂਦਾ ਹੋਇਆ) ਅੱਛਾ-ਅੱਛਾ—ਪਰ ਹੁਣ ਮੈਨੂੰ ਉਪਦੇਸ਼ ਨ ਦੇਣਾ, ਮੈਂ-ਮੈਂ...(ਖੰਘ ਕੇ) ਤੁਹਾਨੂੰ ਭਰੋਸਾ ਏ, ਕੋਈ ਆਇਗਾ ਤਾਂ ਨਹੀਂ ?

ਸੰਤ-- ਕੋਈ ਨਹੀਂ ਆਇਗਾ, ਫਿਰ ਬੂਹਾ ਤੇ ਤੁਸੀਂ ਆਪ ਹੀ ਬੰਦ ਕੀਤਾ ਏ ਜੇ ਕੋਈ ਆ ਵੀ ਜਾਇ ਤਾਂ ਕਰੇਗਾ ਕੀ?

ਡਾਕੂ-- ਠੀਕ ਏ! (ਬੂਹੇ ਦੇ ਪਾਸ ਜਾਕੇ ਕੁੰਡੇ ਨੂੰ ਚੰਗੀ ਤਰਾਂ ਵੇਖਕੇ ਮੁੜਦਾ ਹੋਇਆ ਸੰਤਾਂ ਨੂੰ ਕੰਬਲ ਲਈ ਖਲੋਤਿਆਂ ਵੇਖਦਾ ਏ) ਜਾਓ, ਤੁਸੀਂ ਸਓਂ ਜਾਕੇ, ਮੈਂ ਕੰਬਲ ਆਪੇ ਉਤੇ ਪਾ ਲਵਾਂਗਾ। (ਸੰਤ ਝਿਜਕਦੇ ਹਨ) ਮੈਂ ਕਹਿੰਦਾ ਹਾਂ ਜਾਓ।

ਸੰਤ-- ਬਹੁਤ ਹੱਛਾ ਭਾਈ।

(ਡਾਕੂ ਸੰਤਾਂ ਦੇ ਜਾਣ ਤੀਕਰ ਓਥੇ ਹੀ ਖੜਾ ਰਹਿੰਦਾ ਏ, ਅਰ ਫਿਰ ਜਾਕੇ ਅੰਦਰੋਂ ਕੁੰਡੇ ਨੂੰ ਚੰਗੀ ਤਰਾਂ ਵੇਖਦਾ ਏ)

ਡਾਕੂ— ਜੰਦਰਾ ਤੇ ਕੋਈ ਨਹੀਂ, ਫਿਰ ਵੀ (ਮੁੜਕੇ ਗੜਵੇ ਨੂੰ ਫਿਰ ਵੇਖਦਾ ਹੈ) ਇਕ ਵਾਰ ਹੋਰ ਇਸਨੂੰ ਚੰਗੀ ਤਰਾਂ ਵੇਖਾਂਗਾ (ਗੜਵੇ ਨੂੰ ਚੁਕਕੇ ਉਲਟ ਪੁਲਟਕੇ ਫਿਰ ਵੇਖਦਾ ਏ) ਕਾਫ਼ੀ ਪੈਸੇ ਮਿਲ ਜਾਣਗੇ, ਮੇਰਾ ਕੰਮ ਚੱਲ ਜਾਏਗਾ। ਪਰ ਮੇਰਾ ਦਿਲ ਕਰੜਾ ਕਿਉਂ ਨਹੀਂ ? ਨਰਮ ਕਿਉਂ ਹੁੰਦਾ ਜਾ ਰਿਹਾ ਏ, ਸੰਤਾਂ ਦਾ ਕੀ ਏ, ਏਹ ਤੇ ਭੋਲੇ ਜਿਹੇ ਹੀ ਹੁੰਦੇ ਹਨ। ਕੀ ਮੇਰੇ ਸਾਥੀ ਪ੪੨ ਨੰਬਰ ਨੂੰ ਝਿਜਕਦੇ ਵੇਖ ਹਸਣਗੇ ਨਹੀਂ ? ਬੜੀ ਚੰਗੀ ਚੀਜ਼ ਏ। ਹਾਂ, ਹਾਂ, ਮੈਂ ਇਸ ਗੜਵੇ ਨੂੰ ਲੈ ਜਾਵਾਂਗਾ, ਜੇ ਮੈਂ ਸਵੇਰ ਤੀਕ ਰਿਹਾ ਤਾਂ ਓਹ ਮੈਨੂੰ ਫਿਰ ਉਪਦੇਸ਼ ਦੇਣ ਲੱਗ ਜਾਏਗਾ, ਮੈਂ ਫਿਰ ਮੁਲ਼ੈਮ ਹੋ ਜਾਵਾਂਗਾ। ਚੁਲ੍ਹੇ ਚ ਪਏ ਓਹ ਅਤੇ ਉਸਦਾ ਉਪਦੇਸ਼, ਮੈਂ ਚੱਲਾਂ !

(ਕਪੜੇ ਵਿਚ ਗੜਵੇ ਨੂੰ ਛੁਪਾਂਦਾ ਹੋਇਆ ਦਬਵੇਂ ਪੈਰੀਂ ਬਾਹਰ ਚਲਾ ਜਾਂਦਾ ਏ, ਬੂਹੇ ਭਿੜਨ ਦੀ ਅਵਾਜ਼ ਔਂਦੀ ਏ)

ਸਾਹਿਬ ਸਿੰਘ— (ਅੰਦਰੋਂ) ਕੋਣ ਏਂ ? ਬੋਲ ਤੇ ਸਹੀ ? (ਕਮਰੇ ਅੰਦਰ ਆਕੇ) ਮੈਂ ਬੂਹਾ ਖੜਕਦਾ ਸੁਣਿਆ ਏ ? (ਚੋਹੀਂ ਪਾਸੀ ਵੇਖਕੇ) ਏਥੇ ਤੇ ਕੋਈ ਨਹੀਂ। (ਸੰਤ ਕਿਸ਼ਨ ਸਿੰਘ ਜੀ ਦਾ ਬੂਹਾ ਖਟ-ਖਟਾਕੇ—ਫਿਰ ਗੜਵੇ ਨੂੰ ਗਾਇਬ ਵੇਖਕੇ ) ਗੜਵਾ ! ਗੜਵਾ ਕਿਥੇ ਗਿਆ ? ਕਿਸ਼ਨ ਸਿੰਘ ਜੀ। ਛੇਤੀ ਆਓ ! ਅੱਗ, ਖ਼ੂੰਨ, ਚੋਰ !

(ਸੰਤ ਕਿਸ਼ਨ ਸਿੰਘ ਜੀ ਦਾ ਔਣਾ)

ਸੰਤ— ਸਾਹਿਬ ਸਿੰਘ ਜੀ ਕੀ ਗੱਲ ਏ ?

ਸਾਹਿਬ ਸਿੰਘ—ਓਹ ਭੁਖਾ ਰਾਹੀ, ਡਾਕੂ ਚਲਾ ਗਿਆ ਏ, ਅਤੇ ਨਾਲ ਸਾਡਾ ਗੜਵਾ ਲੈ ਗਿਆ ਏ, ਜਾਓ ਜਾਕੇ ਥਾਨੇ ਖਬਰ ਕਰੋ। ਓਹ ਉਸਨੂੰ ਜਲਦੀ ਹੀ ਫੜ ਲੈਣਗੇ ਅਤੇ ਸਾਡਾ ਗੜਵਾ ਮਿਲ ਜਾਇਗਾ। ਓਹ ਬਦਮਾਸ਼ ਆਦਮੀ ਸੀ। ਮੈਂ ਤੇ ਉਸਨੂੰ ਵੇਖਦਿਆਂ ਪਛਾਣ ਲਿਆ ਸੀ। ਜਾਓ ਜਾਕੇ ਪਿੰਡ ਪਤਾ ਕਰੋ, ਨਹੀਂ ਤੇ ਮੈਂ ਜਾਂਦਾ ਹਾਂ।

(ਜਾਣਾ ਚਾਹੁੰਦੇ ਹਨ ਪਰ ਸੰਤ ਓਹਨਾਂ ਨੂੰ ਰੋਕਦੇ ਹਨ)

ਸੰਤ— ਫਿਰ ਉਸਨੂੰ ਜੇਲ, ਨਰਕ ਵਿਚ ਭਿਜਵਾ ਦਿਆਂ, ਕਿਉਂ ? ਨਹੀਂ ਸੰਤ ਜੀ ਏਹ ਸਾਨੂੰ ਫੰਨ ਮਿਲਿਆ ਏ, ਜਿਥੇ ਅਸੀਂ ਆਪਣਾ ਘਰ ਬਾਰ ਵੇਚਕੇ

ਸਤਿਗੁਰਾਂ ਦੇ ਲੰਗਰ ਵਿਚ ਪਾ ਦਿਤਾ ਏ। ਓਥੇ ਇਸ ਗੜਵੇ ਦਾ ਲੋਭ ਅਸੀਂ ਨ ਛੱਡ ਸਕੇ। ਓਹ ਪਾਪ ਸੀ, ਉਸਦਾ ਡੰਨ ਸਾਨੂੰ ਮਿਲਨਾ ਹੀ ਸੀ।

( ਸਿਰ ਨੂੰ ਹੱਥਾਂ ਨਾਲ ਫੜ ਲੈਂਦੇ ਹਨ )

ਸਾਹਿਬ ਸਿੰਘ– ਨਹੀਂ ਭਾਈ, ਏਹ ਠੀਕ ਨਹੀਂ, ਜੇ ਤੁਸੀਂ ਨਾ ਖਬਰ ਕਰੋਗੇ ਤਾਂ ਮੈਂ ਪਿੰਡ ਨੂੰ ਜਾਵਾਂਗਾ।

( ਜਾਣਾ ਚਾਹੁੰਦੇ ਹਨ )

ਸੰਤ– ਸੰਤ ਜੀ ਠਹਿਰੋ! ਗੜਵਾ ਪਹਿਲਾਂ ਸਾਡਾ ਸੀ ਹੁਣ ਉਸਦਾ ਏ। ਸਾਡੇ ਨਾਲੋਂ ਉਸਨੂੰ ਬਹੁਤੀ ਲੋੜ ਏ।

ਸਾਹਿਬ ਸਿੰਘ–ਪਰ...

(ਬਾਹਰੋਂ ਕੋਈ ਬੂਹਾ ਖੜਕਾਂਦਾ ਏ)

ਥਾਨੇਦਾਰ– (ਬਾਹਰੋਂ) ਸੰਤ ਜੀ, ਕੀ ਅਸੀਂ ਅੰਦਰ ਆ ਸਕਦੇ ਹਾਂ? ਤੁਹਾਡੇ ਨਾਲ ਇਕ ਜ਼ਰੂਰੀ ਕੰਮ ਹੈ।

(ਥਾਨੇਦਾਰ ਅਤੇ ਸਿਪਾਹੀ ਡਾਕੂ ਨੂੰ ਲਈ ਔਂਦੇ ਹਨ। ਡਾਕੂ ਦੇ ਹਥ ਕੜੀ ਲਗੀ ਹੋਈ ਏ, ਥਾਨੇਦਾਰ ਦੇ ਹਥ ਵਿਚ ਗੜਵਾ ਏ)

ਸਾਹਿਬ ਸਿੰਘ– ਅੱਛਾ, ਤੁਸੀਂ ਇਸਨੂੰ ਫੜ ਲਿਆ ਏ?

ਥਾਨੇਦਾਰ-- ਜੀ ਹਾਂ! ਅਸੀਂ ਗਸ਼ਤ ਲਈ ਨਿਕਲੇ ਸਾਂ, ਇਸ ਬਦਮਾਸ਼ ਨੂੰ ਜਲਦੀ-ਜਲਦੀ ਜਾਂਦਿਆਂ ਡਿਠਾ, ਇਸਨੂੰ ਅਸਾਂ ਬੁਲਾਇਆ ਤਾਂ ਏਹ ਨੱਸ ਚਲਿਆ, ਘੋੜਾ ਭਜਾਕੇ ਅਸੀਂ ਇਸਨੂੰ ਮਸਾਂ ਮਸਾਂ ਫੜਿਆ। ਤਦ ਇਸਦੇ ਕੋਲੋਂ ਇਹ ਗੜਵਾ ਡਿੱਗ ਪਿਆ। ਇਸਦੇ ਉਤੇ ਤੁਹਾਡਾ ਨਾਂ ਸੀ, ਮੈਂ ਪਛਾਣ ਲਿਆ ਕਿ ਏਹ ਗੜਵਾ ਤੇ ਸੰਤਾਂ ਦਾ ਏ। ਇਸ ਲਈ ਇਸਨੂੰ ਏਥੇ ਲੈ ਆਂਦਾ ਏ,। ਤਾਂਕਿ ਪੂਰੀ ਪੜਤਾਲ ਹੋ ਜਾਇ ਅਤੇ ਇਸਨੂੰ ਜੇਲ ਭੇਜ ਸਕੀਏ।

(ਸੰਤ ਅਤੇ ਡਾਕੂ ਇਕ ਦੂਜੇ ਵਲ ਵੇਖ ਰਹੇ ਹਨ)

ਸੰਤ– ਪਰ ਮੇਰੀ ਸਮਝ ਵਿਚ ਕੁਝ ਨਹੀਂ ਔਂਦਾ, ਏਹ ਤੇ ਮੇਰੇ ਮਿਤ੍ਰ ਹਨ।

ਥਾਨੇਦਾਰ-- ਆਪਦੇ ਮਿੱਤ੍ਰ, ਮਹਾਰਾਜ ! ਸੱਚ !

ਸੰਤ-- ਹਾਂ, ਮੇਰੇ ਮਿਤ੍ਰ! ਅਜ ਰਾਤੀਂ ਏਹ ਏਥੇ ਹੀ ਸਨ ਅਰ...ਏਹ ਗੜਵਾ ਅਸਾਂ ਹੀ ਇਸਨੂੰ ਦਿਤਾ ਏ।

ਥਾਨੇਦਾਰ-- (ਇਤਬਾਰ ਨ ਕਰਦਾ ਹੋਇਆ) ਕੀ ਆਪਨੇ ਅਪਣਾਗੜਵਾ ਦਿਤਾ ਸੀ!

ਸੰਤ– ਹਾਂ, ਏਹ ਇਕ ਬੜੇ ਭਲੇ ਮਾਣਸ ਸੁਜਨ ਹਨ।
ਥਾਨੇਦਾਰ– (ਹਥ ਜੋੜਕੇ) ਖਿਮਾ ਕਰਨਾ, ਮਹਾਰਾਜ!
ਸੰਤ– ਤਾਂ ਹੁਣ ਅਪਨੇ ਕੈਦੀ ਨੂੰ ਛਡ ਦਿਓ।
ਥਾਨੇਦਾਰ– ਪਰ ਇਸ ਏਹ ਤੇ ਦਸਿਆ ਹੀ ਨਹੀਂ ਕਿ ਏਹ ਕੌਣ ਏ!
ਸੰਤ– ਮੈਂ ਜੁ ਆਖਦਾ ਹਾਂ ਕਿ ਮੇਰਾ ਮਿਤ੍ਰ ਏ।
ਥਾਨੇਦਾਰ– ਜੀ ਹਾਂ, ਏਹ ਤੇ ਠੀਕ ਏ,।
ਸੰਤ– ਪਰ ਕੀ, ਜਦ ਮੇਰਾ ਮਿਤ੍ਰ ਏ, ਪੁਤ੍ਰ ਏ।
ਥਾਨੇਦਾਰ– ਹਛਾ! ਲੇਕਿਨ...
ਸੰਤ– ਬੱਸ।

(ਕੁਝ ਚਿਰ ਲਈ ਸਭ ਚੁੱਪ ਹੋ ਜਾਂਦੇ ਹਨ, ਸੰਤ ਅਤੇ ਡਾਕੂ ਇਕ ਦੂਜੇ ਵਲ ਵੇਖਦੇ ਹਨ)

ਥਾਨੇਦਾਰ– ਮੈਂ–ਮੈਂ...ਹਾਂ, (ਸਿਪਾਹੀਆਂ ਨੂੰ) ਇਸਨੂੰ ਛਡ ਦਿਓ। (ਸਿਪਾਹੀ ਹਥਕੜੀ ਖੋਲ੍ਹਦੇ ਹਨ) ਜਾਓ। (ਥਾਨੇਦਾਰ ਤੇ ਸਿਪਾਹੀ ਸੰਤਾਂ ਨੂੰ ਨਮਸ਼ਕਾਰ ਕਰਕੇ ਜਾਂਦੇ ਹਨ, ਕੁਝ ਦੇਰ ਸਭ ਚੁੱਪ ਰਹਿੰਦੇ ਹਨ)
ਡਾਕੂ– (ਹੌਲੀ–ਹੌਲੀ ਸੁਪਨੇ ਤੋਂ ਜਾਗੇ ਵਾਂਗ) ਤੁਸਾਂ ਓਹਨਾਂ ਨੂੰ ਕਿਹਾ ਕਿ ਗੜਵਾ ਅਸੀਂ ਇਸਨੂੰ ਦਿਤਾ ਸੀ, ਹੇ ਰੱਬ!
ਸਾਹਿਬ ਸਿੰਘ– ਵਾਹ ਬਈ, ਨਾਲੇ ਏਥੇ ਆਕੇ ਰੋਟੀ ਖਾਧੀ, ਅਰਾਮ ਕੀਤਾ, ਘਰ ਜਾਂਦੇ ਹੋਏ ਚੋਰੀ ਕਰ ਲਈ। ਲੂਣ ਹਰਾਮੀ!
ਸੰਤ– ਸਾਹਿਬ ਸਿੰਘ ਜੀ ਸਮਾਈ ਕਰੋ, ਆਪਣੀ ਕੋਠੜੀ ਵਿਚ ਚਲੇ ਜਾਓ
ਸਾਹਿਬ ਸਿੰਘ– ਕੀ ਤੁਹਾਨੂੰ ਇਸਤੋਂ ਲੁਟੇ ਜਾਣ ਲਈ ਫਿਰ ਇਕੱਲਿਆਂ ਛਡ ਦਿਆਂ? ਸ਼ਾਇਦ ਮਾਰਨ ਲਈ, ਨਹੀਂ, ਮੈਂ ਨਹੀਂ ਜਾਵਾਂਗਾ!
ਸੰਤ– ਅਸੀਂ ਇਕੱਲੇ ਰਹਿਕੇ ਕੁਝ ਖਾਸ ਗਲਾਂ ਕਰਨੀਆਂ ਚਾਂਹਦੇ ਹਾਂ।

(ਸਾਹਿਬ ਸਿੰਘ ਜੀ ਜਾਂਦੇ ਹਨ)

ਡਾਕੂ– (ਸ਼ਰਮ ਨਾਲ) ਮਹਾਰਾਜ ਮੈਨੂੰ ਪ੍ਰਸੰਨਤਾ ਏ, ਮੈਂ ਉਸਨੂੰ ਲੈਕੇ ਨੱਸ ਨ ਸਕਿਆ। ਮਹਾਰਾਜ ਮੇਰੇ ਮੂੰਹ ਤੇ ਥੁਕੋ, ਮੈਂ ਮਰ ਕਿਉਂ ਨਾ ਗਿਆ। ਤੁਹਾਡੀ ਕ੍ਰਿਪਾ ਨਾਲ ਮੈਂ ਨਰਕ ਤੋਂ ਬਚ ਰਿਹਾ।
ਸੰਤ– ਤੂੰ ਜ਼ਰਾ ਆਰਾਮ ਕਰਲੇ, ਅਸ਼ਨਾਨ ਪਾਣੀ ਕਰ, ਫਿਰ ਗੱਲਾਂ ਕਰਾਂਗੇ।
ਡਾਕੂ– ਜੋ ਨਰਕ ਵਿਚ ਰਹਿ ਚੁਕਾ ਹੋਵੇ ਉਸਨੂੰ ਵਿਸ਼ਵਾਸ ਹੀ ਨਹੀਂ ਹੁੰਦਾ ਕਿ ਦੁਨੀਆਂ ਵਿਚ ਭਲਾਈ ਵੀ ਕਿਤੇ ਹੈ। ਪਰ, ਆਪ ਜੀ ਦੇ ਦਰਸ਼ਨ ਨੇ, ਆਪ ਜੀ ਦੀ ਕਰਨੀ ਨੇ, ਆਪ ਜੀ ਦੇ ਪਿਆਰ ਨੇ ਮੇਰੀਆਂ ਅੱਖਾਂ ਖੋਹਲ ਦਿਤੀਆਂ ਹਨ। ਮੇਰਾ ਦਿਲ ਬਦਲ ਦਿਤਾ ਏ, ਮੈਨੂੰ ਆਪਣੇ ਕੀਤੇ ਤੇ

ਪਛਤਾਵਾ ਹੋ ਰਿਹਾ ਏ। ਸੰਤ ਜੀ ! ਕੀ ਮੇਰੇ ਗੁਨਾਹ ਮਾਫ ਹੋ ਸਕਦੇ ਹਨ ? ਕੀ ਮੈਂ ਫਿਰ ਪਸ਼ੂ ਤੋਂ, ਪਿਸਾਚ ਤੋਂ ਇਨਸਾਨ ਹੋ ਸਕਦਾ ਹਾਂ ? ਮੇਰੇ ਤੇ ਰਹਿਮ ਕਰੋ। ਆਪ ਦਿਆਲੂ ਹੋ, ਸੰਤ ਹੋ। ਜਿਵੇਂ ਜੇਹਲ ਜਾਣ ਤੋਂ ਬਚਾਇਆ ਜੇ, ਜਿਵੇਂ ਏਥੋਂ ਦੇ ਨਰਕ ਤੋਂ ਬੰਦ ਖਲਾਸ ਕਰਾਈ ਜੇ, ਤਿਵੇਂ ਪ੍ਰਲੋਕਦੇ ਨਰਕ ਤੋਂਵੀ ਹਥ ਦੇਕੇ ਰਖ ਲਓ।ਦੱਸੋ ! ਕਰੋਗੇ ਕ੍ਰਿਪਾ !!

(ਰੋਂਦਾ ਏ)

**ਸੰਤ**— ਭਾਈ ! ਧੀਰਜ ਕਰ, ਬਖਸ਼ਨ ਵਾਲਾ ਮੈਂ ਕੌਣ ਪਾਪੀ ਹਾਂ, ਬਖਸ਼ਿਸ਼ ਦਾ ਦਰ "ਮੇਰੇ ਚੀਨੀ ਵਾਲੇ ਪਾਤਸ਼ਾਹ" ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਖੋਹਲਿਆ ਏ। ਸੱਚੇ ਦਿਲੋਂ ਜੋ ਕੋਈ ਉਹਨਾਂ ਦੀ ਸ਼ਰਨ ਵਿਚ ਹਾਜ਼ਰ ਹੋਵੇਗਾ, ਉਸਦੇ ਇਕ ਜਨਮ ਦੇ ਪਾਪ ਕੀ, ਸੈਂਕੜੇ ਜਨਮਾਂ ਦੇ ਪਾਪ ਕੱਟੇ ਜਾ ਸਕਦੇ ਹਨ।

**ਡਾਕੂ**— ਫਿਰ ਮੇਰੇ ਤੇ ਰਹਿਮ ਕਰੋ, ਮੈਨੂੰ ਉਸ ਪਿਆਰੇ ਸਤਿਗੁਰੂ ਦੀ ਸ਼ਰਨ ਲਾਓ।

**ਸੰਤ**— ਚੋਰੀ, ਯਾਰੀ, ਛੱਡਣੀ ਪਏਗੀ। ਮਾਸ ਸ਼ਰਾਬ ਦਾ ਤਿਆਗ ਕਰਨਾ ਪਏਗਾ, ਗ੍ਰੀਬਾਂ ਤੇ ਰਹਿਮ ਕਰਨਾ ਤੇ ਅਪਣਾ ਜੀਵਨ ਲੋਕ ਭਲਾਈ ਅਰ ਪਰ ਉਪਕਾਰ ਤੇ ਖਰਚ ਕਰਨਾ ਪਏਗਾ। ਜਿਨ੍ਹਾਂ ਨੂੰ ਦੁਖ ਦਿਤਾ ਏ, ਲੁਟਿਆ ਏ, ਓਹਨਾਂ ਤੋਂ ਬਖਸ਼ਾਣਾ ਪਏਗਾ। ਭਜਨ ਅਤੇ ਬਾਣੀ ਦਾ ਅਭਿਆਸ ਸੁਆਸ-ਸੁਆਸ ਕਰਨਾ ਪਏਗਾ।

**ਡਾਕੂ**— ਮੈਂ ਆਪਦਾ ਹੁਕਮ ਸਿਰ ਮਥੇ ਤੇ ਪ੍ਰਵਾਨ ਕਰਦਾ ਹਾਂ, ਮੈਨੂੰ ਇਹ ਸਾਰੀਆਂ ਗੱਲਾਂ ਮਨਜ਼ੂਰ ਹਨ।

**ਸੰਤ**— ਤਦ ਜਾਓ ! ਸਣਕੇਸੀਂ ਇਸ਼ਨਾਨ ਕਰਕੇ ਆਓ।

**ਡਾਕੂ**— ਸੱਤ ਬਚਨ ਮਹਾਰਾਜ !

(ਜਾਂਦਾ ਏ)( ਇਸ਼ਨਾਨ ਕਰਕੇ ਆਕੇ ਸੰਤਾਂ ਦੇ ਚਰਨਾਂ ਤੇ ਨਮਸ਼ਕਾਰ ਕਰਦਾ ਏ)

**ਸੰਤ**— ਚੰਗੀਤਰਾਂ ਸੋਚ ਲੈ, ਸਮਝ ਲੈ। ਇਹ ਅਲੂਣੀ ਸਿਲਾ ਏ। ਸਤਿਗੁਰ ਰਾਮ ਸਿੰਘ ਜੀ ਦੀ ਸਿਖੀ ਖੰਡੇ ਦੀ ਧਾਰ ਨਾਲੋਂ ਵੀ ਤਿੱਖੀ ਏ।

**ਡਾਕੂ**— ਮੈਂ ਸਮਝ ਲਿਆ, ਸੋਚ ਲਿਆ। ਮੈਂ ਆਪਣੇ ਕੀਤੇ ਦਾ ਪ੍ਰਾਸਚਿਤ ਕਰਨ ਲਈ,ਜੋ ਕੁਝ ਵੀ ਕਰ ਸਕਾਂਗਾ, ਉਸਤੋਂ ਬਹੁਤ ਜ਼ਿਆਦਾ ਕਰਾਂਗਾ ਮੈਂ ਦੁਖੀਆਂ ਦੀ ਸੇਵਾ ਕਰਾਂਗਾ,ਦਰਦ ਵੰਡਾਵਾਂਗਾ, ਜਿਨ੍ਹਾਂ ਨੂੰ ਲੁਟਿਆ ਏ, ਜਿਨ੍ਹਾਂ ਨੂੰ ਦੁਖ ਦਿਤਾ ਏ, ਉਹਨਾਂ ਤੋਂ ਬਖਸ਼ਾਵਾਂਗਾ। ਅਗੇ ਨੂੰ ਆਪਣੀ ਜ਼ਿੰਦਗੀ ਦੇਸ਼ ਦੇ, ਧਰਮ ਦੇ, ਸਤਿਗੁਰੂ ਰਾਮ ਸਿੰਘ ਜੀ ਦੇ, ਪੰਥ ਦੇ ਲੇਖੇ ਲਾਵਾਂਗਾ ਮੇਹਰ ਕਰਕੇ ਮੈਨੂੰ ਭਜਨ ਦਸਕੇ ਕ੍ਰਿਤਾਰਥ ਕਰੋ।

ਸੰਤ– ਆ ਬਦੀ ਸਜਨਾ! ਤੈਨੂੰ ਚੀਨੀ ਵਾਲੇ ਪਾਤਸ਼ਾਹ ਦੇ ਬੇੜੇ ਚੜ੍ਹਾਈਏ।
ਆਖ–"ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ"

ਡਾਕੂ– ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ।

(ਸੰਤ ਡਾਕੂ ਦੇ ਮੱਥੇ ਤੇ ਹਥ ਰਖਕੇ ਉਸਦੇ ਕੰਨ ਵਿਚ ਨਾਮ ਦੀ ਦਾਤ ਪ੍ਰਦਾਨ ਕਰਦੇ ਹਨ। ਡਾਕੂ ਅਖੀਆਂ ਮੀਟੀ ਚੌਂਕੜਾ ਲਾਈ, ਧਿਆਨ ਮਗਨ ਭਜਨ ਕਰਦਾ ਨਜ਼ਰ ਔਂਦਾ ਏ)

(ਸੰਤ ਕਿਸ਼ਨ ਸਿੰਘ ਜੀ ਅਤੇ ਸੰਤ ਸਾਹਿਬ ਸਿੰਘ ਜੀ ਰਲਕੇ ਵੈਰਾਗ ਵਿਚ ਹੋਕੇ ਉੱਚੀ ਸੁਰ ਨਾਲ ਪੜ੍ਹਦੇ ਹਨ)

"ਪਸ਼ੂ ਪਰੇਤੋਂ ਦੇਵ ਕਰ ਪੂਰੇ ਸਤਿਗੁਰ ਦੀ ਵਡਿਆਈ,
ਮੈਂ ਵਾਰੀ ਪੂਰੇ ਸਤਿਗੁਰ ਦੀ ਵਡਿਆਈ।
ਰਾਮ ਕਬੀਰੇ ਭੇਦ ਨ ਭਾਈ।
ਪੂਰੇ ਸਤਿਗੁਰ ਦੀ ਵਡਿਆਈ।"

[ਪਰਦਾ ਡਿਗਦਾ ਏ

# ਸੰਤ ਹਜ਼ੂਰਾ ਸਿੰਘ ਜੀ ਭੂਰੀ ਵਾਲੇ

[ਪ੍ਰੀਤਮ ਸਿੰਘ ਪੰਛੀ]

ਮਿਠਤਾ ਦੇ ਸੋਮੇ ਅਜ ਤੂੰ, ਤੁਰ ਗਿਉਂ ਕੇਹੜੇ ਵਤਨੀ।
ਯਾਦ ਸਤਾਵੇ, ਚੈਨ ਨਾ ਆਵੇ, ਲਭਿਆ ਸੈਂ ਡਾਢੇ ਯਤਨੀ।
ਵਾਹ! ਓਇ ਕਾਲੀ ਭੂਰੀ ਵਾਲੇ, ਚੰਗੀਆਂ ਤੋੜ ਨਿਭਾਈਆਂ।
ਆਪ ਬਹਿਸ਼ਤਾਂ ਨੂੰ ਮੱਲ ਬੈਠੋਂ, ਲੰਮੀਆਂ ਪਾ ਜੁਦਾਈਆਂ।
ਕਸਮ ਰੱਬ ਦੀ ਤੇਰੀਆਂ ਯਾਦਾਂ, ਲੈ ਲੈ ਦੁਨੀਆਂ ਰੋਵੇ।
ਦਰਸ਼ਨ ਬਾਝੋਂ ਬੇਹਬਲ ਰੂਹਾਂ, ਅੰਬਰ ਵੀ ਪਿਆ ਚੋਵੇ।
ਕੌਮ ਦਿਆ ਫਕੀਰਾ ਤੇਰੇ, ਮਧੁਰ ਰਸੀਲੇ ਬੋਲਾਂ।
ਮੋਹ ਲਈ ਦੁਨੀਆਂ ਸਾਰੀ! ਤੇਰੇ ਪਿਆਰਾਂ ਭਰੇ ਕਲੋਲਾਂ।
ਰਹਿ ਗਈਆਂ ਨੇ ਮਿਠੀਆਂ ਯਾਦਾਂ, ਸਉਂ ਗਿਓਂ ਲੰਮੀਆਂ ਤਾਣ।
ਸਚ ਆਖਾਂ–ਨੌ-ਜਵਾਨਾਂ ਸੰਦਾ, ਹੈਗਾ ਸੈਂ ਤੂੰ ਮਾਣ।
ਆ ਜਾ! ਕਾਲੀ ਭੂਰੀ ਵਾਲੇ, ਵੰਝਲੀ ਫੇਰ ਵਜਾ ਜਾ।
ਇਸ ਧਰਤੀ ਦੇ ਕੋਨੇ ਕੋਨੇ, ਗੂੰਜ 'ਨਾਮ' ਦੀ ਪਾ ਜਾ।

# ਸੰਤ ਸੰਮਾ ਸਿੰਘ ਜੀ ਮਾਂਗਾ

("ਚਕ੍ਰਵਰਤੀ" ਜੀ)

ਸੰਤ ਸੰਮਾ ਸਿੰਘ ਜੀ ਨਕਈ ਇਲਾਕੇ ਦੇ ਬੜੇ ਪ੍ਰਸਿਧ ਮਹਾਤਮਾ ਸਨ। ਆਪ ਕਿਰਤ ਕਰਕੇ ਜੀਵਨ ਨਿਰਬਾਹ ਕਰਦੇ ਅਤੇ ਓਸੇ ਵਿਚੋਂ ਹੀ ਆਏ ਗਏ ਅਤਿਥੀਆਂ ਦੀ ਸੇਵਾ ਕਰਕੇ ਖੁਸ਼ ਹੁੰਦੇ। ਆਪ ਆਪਣੇ ਖੂਹ ਤੇ, ਜਿਸ ਨੂੰ ਟੰਬੋਲੀ ਵਾਲਾ ਕਿਹਾ ਜਾਂਦਾ ਹੈ, ਰਿਹੈਸ਼ ਕਰਦੇ ਸਨ ਅਤੇ ਸਧਾਰਨ ਜ਼ਿਮੀਦਾਰੀ ਦਾ ਕੰਮ ਕਾਜ ਕਰਦੇ ਸਨ।

ਇਸੇ ਇਲਾਕੇ ਦੇ ਇਕ ਪਿੰਡ ਜੀਆ ਬੱਗਾ ਵਿਚ ਸੰਤ ਵਸਾਵਾ ਸਿੰਘ ਜੀ ਬੜੇ ਮਹਾਂ ਪੁਰਸ਼ ਮਹਾਤਮਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੋਂ ਵਰੋਸਾਏ ਹੋਏ ਨਿਵਾਸ ਕਰਦੇ ਸਨ। ਉਨ੍ਹਾਂ ਦਾ ਜਸ ਇਸ ਇਲਾਕੇ ਵਿਚ ਹੀ ਨਹੀਂ ਬਲਕਿ ਨਾਮਧਾਰੀ ਪੰਥ ਵਿਚ ਸਾਰੇ ਫੈਲਿਆ ਹੋਇਆ ਸੀ। ਅਤੇ ਦੂਰੋਂ ਦੂਰੋਂ ਸਾਧੂ ਚਲਕੇ ਆਪ ਜੀ ਦੇ ਪਾਸ ਸਤਿਸੰਗ ਕਰਨ ਲਈ ਆਇਆ ਕਰਦੇ ਸਨ।

ਸੰਮਾ ਸਿੰਘ ਜੀ ਇਕ ਸਾਧਾਰਨ ਜ਼ਿਮੀਦਾਰ ਸਨ ਅਤੇ ਆਪਣੇ ਕੰਮ ਤੋਂ ਬਿਨਾ ਹੋਰਸ ਕਿਸੇ ਪਾਸੇ ਇਨ੍ਹਾਂ ਦਾ ਕੋਈ ਖਿਆਲ ਤਕ ਵੀ ਨਹੀਂ ਸੀ। ਇਕ ਦਿਨ ਆਪ ਸੁੱਤੇ ਪਏ ਸਨ ਤਾਂ ਅਵਾਜ਼ ਹੋਈ ਕਿ "ਸੰਮਾ ਸਿੰਘ ਸੰਤ ਵਸਾਵਾ ਸਿੰਘ ਜੀ ਜੀਆ ਬੱਗਾ ਵਾਲਿਆਂ ਨੂੰ ਜਾਕੇ ਮਿਲ।". ਸੰਮਾ ਸਿੰਘ ਜੀ ਨੇ ਇਸ ਅਵਾਜ਼ ਦੀ ਕੋਈ ਪ੍ਰਵਾਹ ਨ ਕੀਤੀ। ਦਿਨ ਚੜ੍ਹੇ ਜਦ ਆਪ ਮੰਜੇ ਉਤੋਂ ਉਠਨ ਲੱਗੇ ਤਾਂ ਆਪਣੇ ਆਪ ਹੀ ਆਪਦੇ ਹਥਾਂ ਦੀਆਂ ਪਿਛਲੇ ਪਾਸੇ ਨੂੰ ਮੁਸ਼ਕਾਂ ਬੱਧੀਆਂ ਗਈਆਂ। ਬੜਾ ਜ਼ੋਰ ਕਰਨ ਤੇ ਵੀ ਹੱਥ ਅਗਲੇ ਪਾਸੇ ਨ ਹੋਣ। ਫਿਰ ਆਪ ਨੇ ਵਿਚਾਰ ਕੀਤੀ ਕਿ 'ਇਸਦਾ ਕਾਰਨ ਕਿਤੇ ਰਾਤ ਵਾਲੀ ਅਵਾਜ਼ ਹੀ ਨ ਹੋਵੇ ਜਿਸਨੂੰ ਮੈਂ ਗੌਲਿਆ ਨਹੀਂ'।

ਇਹ ਖਿਆਲ ਕਰਕੇ ਆਪਣੇ ਇਕ ਸਨਬੰਧੀ ਸੁਹੇਲ ਸਿੰਘ ਮਾਂਗੇ ਵਾਲੇ ਨੂੰ ਨਾਲ ਲੈਕੇ ਜੀਏ ਬੱਗੇ ਨੂੰ ਤੁਰੇ। ਰਸਤੇ ਵਿਚ ਜੇ ਚੀਤਾ ਛਡਣ ਦੀ ਲੋੜ ਪਈ ਤਾਂ ਸੁਹੇਲ ਸਿੰਘ ਨੇ ਹੀ ਕਰਾਇਆ। ਸੰਮਾ ਸਿੰਘ ਹੋਰਾਂ ਦੀਆਂ ਮੁਸ਼ਕਾਂ ਨ ਖੁਲ੍ਹੀਆਂ।

ਸੰਤ ਵਸਾਵਾ ਸਿੰਘ ਜੀ ਦੇ ਚਰਨਾਂ ਵਿਚ ਹਾਜ਼ਰ ਹੋਕੇ ਨਮਸ਼ਕਾਰ ਕੀਤੀ ਅਤੇ ਅਰਜ਼ ਕੀਤੀ ਕਿ 'ਮਹਾਰਾਜ ਏਹ ਕੀ ਖੇਲ ਵਰਤਾਈ ਜੇ!' ਸੰਤਾਂ ਨੇ ਸਹਿਜ ਸੁਭਾ ਜਵਾਬ ਦਿਤਾ ਕਿ 'ਜੋ ਕੁਝ ਹੋ ਰਿਹਾ ਏ ਓਹ ਅਕਾਲ ਪੁਰਖ ਦੇ ਭਾਣੇ ਅੰਦਰ ਹੀ ਹੋ ਰਿਹਾ ਹੈ ਅਤੇ ਓਹ ਹੀ ਅਪਣੇ ਇਨ੍ਹਾਂ ਭੇਦਾਂ ਨੂੰ ਜਾਣਦਾ ਏ ਉਸ ਆਪਣਿਆਂ ਨੂੰ ਬਾਹੋਂ ਫੜਕੇ ਕਢਣਾ ਹੈ।'

ਸੁਹੇਲ ਸਿੰਘ ਜੀ ਨੂੰ ਕਿਹਾ ਕਿ ਜਾਹ! ਸੰਮਾ ਸਿੰਘ ਜੀ ਦਾ ਇਸ਼ਨਾਨ ਕਰਾ ਲਿਆ। ਸੁਹੇਲ ਸਿੰਘ ਜੀ ਸੰਮਾ ਸਿੰਘ ਹੋਰਾਂ ਦਾ ਇਸ਼ਨਾਨ ਕਰਾਕੇ ਸੰਤ ਵਸਾਵਾ ਸਿੰਘ ਜੀ ਪਾਸ ਲੈ ਆਏ। ਸੰਤ ਵਸਾਵਾ ਸਿੰਘ ਜੀ ਨੇ ਸੰਮਾ ਸਿੰਘ ਹੋਰਾਂ ਦੇ ਕੰਨ

ਵਿਚ ਭਜਨ ਦਸਕੇ ਕਿਹਾ–''ਇਸਨੂੰ ਸ੍ਵਾਸ ਸ੍ਵਾਸ ਜਪਨਾ । ਜਪਦਿਆਂ ਹੋਇਆਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪਾਵਨ ਚਰਨਾਂ ਦਾ ਧਿਆਨ ਧਰਨਾ। ਤੁਸੀਂ ਉਹਨਾਂ ਦੇ ਸਾਉ, ਅਜ ਤੋਂ ਉਨਾਂ ਦੀ ਪਾਵਨ ਸ਼ਰਨ ਵਿਚ ਆ ਗਏ ਹੋ, ਇਸ ਲਈ ਕੋਈ ਕੰਮ ਅਜਿਹਾ ਨ ਕਰਨਾ ਜਿਸ ਨਾਲ ਲੋਕੀਂ ਉਨ੍ਹਾਂ ਦੇ ਨਾਮ ਨੂੰ ਕਲੰਕ ਲਾਣ।''

ਸੋਮਾ ਸਿੰਘ ਜੀ ਨੇ ਅਰਜ਼ ਕੀਤੀ–ਮੇਰੇ ਵਿਚ ਕੋਈ ਤਾਕਤ ਨਹੀਂ ਮੈਂ ਕੋਈ ਚੰਗਾ ਕੰਮ ਕਰ ਸਕਾਂ । ਜਿਸਤਰਾਂ ਆਪਣੀ ਸ਼ਰਨ ਵਿਚ ਫੜਕੇ ਆਂਦਾ ਜੇ, ਏਸੇਤਰਾਂ ਅਗੋਂ ਨੂੰ ਵੀ ਅੰਗ ਸੰਗ ਰਹਿੰਦਿਆਂ ਹੋਇਆਂ ਕੋਈ ਕੰਮ ਅਜੇਹਾ ਨ ਕਰਨ ਦੇਣਾ ਜਿਸ ਨਾਲ ਮੇਰਾ ਪ੍ਰਲੋਕ ਵਿਗੜੇ ਅਤੇ ਸਤਿਗੁਰੂ ਜੀ ਦੇ ਉੱਜਲ ਨਾਮ ਨੂੰ ਧੱਬਾ ਲੱਗੇ।

ਭਜਨ ਪੁਛਦਿਆਂ ਹੀ ਮੁਸ਼ਕਾਂ ਖੁਲ੍ਹ ਗਈਆਂ, ਮਨ ਦੀ ਅਵਸਥਾ ਬਦਲ ਗਈ, ਮਾਂਗਾ ਭੁੱਲ ਗਿਆ। ਖੂਹ ਵਿਸਰ ਗਿਆ। ਨਾਲ ਦੇ ਸਾਥੀ ਨੂੰ ਕਹਿਣ ਲੱਗੇ–ਭਾਈ! ਸਜਨਾਂ! ਤੂੰ ਜਿਵੇਂ ਤੇਰੀ ਰਜ਼ਾ ਹੋਵੇ ਕਰ, ਅਸੀਂ ਤੇ ਏਥੇ ਹੀ ਸੰਤਾਂ ਦੀ ਸੇਵਾ ਵਿਚ ਰਹਿਕੇ ਜਨਮ ਸਫਲਾ ਕਰਾਂਗੇ। ਸੁਹੇਲ ਸਿੰਘ ਜੀ ਚਲੇ ਗਏ ਅਤੇ ਸੋਮਾ ਸਿੰਘ ਜੀ ਜੀਦੇ ਬੱਗੇ ਹੀ ਰਹੇ।

ਸੰਤਾਂ ਵਲੋਂ ਲੰਗਰ ਲੱਗਾ ਹੋਇਆ ਸੀ, ਵਾਹੀ ਦਾ ਕੰਮ ਵੀ ਕੀਤਾ ਜਾਂਦਾ ਸੀ। ਸੋਮਾ ਸਿੰਘ ਜੀ ਨਾਲੇ ਵਾਹੀ ਦਾ ਕੰਮ ਵੀ ਕਰਦੇ ਨਾਲੇ ਲੰਗਰ ਦੀ ਸੇਵਾ ਕਰਦੇ। ਛੇ ਸੱਤ ਸਾਲ ਇਸੇਤਰਾਂ ਬਤੀਤ ਕੀਤੇ। ਉਹਨੀਂ ਦਿਨੀਂ ਸੰਤ ਜੈਮਲ ਸਿੰਘ ਜੀ ਟਿੱਬੇ ਵਾਲੇ ਵੀ ਓਥੇ ਹੀ ਰਹਿੰਦੇ ਸਨ। ਸੰਤ ਵਸਾਵਾ ਸਿੰਘ ਜੀ ਪ੍ਰਲੋਕ ਸਿਧਾਰ ਗਏ ਅਤੇ ਸੰਤ ਜੈਮਲ ਸਿੰਘ ਜੀ ਨੂੰ ਅਵਾਜ਼ ਹੋਈ ਕਿ ਟਿੱਬੇ ਚਲੋ, ਅਸੀਂ ਆਪਣੀ ਕਾਰ ਓਥੇ ਹੀ ਲੈ ਜਾਣੀ ਹੈ। ਸੰਤ ਸੋਮਾ ਸਿੰਘ ਜੀ ਭੀ ਸੰਤ ਜੈਮਲ ਸਿੰਘ ਜੀ ਨਾਲ ਟਿੱਬੇ ਚਲੇ ਗਏ। ਪੰਜ ਛੇ ਸਾਲ ਟਿੱਬੇ ਸੰਤ ਜੈਮਲ ਸਿੰਘ ਜੀ ਦੀ ਸੇਵਾ ਸੰਤ ਵਸਾਵਾ ਸਿੰਘ ਜੀ ਵਾਂਗ ਹੀ ਕਰਦੇ ਰਹੇ।

ਇਲਾਕੇ ਵਿਚ ਪਲੇਗ ਪੈ ਗਈ, ਲੋਕੀਂ ਆਕੇ ਅਰਜ਼ ਕਰਨ-ਸਾਡੇ ਘਰ ਚਰਨ ਪਾਓ। ਜਿਸ ਘਰ ਇਹ ਦੋਏ ਸਾਧੂ ਚਲੇ ਜਾਂਦੇ, ਪਲੇਗ ਦੇ ਬੀਮਾਰ ਰਾਜ਼ੀ ਹੋ ਜਾਂਦੇ। ਲੋਕੀਂ ਇਹਨਾਂ ਨੂੰ ਗਊਆਂ ਦੇਣ ਲੱਗ ਪਏ। ਚਾਲੀ ਪੰਜਾਹ ਗਊਆਂ ਹੋ ਗਈਆਂ। ਸੰਤ ਜੈਮਲ ਸਿੰਘ ਜੀ ਦੇ ਪੁਤ੍ਰ ਤੰਗ ਆ ਗਏ ਕਿ ਸਾਥੋਂ ਏਨਾਂ ਮਾਲ ਸਾਂਭਿਆ ਨਹੀਂ ਜਾਂਦਾ। ਦੁਆਲੇ ਦੀ ਸੰਗਤ ਸੱਦਕੇ ਸੰਤ ਜੈਮਲ ਸਿੰਘ ਜੀ ਨੇ ਸੰਤ ਸੋਮਾ ਸਿੰਘ ਜੀ ਨੂੰ ਕਿਹਾ ਕਿ-ਸੰਤ ਜੀ, ਅੱਧਾ ਮਾਲ ਵੰਡਕੇ ਲੈ ਜਾਓ।ਤੁਹਾਡਾ ਸਾਡਾ ਇਕੱਠਿਆਂ ਦਾ ਨਿਰਬਾਹ ਹੋਣਾ ਮੁਸ਼ਕਲ ਜਾਪਦਾ ਏ। ਸੰਤ ਸੋਮਾ ਸਿੰਘ ਜੀ ਅਰਜ਼ ਕੀਤੀ–ਮੈਨੂੰ ਮਾਲ ਡੰਗਰ ਦੀ ਲੋੜ ਨਹੀਂ ਮੈਂ ਤੇ ਆਪ ਜੀ ਦੀ ਖੁਸ਼ੀ ਲੈਣ ਵਾਸਤੇ ਆਇਆ ਹਾਂ। ਆਪ ਦੇ ਉਤੇ ਇਕ ਲੋਈ ਸੀ, ਆਪ ਜੀ ਨੇ ਓਹ ਵੀ ਉਤਾਰਕੇ ਸੰਤ ਜੈਮਲ ਸਿੰਘ ਜੀ ਦੇ ਚਰਨਾਂ ਵਿਚ ਰਖਕੇ ਕਿਹਾ ਕਿ-ਇਹ ਵੀ ਆਪ ਜੀ ਦੀ ਏ, ਮੇਰੀ ਨਹੀਂ।

ਸੰਤ ਜੈਮਲ ਸਿੰਘ ਜੀ ਮਸਤ ਹੋ ਗਏ। ਸੰਤ ਸੋਮਾ ਸਿੰਘ ਜੀ ਨੂੰ ਅਪਣੇ ਗਲ ਨਾਲ ਲਾਕੇ ਹੁਕਮ ਕੀਤਾ ਕਿ ਜਾਹ ਮੈਂ ਤੈਨੂੰ

ਆਪਣਾ ਰੂਪ ਕੀਤਾ। ਸੰਤਾਂ ਨੇ ਖੁਸ਼ੀਆਂ ਲੈਕੇ ਆਪਣੇ ਖੂਹ ਤੰਬੋਲੀ ਵਾਲੇ ਤੇ ਆਣ ਡੇਰਾ ਲਾਇਆ। ਜਸ ਸੁਣਕੇ ਹੁਣ ਦੂਰੋਂ ਦੂਰੋਂ ਸੰਗਤਾਂ ਆਪ ਪਾਸ ਔਣ ਲਗੀਆਂ। ਲੰਗਰ ਜਾਰੀ ਹੋ ਗਿਆ, ਜੋ ਜੀ ਆਏ ਨਿਰਾਸਾ ਨ ਜਾਵੇ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾ-ਰਾਜ ਨੇ ਅਨੰਦ ਪੁਰ ਵਿਖੇ ਹੋਲਾ ਕੀਤਾ। ਸੰਤਾਂ ਨੂੰ ਦਰਗਾਹੀ ਹੁਕਮ ਹੋਇਆ ਕਿ ਆਪ ਅਗਲਾ ਹੋਲਾ ਏਥੇ ਤੰਬੋਲੀ ਵਾਲੇ ਖੂਹ ਤੇ ਕਰੋ। ਆਪ ਇਸ ਹੁਕਮ ਨੂੰ ਸੁਣਕੇ ਅਨੰਦ-ਮਗਨ ਅਨੰਦ ਪੁਰ ਸਾਹਿਬ ਨੂੰ ਚੱਲ ਪਏ। ਜਦ ਹੋਲੇ ਦੀ ਸਮਾਪਤੀ ਤੇ ਸੰਗਤਾਂ ਵਲੋਂ ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਦੀ ਸੇਵਾ ਵਿਚ ਅਗਲੇ ਹੋਲੇ ਦੀਆਂ ਅਰਜ਼ਾਂ ਹੋਈਆਂ, ਤਦ ਸੰਤ ਸੰਮਾ ਸਿੰਘ ਜੀ ਨੇ ਭੀ ਆਪਣੇ ਇਲਾਕੇ ਦੀ ਸੰਗਤ ਨੂੰ ਨਾਲ ਲੈਕੇ ਹੋਲੇ ਦੀ ਅਰਜ਼ ਕਰ ਦਿਤੀ। ਸਤਿ-ਗੁਰਾਂ ਆਪ ਜੀ ਦੀ ਅਰਜ਼ ਮਨਜ਼ੂਰ ਕਰਕੇ ਸੰਤ ਮੰਗਲ ਸਿੰਘ ਜੀ ਨੂੰ ਆਪ ਜੀ ਦੇ ਕੋਲ ਭੇਜਿਆ ਕਿ ਜਾਓ ਜਾਕੇ ਪੁਛਕੇ ਆਓ ਸੰਤਾਂ ਹੋਲਾ ਕੇਹੜੇ ਪਿੰਡ ਕਰਨਾ ਹੈ।

ਸੰਤਾਂ ਕਿਹਾ-"ਹੋਲਾ ਖੂਹਾਂ ਤੇ ਹੀ ਕਰਨ ਦਾ ਵਿਚਾਰ ਹੈ।" ਸੰਤ ਮੰਗਲ ਸਿੰਘ ਜੀ ਕਿਹਾ-"ਆਪ ਜੀ ਕੋਲ ਕਿਤਨੇ ਕੁ ਪੈਸੇ ਹਨ, ਜਿਨ੍ਹਾਂ ਦੇ ਆਸਰੇ ਆਪ ਖੂਹ ਤੇ ਹੋਲਾ ਕਰਨਾ ਚਾਹੁੰਦੇ ਹੋ।"

ਸੰਤਾਂ ਨੇ ਮਸਤੀ ਵਿਚ ਆਕੇ ਜਵਾਬ ਦਿਤਾ ਕਿ ਸਾਰੀ ਦੁਨੀਆਂ ਦਾ ਧਨ ਸਾਡਾ ਹੀ ਏ ਜਿਥੇ ਸਤਿਗੁਰਾਂ ਦੇ ਅਤੇ ਸਾਧ ਸੰਗਤ ਦੇ ਚਰਨ ਪੈਣਗੇ ਓਥੇ ਧਨ ਦਾ ਕੋਈ ਘਾਟਾ ਨਹੀਂ ਰਹਿ ਜਾਏਗਾ। ਸੰਤ ਮੰਗਲ ਸਿੰਘ ਜੀ ਕਿਹਾ-"ਸੰਤ ਜੀ! ਹੋਲੇ ਵਿਸਤਰਾਂ ਨਹੀਂ ਹੋਇਆ ਕਰਦੇ। ਇਹ ਪੰਜ ਸੱਤ ਹਜ਼ਾਰ ਦਾ ਖਰਚ ਏ, ਤੁਹਾਡੇ ਪਾਸ ਕੌਡੀ ਨਹੀਂ ਹੋਲਾ ਕਿਸਤ੍ਰਾਂ ਹੋਵੇਗਾ। ਸੰਤ ਮੰਗਲ ਸਿੰਘ ਜੀ ਨੇ ਇਲਾਕੇ ਦੇ ਹੋਰਨਾਂ ਸਜਨਾਂ ਨੂੰ ਪੁਛਿਆ ਕਿ ਭਾਈ! ਹੋਲਾ ਤੇ ਜ਼ਿਲਾ ਲਹੌਰ ਨੂੰ ਮਿਲ ਗਿਆ ਏ, ਪਰ ਤੁਹਾਡੇ ਵਿਚੋਂ ਜੇਹੜਾ ਬਹੁਤੀ ਕੁਰਬਾਨੀ ਕਰ ਸਕਦਾ ਹੋਵੇ ਤੇ ਬਹੁਤੀ ਖੇਚਲ ਝੱਲ ਸਕਦਾ ਹੋਵੇ, ਓਥੇ ਹੋਲਾ ਹੋਵੇਗਾ। ਬਾਬਾ ਲੱਧਾ ਸਿੰਘ ਜੀ ਜਾਗੂਵਾਲਿਆਂ ਕਿਹਾ-ਜੇ ਮੇਰੇ ਪਿੰਡ ਹੋਲਾ ਹੋਵੇ ਤਾਂ ਮੈਂ ੫੦੦) ਨਗਦ ਤੇ ਬਾਲਨ, ਪੱਠੇ ਵਗੈਰਾ ਸਾਰਾ ਖਰਚ ਝੱਲਾਂਗਾ। ਮੇਰੇ ਅਗੇ ਸਾਕ ਭੀ ਤਕੜੇ ਹਨ, ਜੇ ਕੋਈ ਔਖੀ ਸੌਖੀ ਬਣੇ ਤਾਂ ਹੋਰ ਕੰਮ ਵੀ ਸਾਰ ਸਕਦਾ ਹਾਂ। ਸੰਤ ਮੰਗਲ ਸਿੰਘ ਜੀ ਨੇ ਕਿਹਾ-ਤਦ ਹੋਲਾ ਫਿਰ ਜਾਗੂਵਾਲੇ ਹੀ ਹੋਵੇਗਾ। ਇਹ ਸੁਣਕੇ ਸੰਤ ਸੰਮਾ ਸਿੰਘ ਜੀ ਫਿਰ ਮਸਤ ਹੋ ਗਏ ਅਤੇ ਕਿਹਾ-ਮੇਰਾ ਸ਼ਾਹ ਮੈਨੂੰ ਹੁਕਮ ਕਰਦਾ ਹੈ ਕਿ ਮੈਂ ਦੇਈ ਜਾਵਾਂਗਾ ਤੂੰ ਲਈ ਜਾਵੀਂ, ਦੇਕੇ ਮੰਗਦਾ ਵੀ ਨਹੀਂ ਅਤੇ ਤੋਟ ਵੀ ਨਹੀਂ ਔਣ ਦੇਵਾਂਗਾ, ਜਾਹ! ਹੋਲਾ ਤੈਨੂੰ ਦਿਤਾ। ਮੰਗਲ ਸਿੰਘਾ! ਹੋਲਾ ਮੇਰਾ ਏ ਤੇ ਮੈਂ ਕਰਨਾ ਏਂ ਤੇ ਜ਼ਰੂਰ ਕਰਨਾ ਏਂ। ਸੰਤ ਮੰਗਲ ਸਿੰਘ ਜੀ ਕਿਹਾ-ਸੰਤ ਜੀ, ਭਜਨ ਕਰੋ, ਤੁਹਾਨੂੰ ਇਨ੍ਹਾਂ ਵਿਹਾਰਾਂ ਦਾ ਕੀ ਪਤਾ ਹੈ? ਇਹ ਸੁਣਕੇ ਸੰਤ ਮੰਗਲ ਸਿੰਘ ਜੀ ਨੂੰ ਬਾਹੋਂ ਫੜ ਲਿਆ ਤੇ ਕਿਹਾ ਕਿ-"ਆਓ ਤੁਹਾਨੂੰ ਆਪਣੇ ਦੇਸ਼ ਦਿਆਂ ਕੋਲ ਲੈ ਚਲਾਂ। ਇਹ ਮੇਰੇ ਦੇਸ਼ ਦੇ ਨਹੀਂ, ਜਿਨ੍ਹਾਂ ਕੋਲ ਤੁਸੀਂ ਆਏ ਹੋ।" ਸੰਤ ਮੰਗਲ ਸਿੰਘ ਜੀ ਸੰਤਾਂ ਦੇ ਨਾਲ

ਤੁਰ ਪਏ। ਰਸਤੇ ਵਿਚ ਯੋਗੀਰਾਜ ਸੰਤ ਕੇਸਰ ਜੀ ਮੁਹਾਵੇ ਵਾਲੇ ਮਿਲ ਪਏ। ਮਿਲਦਿਆਂ ਹੀ ਠਾਕੁਰ ਜੀ ਨੇ ਬਚਨ ਕੀਤਾ— ਬੱਚਾ ਸੰਮਿਆ, ਜਾਹ! ਹੋਲਾ ਤੈਨੂੰ ਦਿਤਾ। ਇਹ ਫਕੀਰਾਂ ਦੀ ਚੀਜ਼ ਏ, ਫਕੀਰਾਂ ਦਾ ਟੁਕੜਾ ਏ, ਇਸਨੂੰ ਹੋਰ ਕੋਈ ਨਹੀਂ ਖੋਹ ਸਕਦਾ। ਸੰਤਾਂ ਕਿਹਾ—"ਮੰਗਲ ਸਿੰਘਾ! ਆਂਹਦੇ ਤੇ ਲੋਕੀਂ ਤੁਹਾਨੂੰ ਵੀ ਮਸਤਾਨੇ ਹੀ ਹਨ, ਪਰ ਤੁਸੀਂ ਕਿਸੇ ਖਚਰੇ ਦੇਸ਼ ਦੇ ਮਸਤਾਨੇ ਹੋ। ਵੇਖੋ ਜੇ ਸਾਡੇ ਦੇਸ਼ ਦੇ ਠਾਕੁਰ ਜੀ। ਇਹੋ ਜਿਹੇ ਹਨ ਸਾਡੇ ਦੇਸ ਦੇ ਬੰਦੇ।" ਇਹ ਸਭ ਕੁਝ ਹੋਇਆ ਪਰ ਹੋਲਾ ਫਿਰ ਵੀ ਬਾਬਾ ਲੱਧਾ ਸਿੰਘ ਜੀ ਜਾਗੂਵਾਲਿਆਂ ਦੇ ਹੀ ਮਨਜ਼ੂਰ ਰਿਹਾ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੀਪਮਾਲਾ ਤੇ ਸ੍ਰੀ ਅੰਮ੍ਰਿਤਸਰ ਗਏ, ਨੱਕੇ ਦੀ ਸੰਗਤ ਵੀ ਆਈ। ਜਿਨ੍ਹਾਂ ਦੇ ਨਾਲ ਬਾਬਾ ਲੱਧਾ ਸਿੰਘ ਜੀ ਵੀ ਸਨ। ਸਤਿਗੁਰਾਂ ਨੇ ਕਿਹਾ—ਸੁਣਾਓ! ਹੋਲੇ ਦੀ ਖਬਰ?

ਬਾਬਾ ਲੱਧਾ ਸਿੰਘ ਜੀ ਨੇ ਅਰਜ਼ ਕੀਤੀ- "ਮਹਾਰਾਜ! ਮੈਂ ਹੋਲਾ ਨਹੀਂ ਕਰ ਸਕਦਾ ਨਾ ਮੇਰੇ ਵਿਚਏਨੀਂਸ਼ਕਤੀ ਏ।" ਸਤਿਗੁਰਾਂ ਇਲਾਕੇ ਵਾਲਿਆਂ ਨੂੰ ਹੁਕਮ ਕੀਤਾ ਕਿ ਹੋਰ ਜਿਸ ਪਿੰਡ ਤੁਸੀਂ ਹੋਲਾ ਆਸਾਨੀ ਨਾਲ ਕਰ ਸਕਦੇ ਹੋ, ਕਰ ਲਵੋ। ਪਰ ਕਿਸੇ ਨੇ ਵੀ ਪ੍ਰਵਾਨ ਨ ਕੀਤਾ। ਸਚੇ ਪਾਤਸ਼ਾਹ ਜੀ ਨੇ ਇਹ ਹਾਲ ਵੇਖਕੇ ਸੰਤ ਸੰਮਾ ਸਿੰਘ ਜੀ ਨੂੰ ਹੀ ਹੋਲਾ ਦੇ ਦਿਤਾ।

ਸੰਤਾਂ ਨੇ ਹੋਲੇ ਦੀ ਖੂਬ ਤਿਆਰੀ ਕੀਤੀ, ਰਸਦਾਂ ਇਕੱਠੀਆਂ ਹੋ ਗਈਆਂ, ਕਿਸੇ ਗੱਲ ਦਾ ਕੋਈ ਘਾਟਾ ਨ ਰਿਹਾ। ਪਰ ਚਾਨਣੀ ਦਾ ਕੋਈ ਇੰਤਜ਼ਾਮ ਨ ਹੋਇਆ। ਕਿਸੇ ਕਿਹਾ, ਸੰਤਜੀ! ਚਾਨਣੀ ਰਾਇਵਿੰਡ ਇਕ ਸਰਦਾਰ ਦੇ ਘਰ ਹੈ। ਏਹ ਸੁਣ ਕੇ ਸੰਤ ਰਾਇਵਿੰਡ ਗਏ। ਅਗੋਂ ਸ੍ਰਦਾਰ ਦੇ ਘਰ ਪੜਦਾ ਸੀ, ਸੰਤਾਂ ਨੂੰ ਇਸ ਗੱਲ ਦਾ ਪਤਾ ਕੋਈ ਨਹੀਂ ਸੀ, ਆਪ ਸਿੱਧੇ ਹੀ ਜ਼ਨਾਨਖਾਨੇ ਅੰਦਰ ਚਲੇ ਗਏ ਅਤੇ ਬੀਬੀਆਂ ਨੂੰ ਕਿਹਾ ਕਿ— ਅਸਾਂ ਸ੍ਰਦਾਰ ਜੀ ਨੂੰ ਮਿਲਨਾ ਏਂ। ਬੀਬੀਆਂ ਕਿਹਾ— ਸ੍ਰ: ਜੀ ਤਾਂ ਬਾਹਰ ਗਏ ਹੋਏ ਹਨ। ਇਹ ਸੁਣਕੇ ਆਪ ਬਾਹਰ ਨੂੰ ਆ ਗਏ। ਅਜੇ ਡਿਉੜ੍ਹੀ ਵਿਚ ਹੀ ਆਏ ਸਨ ਕਿ ਬਾਹਰੋਂ ਸ੍ਰਦਾਰ ਔਂਦਾ ਮਿਲ ਪਿਆ। ਸੰਤਾਂ ਦੇ ਖੱਦਰ ਦੇ ਕਪੜੇ, ਪਾਟੀ ਹੋਈ ਕੱਛ ਵੇਖਕੇ ਲੋਹਾ ਲਾਖਾ ਹੋ ਗਿਆ। ਆਖੇ— "ਹਾਂ, ਹਾਂ, ਤੁਸੀਂ ਮੇਰੇ ਘਰ ਅੰਦਰ ਆਏ ਹੀ ਕਿਉਂ?" ਸੰਤਾਂ ਸ਼ਾਂਤੀ ਨਾਲ ਕਿਹਾ— ਭਾਈ! ਇਕ ਸਿਖ ਦੇ ਘਰ ਸਿਖ ਨ ਆਵੇ ਤਾਂ ਹੋਰ ਕਿਸ ਔਣਾ ਹੋਇਆ। ਸਾਨੂੰ ਚਾਨਣੀ ਦੀ ਲੋੜ ਸੀ, ਤੇਰੇ ਕੋਲ ਚਾਨਣੀ ਸੁਣਕੇ ਆਏ ਸਾਂ। ਧੀਆਂ ਭੈਣਾਂ ਜਿਹੋ ਜਿਹੀਆਂ ਤੇਰੀਆਂ ਹਨ, ਤਿਹੇ ਜਿਹੀਆਂ ਸਾਡੀਆਂ ਹਨ। ਇਹ ਸੁਣਕੇ ਸ੍ਰਦਾਰ ਨੇ ਕਿਹਾ ਕਿ— "ਤੂੰ ਓਹ ਸੰਮਾ ਸਿੰਘ ਤੇ ਨਹੀਂ, ਜਿਸ ਹੋਲਾ ਕਰਨ ਲਈ ਲੋਕਾਂ ਦੀਆਂ ਜ਼ਮੀਨਾਂ ਗਹਿਣੇ ਪਾ ਦਿਤੀਆਂ ਹਨ।"

ਸੰਤਾਂ ਨੇ ਕਿਹਾ— ਤੂੰ ਸਾਨੂੰ ਤਿੰਨ ਦਿਨ ਲਈ ਚਾਨਣੀ ਨਹੀਂ ਦਿੰਦਾ, ਸਾਡੇ ਆਖੇ ਕੋਈ ਜ਼ਮੀਨਾਂ ਕਦ ਗਹਿਣੇ ਪੌਣ ਲੱਗਾ ਏ! ਸ੍ਰਦਾਰ ਨੇ ਚਾਨਣੀ ਨ ਦਿਤੀ। ਸੰਤਾਂ ਨੇ ਮਸਤ ਹੋਕੇ ਕਿਹਾ— ਜਿਸ ਹੋਲਾ ਦਿਤਾ

ਏ, ਓਹ ਛਾਂ ਵੀ ਆਪ ਹੀ ਕਰੇਗਾ।

ਹੋਲਾ ਆਰੰਭ ਹੋ ਗਿਆ। ਸੰਗਤਾਂ ਹੁਮ ਹੁਮਾ ਕੇ ਪਹੁੰਚੀਆਂ। ਰਾਏਵਿੰਡ ਸਟੇਸ਼ਨ ਤੋਂ ਸੰਗਤਾਂ ਨੂੰ ਉਤਰਦੀਆਂ ਵੇਖ ਸ੍ਰ: ਚੰਦਾ ਸਿੰਘ ਚਾਨਣੀ ਵਾਲਿਆਂ ਦਾ ਦਿਲ ਵੀ ਪ੍ਰੇਰਿਆ ਗਿਆ। ਹੋਲੇ ਦਾ ਦਰਸ਼ਨ ਕਰਨ ਵਾਸਤੇ ਤੰਬੋਲੀ ਦੇ ਖੂਹਾਂ ਤੇ ਆਇਆ। ਸੰਤਾਂ ਨੂੰ ਨਮਸ਼ਕਾਰ ਕਰਕੇ ਅਰਜ਼ ਕੀਤੀ ਕਿ 'ਕੋਈ ਸੇਵਾ ਬਖਸ਼ੋ।'

ਸੰਤਾਂ ਕਿਹਾ– ਲੰਗਰ ਤੋਂ ਪ੍ਰਸ਼ਾਦਾ ਲੈਕੇ ਗ਼ਰੀਬਾਂ ਨੂੰ ਵਰਤਾਓ। ਸ੍ਰ: ਜੀ ਨੇ ਅਰਜ਼ ਕੀਤੀ ਕਿ–''ਇਹ ਕੰਮ ਮੈਂ ਨਹੀਂ ਕਰ ਸਕਦਾ ਕੋਈ ਮਾਇਆ ਦੀ ਸੇਵਾਬਖਸ਼ੋ।'' ਸੰਤਾਂ ਕਿਹਾ–''ਜਿਸ ਹੋਲਾ ਦਿਤਾ ਏ, ਉਸ ਮਾਇਆ ਦੀ ਲੋੜ ਰਹਿਣ ਹੀ ਨਹੀਂ ਦਿਤੀ, ਦਰਸ਼ਨ ਕਰੋ, ਕੀਰਤਨ ਸੁਣੋ।

ਤ੍ਰੈ ਦਿਨ ਇਸੇ ਤਰਾਂ ਗੁਜ਼ਰੇ। ਇਕ ਦਿਨ ਬੱਦਲ ਅਜਿਹਾ ਘੁਲ ਆਇਆ ਇੰਵ ਜਾਪੇ ਕਿ ਹੁਣੇ ਵਰ੍ਹਿਆ ਕਿ ਵਰ੍ਹਿਆ। ਲਾਂਗਰੀਆਂ ਨੇ ਸੰਤਾਂ ਨੂੰ ਅਰਜ਼ ਕੀਤੀ-- ਜੇ ਬਾਰਸ਼ ਆ ਗਈ ਤਾਂ ਕੀ ਕਰਾਂਗੇ। ਲੰਗਰ ਉਤੇ ਤੇ ਕੋਈ ਆਸਰਾ ਵੀ ਨਹੀਂ, ਜਿਸ ਤੋਂ ਕਣੀਆਂ ਦਾ ਬਚਾਉ ਹੋ ਸਕੇ। ਸੰਤਾਂ ਮਸਤੀ ਵਿਚ ਆਕੇ ਕਿਹਾ - ''ਜੇ ਇਕ ਛਿੱਟ ਵੀ ਲੋਹ ਉਤੇ ਪੈ ਗਈ, ਤਾਂ ਤੁਹਾਡਾ ਜੋ ਜੀਅ ਚਾਹੇ, ਸਾਨੂੰ ਆਖਣਾ। ਪੌਣ, ਪਾਣੀ, ਅੱਗ ਸਭ ਮੇਰੇ ਸਤਿਗੁਰ ਦੇ ਹੁਕਮ ਅਨੁਸਾਰ ਵਰਤਦੇ ਹਨ।''

ਹੋਲਾ ਨਿਰਵਿਘਨ ਸੰਪੂਰਨ ਹੋਇਆ। ਭੋਗ ਵਾਲੇ ਦਿਨ ਸਾਰੀ ਸੰਗਤ ਵੈਰਾਗੀ ਹੋ ਗਈ।

ਸੰਤ ਸੁੰਦਰ ਸਿੰਘ ਜੀ ਪਾਜ਼ੀ ਵਾਲੇ ਜੋ ਅਪਣੇ ਸਮੇਂ ਦੇ ਚੰਗੇ ਜੁਆਨ ਅਤੇ ਕਹਿੰਦੇ ਕਹਾਂਦੇ ਗਭਰੂ ਸਨ ਅਤੇ ਹੈਸਨ ਸੰਤ-ਸੇਵੀ। ਉਹਨਾਂ ਨੂੰ ਅਕਾਸ਼ ਬਾਣੀ ਹੋਈ ਕਿ ਜੇ ਮੈਨੂੰ ਖੁਸ਼ੀ ਕਰਨਾ ਲੋੜਦਾ ਏਂ, ਤਾਂ ਕਿਸੇ ਸਾਧ ਦੀ ਸੇਵਾ ਕਰ। ਪਾਜ਼ੀ ਵਾਲਿਆਂ ਅਰਜ਼ ਕੀਤੀ ਕਿ– ਮੈਨੂੰ ਕੀ ਪਤਾ ਏ ਕਿ ਸਾਧ ਕੌਣ ਹੈ, ਮੈਂ ਕਿਸ ਦੀ ਸੇਵਾ ਕਰਾਂ? ਫਿਰ ਅਵਾਜ਼ ਆਈ-- ''ਘਰੋਂ ਤੁਰ ਪਓ, ਜਿਥੇ ਕੋਈ ਸਾਧ ਹੋਵੇਗਾ ਮੈਂ ਆਪੇ ਲੈ ਚਲਾਂਗਾ।'' ਆਪ ਤੁਰ ਪਏ ਅਤੇ ਡਫਰਕੀਂ ਬਾਬਾ ਸ਼ੇਰ ਸਿੰਘ ਜੀ ਦੇ ਪਾਸ ਪੁਜੇ। ਓਥੇ ਵੀ ਜੀਅ ਨ ਲੱਗਾ। ਰਾਤ ਕੱਟਕੇ ਮਾਂਗੇ ਆਏ। ਮਾਂਗੇ ਤੋਂ ਖੂਹਾਂ ਤੇ ਜਾਕੇ ਸੰਤਾਂ ਦੇ ਦਰਸ਼ਨ ਕੀਤੇ ਅਤੇ ਗਊਆਂ ਦੀ ਸੇਵਾ ਕਰਨ ਲਗੇ।

ਸੰਤ ਸਾਲ ਵਿਚ ਦੋ ਮੇਲੇ ਕਰਦੇ ਸਨ, ਇਕ ਪੰਜ ਮਾਘ ਨੂੰ, ਇਕ ਨਿਮਾਣੀ ਇਕਾਦਸ਼ੀ ਨੂੰ।

ਇਕ ਦਿਨ ਆਪ ਲੰਗਰ ਦੀ ਗਾਗਰ ਚੁੱਕੀ ਆ ਰਹੇ ਸਨ, ਸੰਤ ਸੁੰਦਰ ਸਿੰਘ ਜੀ ਪਾਜ਼ੀ ਵਾਲਿਆਂ ਗਾਗਰ ਲਾਹਕੇ ਆਪਣੇ ਮੋਢੇ ਤੇ ਰੱਖ ਲਈ। ਸੰਤਾਂ ਵੈਰਾਗ ਵਿਚ ਹੋਕੇ ਕਿਹਾ–'' ਬਾਰਾਂ ਸਾਲਾਂ ਬਾਦ ਇਹ ਗਾਗਰ ਤੁਸਾਂ ਸਾਥੋਂ ਛੁਡਾਈ ਏ।''

ਸੰਤ ਸੁੰਦਰ ਸਿੰਘ ਜੀ ਲੰਗਰ ਦੀ ਸੇਵਾ ਕਰਦੇ ਜਾਂ ਗਊਆਂ ਚਾਰਦੇ। ਕਦੀ ਕਦੀ ਸੰਤਾਂ ਨੂੰ ਅਰਜ਼ ਕਰਦੇ-- ''ਘਰੋਂ ਭਜਨ ਕਰਨ ਲਈ ਆਏ ਸਾਂ, ਏਥੇ ਵੇਹਲ ਹੀ ਨਹੀਂ ਮਿਲਦਾ।'' ਸੰਤਾਂ ਨੇ ਬਚਨ ਕਰਨਾ–''ਭਾਈ! ਲੰਗਰ ਦੀ ਸੇਵਾ ਕਿਸੇ ਨਾਲੋਂ ਘਟ ਨਹੀਂ। ਭੁੱਖੇ ਦੇ ਮੂੰਹ ਅੰਨ ਪਾਣਾ ਸ੍ਰੀ ਸਤਿਗੁਰੂ ਰਾਮ

ਸਿੰਘ ਜੀ ਨੂੰ ਹੀ ਪ੍ਰਸਿੰਨ ਕਰਨਾ ਹੈ।

ਸੰਤ ਸੁੰਦਰ ਸਿੰਘ ਜੀ ਦਸਦੇ ਹਨ ਕਿ– "ਅਸੀਂ ਲਾਂਗਰੀ ਸਾਂ, ਜਿਸ ਮੱਟੀ ਵਿਚ ਸੰਤ ਦੋ ਮਣ ਆਟਾ ਪਾ ਦਿੰਦੇ ਓਹ ਦੋ ਦੋ ਮਹੀਨੇ ਨ ਮੁਕਦਾ। ਜਦ ਤਿੰਨ ਚਾਰ ਦਿਨ ਕੋਈ ਸਾਧ ਨ ਔਣਾ ਤਾਂ ਸੰਤਾਂ ਨੇ ਰੋਟੀ ਚੋਪੜ ਕੇ ਨ ਖਾਣੀ। ਘਿਉ ਜੋੜੀ ਜਾਣਾ। ਆਖਣਾ– ਜਿੰਨ੍ਹਾਂ ਦੀ ਚੀਜ਼ ਏ ਜਦ ਓਹੀ ਖਾਣ ਨੂੰ ਨਹੀਂ ਔਂਦੇ ਤਾਂ ਅਸੀਂ ਕਿਉਂ ਖਾਈਏ। ਸੰਤ ਸੁੰਦਰ ਸਿੰਘ ਜੀ ਪਾਜੀਆਂ ਵਾਲਿਆਂ ਜਦ ਕੋਈ ਗ੍ਰਿਸਤ ਸਬੰਧੀ ਅਰਜ਼ ਕਰਨੀ ਤਾਂ ਆਪ ਨੇ ਕਹਿਣਾ– ਸਾਨੂੰ ਇਹਨਾਂ ਗੱਲਾਂ ਦੀ ਸਮਝ ਨਹੀਂ। ਸੁੱਤਿਆ ਪਿਆਂ ਇਕ ਬੀਬੀ ਇਕ ਦਿਨ ਆਪਜੀ ਨਾਲ ਆ ਪਈ, ਜਦ ਪਤਾ ਲਗਾ ਕਿ ਜ਼ਨਾਨਾ ਸਰੀਰਏ, ਤਾਂ ਉਠਕੇ ਤੁਰ ਆਏ ਸਾਂ। ਬੱਸ! ਇਹੋ ਸਾਡੀ ਜ਼ਿੰਦਗੀ ਵਿਚ ਗ੍ਰਿਸਤ ਜੀਵਨ ਦਾ ਅਨੁਭਵ ਹੈ।

ਜਦ ਆਪ ਜੀ ਨੇ ਕੋਈ ਮੇਲਾ ਮਿਥ ਲੈਣਾ ਤਾਂ ਸੰਤ ਪਾਜੀਆਂ ਵਾਲਿਆਂ ਅਰਜ਼ ਕਰਨੀ।

"ਸੰਤ ਜੀ ਸਾਡੇ ਪਾਸ ਤਾਂ ਕੋਈ ਪਦਾਰਥ ਨਹੀਂ ਮੇਲਾ ਕਿਸਤਾਂ ਹੋਵੇਗਾ? ਸੰਤਾਂ ਨੇ ਕਹਿਣਾ–ਸੁੰਦਰ ਸਿੰਘਾ ਫਿਕਰ ਨਾ ਕਰ, ਅਕਾਲ ਪੁਰਖ ਸਾਡੇ ਨਾਲ ਏ, ਜੋ ਆਖਾਂਗੇ ਕਰਾ ਲਵਾਂਗੇ।

ਅੰਤ ਸੰਨ ੨੭ ਦੀ ਮਈ ਨੂੰ ਏਹ ਮਹਾਂ ਪੁਰਸ਼ ਮਹਾਤਮਾ ਸੰਤ ਸੰਮਾ ਸਿੰਘ ਜੀ, ਅਕਾਲ ਪੁਰਖ ਦੀ ਜੋਤਿ ਨਾਲ, ਜੋਤਿ ਰਲਕੇ ਸਦਾ ਲਈ ਅਭੇਦ ਹੋ ਗਏ, ਸੰਤ ਸੁੰਦਰ ਸਿੰਘ ਜੀ ਪਾਜੀਆਂ ਵਾਲੇ ਤੇ ਸੰਤ ਜੈਮਲ ਸਿੰਘ ਟਿਬੇ ਵਾਲੇ ਅਜੇ ਸਾਨੂੰ ਦਰਸ਼ਨ ਦੇ ਰਹੇ ਹਨ, ਸਮਾਂ ਮਿਲਣਤੇ ਸੰਤ ਜੈਮਲ ਸਿੰਘ ਜੀ ਦਾ ਜੀਵਨ ਫਿਰ ਕਦੀ ਸਾਧ ਸੰਗਤ ਦੀ ਭੇਟ ਕਰਾਂਗੇ।

# ਸ੍ਰੀ ਸੰਤ ਨਥਾ ਸਿੰਘ ਜੀ ਪਤੰਗ

[ਇੰਦਰ ਸਿੰਘ ਜੀ "ਚਕ੍ਰਵਰਤੀ"]

ਆਪ ਦਾ ਜਨਮ ੫ ਹਾੜ ੧੯੩੦ ਨਗਰ ਸਿੰਘ ਪੁਰਾ, ਜ਼ਿਲਾ ਗੁਰਦਾਸ ਪੁਰ ਵਿਖੇ ਮਾਤਾ ਤਾਬਾਂ ਪਿਤਾ ਆਸਾ ਸਿੰਘ ਰਾਮਗੜ੍ਹੀਏ ਦੇ ਘਰ ਹੋਇਆ, ਆਪ ਜੀ ਨੂੰ ਮਹਾਂ ਪੁਰਸ਼ ਬਾਬਾ ਛੋਨਿਆਂ ਵਾਲਿਆ ਨੇ ਭਜਨ ਦਸਕੇ ਨਾਮਧਾਰੀ ਸੰਗਤ ਵਿਚ ਆਂਦਾ। ਸ੍ਰੀ ਸੰਤ ਕੇਸਰ ਜੀ ਤੇ ਸ੍ਰੀ ਸੰਤ ਲਾਲ ਸਿੰਘ ਜੀ ਭੂਰੇ ਗਿਲਾਂ ਵਾਲਿਆ ਦੀ ਸੰਗਤ ਕਰਕੇ ਕੀਰਤਨ ਦੇ ਰਸੀਏ ਹੋਏ। ਘਰ ਵਿਚ ਰਹਿੰਦੇ ਹੋਏ ਨਾਮ ਜਪਦੇ, ਆਈ ਸੰਗਤ ਨਾਲ ਵੰਡ ਛਕਦੇ। ਆਪ ਜੀ ਦਾ ਸਾਧੂ ਸੁਭਾਵ ਦੇਖ, ਭਾਈ ਵਸਾਵਾ ਸਿੰਘ, ਬੇਲਾ ਸਿੰਘ ਤੇ ਸੁੰਦਰ ਸਿੰਘ ਮੋਤੀਆਂ ਵਾਲੇ ਆਪਨੂੰ ੩੭੩ ਚੱਕ ਵਿਚ ਲੈ ਆਏ। ਏਥੇ ਇਕ ਗੁਫਾ ਬਣਾ ਦਿਤੀ, ਜਿਸ ਵਿਚ ਬੈਠਕੇ ਆਪ ਜੀ ਨੇ ਬੰਦਗੀ ਕਰਕੇ ਜਨਮ ਸਫਲਾ ਕੀਤਾ। ।ਸਤ,ਸੰਤੋਖ,ਵਿਵੇਕ ਨਾਲ ਕੀਤੀ ਬੰਦਗੀ ਫਲੀ ਭੂਤ ਹੋਈ ਅਕਾਸ਼

ਬਾਣੀ ਹੋਈ ਕਿ, ਆਪ ਹੁਣ ਏਥੇ ਨਾ ਬੈਠੋ, ਸਿਖ ਧਰਮ ਦਾ ਪ੍ਰਚਾਰ ਕਰੋ। ਇਸ ਹੁਕਮ ਨੂੰ ਮੰਨ ਆਪ ਜਥਾ ਲੈਕੇ ਸਾਰੇ ਪੰਜਾਬ ਵਿਚ ਫਿਰਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਆਦਸ਼ ਦਾ ਪ੍ਰਚਾਰ ਕਰਨ ਲਗੇ। ਆਪ ਜੀ ਦਾ ਕੱਦ ਬੜਾ ਮਧਰਾ ਜੇਹਾ ਤੇ ਮੂਰਤੀ ਬੜੀ ਸੂਖਮ ਸੀ। ਕੀਰਤਨ ਕਰਦੇ ਜਾਂ ਨਿਰਤਕਾਰੀ ਕਰਦੇ ਤਾਂ ਇਉਂ ਜਾਪਦੇ ਜਿਵੇਂ ਜ਼ਮੀਨ ਤੇ ਪੈਰ ਨਹੀਂ ਲਗਦਾ। ਆਪ ਜੀ ਦੇ ਨਨ੍ਹੇ ਜੇਹੇ ਸਰੂਪ ਨੂੰ ਤਕ, ਅਤੇ ਨਿਰਤ ਕਾਰੀ ਵੇਖ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਕ ਦਿਨ ਸੁਭਾਵਿਕ ਬਚਨ ਕੀਤਾ ਕਿ—ਬਾਬਾ ਜੀ ਆਪ ਤੇ ਪਤੰਗ ਵਾਂਗ ਕੀਰਤਨ ਦੀ ਸ਼ਮਾ ਦੁਆਲੇ ਨਿਰਤ ਕਰਦੇ ਹੋ। ਉਸ ਦਿਨ ਤੋਂ ਆਪ ਜੀ ਦਾ ਨਾਂ ਪਤੰਗ ਪੈ ਗਿਆ। ਆਪ ਜੀ ਨੇ ਨਾਮਧਾਰੀ ਪੰਥ ਦਾ ਨਿਸ਼ਕਾਮ ਪ੍ਰਚਾਰ ਕੀਤਾ। ਆਪ ਬ੍ਰਹਮ ਗਿਆਨੀ, ਕੀਰਤਨ-ਰਸੀਏ, ਮਹਾਂ ਪੁਰਸ਼ ਮਹਾਤਮਾ ਸਨ। ਆਪ ਜੀ ਦੀ ਬਿਰਤੀ ਬੜੀ ਸਾਦੀ, ਸੁਭਾ ਬੜਾ ਨਰਮ, ਮਨ ਨੀਵਾਂ ਤੇ ਮਤ ਉਚੀ ਸੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਾਵਨ ਚਰਨਾਂ ਨਾਲ ਆਪਦਾ ਬੜਾ ਪਿਆਰ ਸੀ।

ਰਤੇ ਚੋਏ ਦਾ ਹੋਲਾ ਹੋ ਚੁਕਾ ਸੀ। ਸੰਗਤਾਂ ਘਰੋ ਘਰੀਂ ਜਾਣ ਨੂੰ ਤਿਆਰੀਆਂ ਕਰ ਰਹੀਆਂ ਸਨ। ਆਪ ਵੀ ਜਾਣ ਨੂੰ ਤਿਆਰ ਸਨ। ਜਾਣ ਤੋਂ ਪਹਿਲਾਂ ਇਕ ਵਾਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕਰਨਾਂ ਚਾਂਹਦੇ ਸਨ। ਸ੍ਰੀ ਸਤਿਗੁਰੂ ਜੀ ਪ੍ਰਸ਼ਾਦ ਛਕਕੇ ਬਿਰਾਜੇ ਹੋਏ ਸਨ। ਪਹਿਰੇ ਤੇ ਭਾਈ ਲਾਲ ਸਿੰਘ ਜੀ ਬਲੂਆਣੀਆ ਸਨ। ਆਪ ਅੰਦਰ ਔਣ ਲਗੇ ਤਾਂ ਲਾਲ ਸਿੰਘ ਕਿਹਾ— ਸੰਤ ਜੀ, ਅੰਦਰ ਨਾਂ ਆਓ। ਆਪ ਜੀ ਨੇ ਸੁਭਾਵਿਕ ਨਿੰਮ੍ਰਤਾ ਨਾਲ ਕਿਹਾ— ਦਰਸ਼ਨ ਕਰਨੇ ਹਨ। ਲਾਲ ਸਿੰਘ ਜੀ ਕਿਹਾ— ਸਤਿਗੁਰੂ ਜੀ ਬਿਰਾਜੇ ਹੋਏ ਹਨ। ਆਪ ਨੇ ਕਿਹਾ ਅਸਾਂ ਕੋਈ ਬਚਨ ਨਹੀਂ ਕਰਨਾਂ ਦਰਸ਼ਨ ਕਰਕੇ ਨਮਸ਼ਕਾਰ ਕਰਕੇ ਮੁੜ ਜਾਵਾਂਗੇ, ਪਰ ਲਾਲ ਸਿੰਘ ਜੀ ਨੇ ਕੋਈ ਤਰਲਾ ਨਾਂ ਮੰਨਿਆ। ਆਪ ਨੇ ਹੌਕਾ ਭਰਿਆ, ਉਸ ਹੌਕੇ ਵਿਚ ਮਾਯੂਸੀ, ਅਤੇ ਮਸੂਮਤਾ ਜੇਹੀ ਭਰੀ ਹੋਈ ਸੀ। ਮੈਂ ਕੋਲ ਖਲੌਤਾ ਏਹ ਸਾਰੀ ਗਲ ਬਾਤ ਸੁਣ ਰਿਹਾ ਸਾਂ, ਮੇਰਾ ਬੜਾ ਜੀ ਕਰੇ ਕਿ ਮੈਂ ਸੰਤਾਂ ਨੂੰ ਆਖਦਿਆਂ, ਕਿ— ਜਾਓ ਅੰਦਰ ਜਾਕੇ ਨਮਸ਼ਕਾਰ ਕਰ ਆਓ। ਪਰ ਲਾਲ ਸਿੰਘ ਜੀ ਤੋਂ ਡਰਦਾ ਮੈਂ ਕੁਝ ਨ ਬੋਲ ਸਕਿਆ। ਤੁਰਨ ਲਗਿਆਂ ਸੰਤਾਂ ਨੇ ਫਿਰ ਹੌਕਾ ਲੈਕੇ ਕਿਹਾ— ਸੰਤ ਲਾਲ ਸਿੰਘ ਜੀ! ਚੰਗਾ ਸੀ ਕਿ ਦਰਸ਼ਨ ਕਰ ਲੈਣ ਦਿੰਦੇ ਆਪ ਜੀ ਦੀ ਕ੍ਰਿਪਾ ਸੀ। ਫਿਰ ਪਤਾ ਨਹੀਂ ਕਦ ਦਰਸ਼ਨ ਹੋਣ! ਸੰਤ ਲਾਲ ਸਿੰਘ ਜੀ ਨੇ ਉਸੇ ਬੇ-ਪ੍ਰਵਾਹੀ 'ਚ ਕਿਹਾ ਕਿ ਜਾਓ! ਜਾਓ!! ਬਹੁਤਾ ਰੌਲਾ ਨ ਪਾਓ। ਸੰਤਾਂ ਸੁਭਾਵਿਕ ਕਿਹਾ— ਚੰਗਾ ਲਾਲ ਸਿੰਘ ਜੀ ਅਸੀਂ ਤੇ ਸਤਿਗੁਰਾਂ ਦੇ ਚਰਨਾਂ ਵਿਚ ਹੀ ਰਹਿਣਾ ਹੈ, ਪਰ ਤੁਸੀਂ ਨਹੀਂ ਰਵ੍ਹੋਗੇ? ਸੰਤਾਂ ਦਾ ਓਹ ਬਚਨ ਸਚਾ ਹੁੰਦਾ ਮੈਂ ਅਪਣੀਆਂ ਅੱਖਾਂ ਨਾਲ ਡਿੱਠਾ, ਸੰਤ ਅਜ ਵੀ ਹਨ, ਦੇਹ ਕਰਕੇ ਭਾਵੇਂ ਨਹੀਂ, ਪਰ ਓਹਨਾਂ ਦਾ ਸ਼ੁਭ ਨਾਮ, ਓਹਨਾਂ ਦਾ ਬੰਦਗੀ ਦਾ ਪ੍ਰਭਾਵ, ਓਹਨਾਂ ਦਾ ਸਿਖੀ ਪ੍ਰਚਾਰ, ਸਦਾ

ਜ਼ਿੰਦਾ ਰਹੇਗਾ। ਪਰ ਲਾਲ ਸਿੰਘ ਜੀ ਅਜ ਜੀਉਂਦੇ ਵੀ ਸਤਿਗੁਰਾਂ ਤੋਂ ਦੂਰ ਹੀ ਹਨ।

ਨਾਮਧਾਰੀ ਪੰਥ ਵਿਚ ਸੰਤ ਰਲਾ ਸਿੰਘ ਜੀ ਦਾ ਬੜਾ ਸਤਿਕਾਰ ਏ। ਸ੍ਰੀ ਸਤਿਗੁਰੂ ਜੀ ਕਈ ਵਾਰ ਬਚਨ ਕੀਤਾ ਕਰਦੇ ਹਨ ਕਿ– ਸੰਤ ਰਲਾ ਸਿੰਘ ਜੀ ਜੇਹੀ ਮੰਜਿਲ ਦੇ ਸਾਧੂ ਓਹ ਆਪ ਹੀ ਹਨ। ਸੰਤ ਰਲਾ ਸਿੰਘ ਜੀ ਨੂੰ ਸ੍ਰੀ ਸਤਿਗੁਰੂ ਜੀ ਨਾਮ ਦੀ ਮੂਰਤ ਆਖਿਆ ਕਰਦੇ ਹਨ। ਸਚੀ ਮੁਚੀ ਸੰਤ ਰਲਾ ਸਿੰਘ ਜੀ ਓਹਨਾਂ ਸ਼ਾਧੂਆਂ ਵਿਚੋਂ ਹੀ ਹਨ ਜਿੰਨ੍ਹਾਂ ਨੂੰ ਸਾਸ ਗ੍ਰਾਸ ਹਰੀ ਨਾਮ ਨਹੀਂ ਵਿਸਰਦਾ।

ਆਪ ਤਾਜੇ ਵਾਲ ਜ਼ਿਲਾ ਹੁਸ਼ਿਆਰ ਪੁਰ ਪਿਤਾ ਗੁਲਾਮਾ, ਮਾਤਾ ਖੇਮੋ ਦੇ ਘਰ ਪੈਦਾ ਹੋਏ। ਵਡੇ ਹੋਏ ਬਾਰ ਵਿਚ ਚਲੇ ਗਏ। ਵਾਹੀ ਕਰਕੇ ਗੁਜ਼ਾਰਾ ਕਰਨ ਲਗੇ, ਇਕ ਭਾਈ ਜੀਵਨ ਸਿੰਘ ਜੀ ਭਾਈ ਕੇ ਜਸਵਾਲਾਂ ਦਾ ਸਰਦਾਰ ਮੁਰੱਬਿਆਂ ਦਾ ਮਾਲਕ ਸੀ, ਉਸ ਕੋਲ ਰਹਿੰਦੇ ਸਨ। ਕਣਕ ਵਢਕੇ ੧੨-੧੩ ਮਣ ਦਾਣੇ ਪੈਦਾ ਕਰ ਲੈਣੇ ਜਿੰਨ੍ਹਾਂ ਤੇ ਗੁਜ਼ਾਰਾ ਕਰਨਾ, ਇਕ ਦਿਨ ਸੰਤ ਨਥਾ ਸਿੰਘ ਜੀ ਆ ਗਏ। ਆਪ ਨੇ ਸੰਤ ਰਲਾ ਸਿੰਘ ਜੀ ਨੂੰ ਭਜਨ ਦੇ ਦਿਤਾ ਅਤੇ ਨਾਲ ਹੀ ਬਚਨ ਕੀਤਾ ਕਿ– ਹੁਣ ਤੁਸੀਂ ਬੁਜਿਆਂ ਵਾਲੀ ਚਲੇ ਚਲੋ। ਆਪ ਸੰਤਾਂ ਨਾਲ ਗੁਫਾ ਤੇ ਆ ਗਏ। ਸਰਦਾਰ ਜੀਵਨ ਸਿੰਘ ਜੀ ਕੁਝ ਸਿੰਘਾ ਨੂੰ ਨਾਲ ਲੈਕੇ ਗੁਫਾ ਤੇ ਆਏ ਅਤੇ ਸੰਤ ਰਲਾ ਸਿੰਘ ਜੀ ਨੂੰ ਅਰਜ਼ ਕੀਤੀ ਕਿ ਆਪ ੯੭ ਵਿਚ ਹੀ ਚਲਕੇ ਰਹੋ। ਆਪ ਫਿਰ ੯੭ ਆ ਗਏ। ਦਿਹਾੜੀ ਕਰਕੇ ਗੁਜ਼ਾਰਾ ਕਰਨਾ। ਸਰਦਾਰ ਜੀਵਨ ਸਿੰਘ ਜੀ ਨੇ ਆਪ ਦੀ ਬੜੀ ਸੇਵਾ ਕੀਤੀ, ਆਪ ਨੂੰ ਪਿਸ਼ਾਬ ਦੀ ਬੀਮਾਰੀ ਹੋ ਗਈ ਸੀ, ਸਰਦਾਰ ਨੇ ਇਲਾਜ ਲਈ ਕਾਫੀ ਪੈਸੇ ਖਰਚ ਕੀਤੇ, ਆਏ ਗਏ ਸਿਖ ਸਾਧ ਨੂੰ ਤ੍ਰੈ ਦਿਨ ਪ੍ਰਸ਼ਾਦਾ ਵੀ ਸਰਦਾਰ ਨੇ ਦੇਣਾ।

ਸੰਤ ਰਲਾ ਸਿੰਘ ਜੀ ਨਾਲ ਸੰਤ ਧਰਮ ਸਿੰਘ ਜੀ ਲੰਗੇਰੀ ਵਾਲੇ ਰਿਹਾ ਕਰਦੇ, ਜਿਸ ਘਰ ਜਾਣਾ ਜੇ ਅਗਲਿਆਂ ਕਹਿਣਾਂ ਕਿ ਸੰਤ ਜੀ ਦੁਧ ਛਕੋ, ਸੰਤ ਧਰਮ ਸਿੰਘ ਜੀ ਨੇ ਕਹਿਣਾਂ ਕਿ–ਭਾਈ ਤੁਸੀਂ ਕਿੰਨੇ ਜੀ ਹੋ ਘਰ ਦੇ ? ਅਤੇ ਦੁਧ ਕਿੰਨਾਂ ਹੈ, ਘਰ ਵਾਲਿਆਂ ਦਸ ਦੇਣਾਂ। ਸੰਤ ਧਰਮ ਸਿੰਘ ਜੀ ਕਹਿਣਾਂ ਕਿ ਸਾਡੇ ਹਿਸੇ ਇਸ ਵਿਚੋਂ ਅੱਧਸੇਰ ਦੁੱਧ ਔਂਦਾ ਏ, ਦੇ ਦਿਓ। ਜੇ ਕਿਸੇ ਦੇ ਘਰ ਦੁਧ ਘਟ ਹੋਵੇ ਤਾਂ ਕਹਿਣਾਂ, ਅਸੀਂ ਲੱਸੀ ਤੇ ਗੁੜ ਨਾਲ ਗੁਜ਼ਾਰਾ ਕਰਾਂਗੇ, ਦੁਧ ਜੇਹੜੇ ਬਾਹਰ ਕੰਮ ਕਰਦੇ ਹਨ, ਓਹਨਾਂ ਨੂੰ ਛਕਾਣਾਂ, ਪ੍ਰਸ਼ਾਦਾ ਪਕਾਨ ਲਈ ਜੋ ਕਿਸੇ ਘਿਉ ਦੇਣਾਂ ਤਾਂ ਸੰਤ ਧਰਮ ਸਿੰਘ ਜੀ ਨੇ ਉਸ ਵਿਚੋਂ ਬਚਾਕੇ ਘਰ ਵਾਲਿਆਂ ਨੂੰ ਦੇਣਾਂ। ਸੰਤ ਧਰਮ ਸਿੰਘ ਜੀ ਤੇ ਚੜ੍ਹਾਈ ਕਰ ਗਏ ਹਨ। ਸੰਤ ਰਲਾ ਸਿੰਘ ਜੀ ਇਕ ਪੁਗੇ ਹੋਏ ਸਾਧੂ ਸੰਤ ਨਥਾ ਸਿੰਘ ਜੀ ਤੋਂ ਵਰੋਸਾਏ, ਅਜ ਸ੍ਰੀ ਭੈਣੀ ਸਾਹਿਬ ਹਨ। ਆਪਨੂੰ ਸੰਤ ਪਤੰਗ ਜੀ ਨਾਲ ਚੋਖਾ ਚਿਰ ਰਹਿਣ ਦਾ ਅਵਕਾਸ਼ ਮਿਲਿਆ ਏ। ਇਸ ਲੇਖ ਦਾ ਸਾਰਾ ਮੈਟ੍ਰ ਮੈਂ ਓਹਨਾਂ ਕੋਲੋਂ ਅਤੇ **ਸੰਤ ਸੋਹਣ ਸਿੰਘ ਜੀ** ਗੂੰਨੇ ਵਾਲਿਆਂ ਤੋਂ ਲਿਆ ਏ।

ਸਲਾਰ ਵਾਲੇ ( ਜ਼ਿਲਾ ਲਾਇਲ ਪੁਰ )

ਸੰਤ ਪਤੰਗ ਜੀ ਦਾ ਜਥਾ ਆਇਆ। ਗੁੰਨੇ ਸੁਨੇਹਾ ਭੇਜਿਆ, ਕਿ ਸੰਤਾਂ ਦਾ ਜਥਾ ਔਣਾਂ ਹੈ, ਸਾਰੇ ਦਰਸ਼ਨ ਦਿਓ। ਗੁੰਨੇ ਵਿਚ ੧੦-੧੨ ਆਦਮੀ ਤੁਰੇ, ਨਾਲ ਸੰਤ ਸੋਹਣ ਸਿੰਘ ਜੀ ਵੀ ਸਨ। ਰਸਤੇ ਵਿਚ ਗਲਾਂ ਕਰਦੇ ਰਹੇ ਸਨ ਕਿ ਭਜਨ ਵਿਚ ਸੁਆਦ ਕੀ ਏ। ਸੰਤ ਸੋਹਣ ਸਿੰਘ ਜੀ ਨੇ ਅਜੇ ਭਜਨ ਨਹੀਂ ਸੀ ਪੁਛਿਆ।

ਸੰਤਾਂ ਦਾ ਦੀਵਾਨ ਲਗਾ ਹੋਇਆ ਸੀ। ਗੁੰਨੇ ਵਾਲਿਆਂ ਜਾਕੇ ਨਮਸ਼ਕਾਰ ਕੀਤੀ। ਸੰਤਾਂ ਨੇ ਕਿਹਾ– ਸੋਹਣ ਸਿੰਘਾ ! ਆ ਭਜਨ ਪੁਛ ਲੈ । ਸੋਹਣ ਸਿੰਘ ਅਰਜ਼ ਕੀਤੀ– ਸੰਤ ਜੀ ! ਤੁਸੀਂ ਮੈਨੂੰ ਕਿਸਤਰਾਂ ਜਾਣਦੇ ਹੋ ? ਸੰਤਾਂ ਕਿਹਾ ਏਹ ਫਿਰ ਕਦੀ ਦਸਾਂਗੇ। ਭਜਨ ਪੁਛਣ ਦੀ ਕਰ। ਸੋਹਣ ਸਿੰਘ ਜੀ ਨੇ ਭਜਨ ਪੁਛ ਲਿਆ। ਭਜਨ ਪੁਛਦਿਆਂ ਹੀ ਮਸਤੀ ਜਿਹੀ ਹੋ ਗਈ। ਤਿੰਨ ਦਿਨ ਓਥੇ ਹੀ ਰਹੇ। ਨਾਲ ਦੇ ਸਿੰਘ ਆਖਣ–ਚਲੋ। ਪਰ ਸੋਹਣ ਸਿੰਘ ਜੀ ਆਖਣ ਜਿੰਨਾਂ ਚਿਰ ਸੰਤ ਨਹੀਂ ਆਗਜਾ ਦਿੰਦੇ ਅਸੀਂ ਨਹੀਂ ਜਾਂਦੇ। ਓਹਨਾਂ ਨੇ ਸੰਤਾਂ ਨੂੰ ਅਰਜ਼ ਕੀਤੀ, ਸੰਤਾਂ ਨੇ ਕਿਹਾ ਕਿ ਭਾਈ ਸਾਨੂੰ ਤੇ ਕੋਈ ਪਤਾ ਨਹੀਂ। ਨਾਲ ਦੇ ਸਾਥੀ ਚਲੇ ਗਏ। ਸੋਹਣ ਸਿੰਘ ਜੀ ਸੰਤਾਂ ਦੇ ਨਾਲ ਹੀ ਰਹੇ। ਸੰਤ ਸੋਹਣ ਸਿੰਘ ਜੀ ਦਸਦੇ ਹਨ ਇਕ ਸਾਲ ਸਾਨੂੰ ਕੋਈ ਪਤਾ ਨਹੀਂ ਲਗਾ ਕਿ ਸੰਤ ਸਾਥੋਂ ਕੀ ਕਰਾਂਦੇ ਰਹੇ ਹਨ ਅਤੇ ਅਸੀਂ ਕੀ ਕਰਦੇ ਰਹੇ ਹਾਂ।

ਅੰਮ੍ਰਿਤਸਰ ਸੰਤਾਂ ਨੇ ਦੀਵਾਨ ਲਾਯਾ। ਇਕ ਮੁਸਲਮਾਨ ਕਸ਼ਮੀਰੀ ਨੇ ਅਰਜ਼ ਕੀਤੀ ਕਿ– ਮੈਨੂੰ ਬੰਦਗੀ ਦਾ ਖੈਰ ਪਾਓ ? ਸੰਤਾਂ ਨੇ ਭਜਨ ਦਸਕੇ ਕਿਹਾ ਕਿ ਮਾਸ ਸ਼ਰਾਬ ਨਹੀਂ ਖਾਣਾਂ। ਕਿਸੇ ਦੇ ਹਥ ਦਾ ਅੰਨ ਪਾਣੀ ਨਹੀਂ ਛਕਣਾ ਜਦ ਕਸ਼ਮੀ-ਰੀਆਂ ਨੂੰ ਪਤਾ ਲਗਾ ਓਹ ਡਾਂਗਾਂ ਫੜਕੇ ਆਏ। ਆਖਣ ਕੌਣ ਹੋਵੇ ਏਹ ਸਾਡੇ ਪੁਤ੍ਰ ਨੂੰ ਮੁਸਲਮਾਨ ਤੋਂ ਸਿੰਘ ਬਨਾਣ ਵਾਲਾ ? ਸੰਤਾਂ ਕਿਹਾ ਮੈਂ ਤੇ ਕੁਝ ਨਹੀਂ ਕੀਤਾ ਗੁਰੂ ਦੀਆਂ ਗੁਰੂ ਜਾਣੇ। ਏਹ ਸੁਣਕੇ ਮੁਸਲਮਾਨ ਸ਼ਾਂਤ ਹੋ ਗਏ। ਬਹਿਕੇ ਦੀਵਾਨ ਸੁਨਣ ਲਗ ਪਏ। ਦੀਵਾਨ ਦੀ ਸਮਾਪਤੀ ਮਗਰੋਂ ਕਸ਼ਮੀਰੀ ਸੰਤਾਂ ਨਾਲ ਹੋ ਤੁਰਿਆ, ਘਰ ਦੇ ਰੋਕਣ। ਪਰ ਓਹ ਨਾਂ ਮੁੜਿਆ। ਸੰਤਾਂ ਨੇ ਅੰਮ੍ਰਿਤ ਛਕਾਕੇ ਗੁਰਬਖਸ਼ ਸਿੰਘ ਨਾਂ ਧਰਿਆ।

ਇਕ ਦਿਨ ਆਟਾ ਗੁੰਨਣ ਲਗਿਆਂ ਨਰਮ ਹੋ ਗਿਆ। ਸੰਤ ਸੋਹਣ ਸਿੰਘ ਜੀ ਕਿਹਾ– ਸੰਤ ਜੀ ਪੂੜੇ ਬਣਾਈਏ ? ਸੰਤ ਮਸਤ ਸਨ। ਬਾਹਰੋਂ ਰੇਤ ਲਿਆਕੇ ਵਿਚ ਪਾ ਦਿਤੀ ! ਇਕ ਬੜਾ ਅਮੀਰ ਸਜਣ ਦ੍ਰਸ਼ਨ ਕਰਨ ਆਇਆ ਸੀ। ਸੰਤਾਂ ਕਿਹਾ ਕਿ– ਪਹਿਲਾਂ ਪ੍ਰਸ਼ਾਦ ਇਸਨੂੰ ਛਕਾਓ। ਸੰਤ ਸੋਹਣ ਸਿੰਘ ਜੀ ਕਿਹਾ-- ਸੰਤ ਜੀ ! ਆਟੇ ਵਿਚ ਤੇ ਰੇਤ ਏ। ਸੰਤਾਂ ਕਿਹਾ ਕਿ ਤੁਸੀਂ ਸੁਆਦ ਤੇ ਵੇਖੋ। ਅਰਦਾਸਾ ਕਰਕੇ ਆਏ ਅਤਿੱਥੀ ਨੂੰ ਕਿਹਾ-- ਆਓ ਪ੍ਰਸ਼ਾਦ ਛਕੋ। ਹਥ ਧੁਆਕੇ ਸੰਤ ਸੋਹਣ ਸਿੰਘ ਜੀ ਨੇ ਡਰਦਿਆਂ ਡਰਦਿਆਂ ਥੋੜਾ ਜਿਹਾ ਪਸ਼ਾਦਾ ਦਿਤਾ। ਛਕਕੇ ਆਖਣ ਲਗਾ- ਸੰਤ ਜੀ ਪ੍ਰਸ਼ਾਦਾ ਹੋਰ ਦਿਓ। ਪਤਾ ਨਹੀਂ ਏਨਾਂ ਸੁਆਦ ਕਿਉਂ ਹੈ ? ਸੰਤਾਂ ਕਿਹਾ-- ਸੁਆਦ ਪਾਣ ਵਾਲਾ ਮੇਰਾ ਸਤਿਗੁਰ ਏ। ਪ੍ਰਸ਼ਾਦਾ ਛਕਣ ਪਿਛੋਂ ਉਸ ਤੇ ਕੁਝ

ਅਜਿਹਾ ਅਸਰ ਹੋਇਆ। ਹਥ ਜੋੜ ਕੇ ਆਖਣ ਲਗਾ ਕਿ-- ਸੰਤ ਜੀ! ਮੈਨੂੰ ਵੀ ਗੁਰੂ ਵਾਲਾ ਬਣਾਓ? ਸੰਤਾਂ ਕਿਹਾ ਖਾਲ ਵਗਦਾ ਏ ਸਣਕੇਸੀਂ ਅਸਨਾਨ ਕਰਆਓ। ਅਸ਼ਨਾਨ ਕਰ ਆਇਆ। ਸੰਤਾਂ ਭਜਨ ਦਸਿਆ। ਸੁਧ-ਬੁਧ ਭੁਲ ਗਈ। ਮਸਤ ਹੋ ਗਿਆ। ਘਰ ਦਿਆਂ ਨੂੰ ਪਤਾ ਲਗਾ ਓਹ ਆਕੇ ਲੈ ਗਏ।

ਸ੍ਰੀ ਯੁਤ ਮਹਾਨ ਆਤਮਾ **ਸੰਤ ਰਲਾ ਸਿੰਘ ਜੀ ਮਹਾਰਾਜ** ਦਸਦੇ ਹਨ ਕਿ-ਬੁਜਿਆਂ ਵਾਲੀ ਗੁਫਾ ਵਿਚ ਬੈਠੇ ਸਨ। ਇਕ ਮਾਂਦ੍ਰੀ ਆਇਆ। ਆਖਣ ਲਗਾ ਕਿ ਭਾਵੇਂ ਕੋਈ ਕਿੰਨਾਂ ਹੀ ਭਜਨ ਬਾਣੀ ਕਿਉਂ ਨਾਂ ਕਰੇ, ਮੈਂ ਮਤ ਮਾਰ ਦਿਆਂਗਾ। ਸੰਤ ਸੂਏ ਵਿਚ ਖਲੋਕੇ ਭਜਨ ਕੀਤਾ ਕਰਦੇ ਸਨ। ਪਤੰਗ ਜੀ ਨੂੰ ਓਹ ਮਾਂਦ੍ਰੀ ਸਾਧੂ ਆਖਣ ਲਗਾ ਕਿ ਅਜ ਤਕੜੇ ਹੋਕੇ ਰਹਿਣਾਂ। ਜੇ ਤਾਂ ਆਸਣ ਤੋਂ ਹਿਲ ਗਏ ਤਾਂ ਮੈਂ ਸਚਾ ਜੇ ਨਾਂ ਹਿਲੇ ਤਾਂ ਤੁਸੀਂ ਸਚੇ। ਅੰਮ੍ਰਿਤ ਵੇਲੇ ਸੰਤ ਅਪਣੇ ਰੋਜ਼ ਦੇ ਨਿਯਮ ਅਨੁਸਾਰ ਸੂਏ ਵਿਚ ਖਲੋਤੇ ਭਜਨ ਕਰਦੇ ਸਨ। ਇੰਵ ਹੋਇਆ ਜਿਵੇਂ ਕਿਸੇ ਮੋਢਿਓਂ ਫੜਕੇ ਸੂਏ ਵਿਚ ਬਿਠਾ ਦਿਤਾ ਹੁੰਦਾ ਏ। ਸੰਤ ਉਠ ਖਲੋਤੇ। ਤਿੰਨ ਵਾਰ ਇਵੇਂ ਹੋਈ। ਸੰਤ ਅਪਣੇ ਥਾਂ ਤੋਂ ਨਾਂ ਹਿਲੇ ਨਾ ਮਾਲਾ ਹਥੋਂ ਛਡੀ। ਮਾਂਦ੍ਰੀ ਸੰਤਾਂ ਦੀ ਪੈਰੀਂ ਪੈ ਗਿਆ। ਪਤੰਗ ਜੀ ਕਿਹਾ ਕਿ-- ਇਸ ਤਰਾਂ ਸੰਤਾਂ ਨਾਲ ਨਹੀਂ ਕਰੀਦਾ। ਉਸ ਕਿਹਾ ਮਾਫ ਕਰੋ। ਸੰਤਾਂ ਕਿਹਾ–ਜਾਹ। ਸੰਤ ਰਲਾ ਸਿੰਘ ਜੀ ਮਹਾਰਾਜ ਦਸਦੇ ਹਨ ਕਿ ਸਾਡੇ ਵੇਂਹਦਿਆਂ ਹੀ ਓਹ ਅਕਾਸ਼ ਨੂੰ ਇਲ੍ਹ ਵਾਂਗ ਉਡ ਗਿਆ।

ਅੰਮ੍ਰਿਤਸਰ ਇਕ ਸ਼ਾਹੂਕਾਰ ਨੇ ਆਪ ਜੀ ਦਾ ਲੰਗਰ ਕੀਤਾ। ਸੰਤ ਲੰਗਰ ਕਰਕੇ ਜਦ ਸ਼ਾਮ ਨੂੰ ਤੁਰਨ ਲਗੇ ਤਾਂ ਸ਼ਾਹੂਕਾਰ ਕਿਹਾ ਕਿ–ਸਾਡੇ ਚਾਂਦੀ ਦੇ ਦੋ ਭਾਂਡੇ ਨਹੀਂ ਮਿਲਦੇ। ਸੰਤਾਂ ਨੇ ਕਿਹਾ ਅਗਲੇ ਅੰਦਰ ਵੇਖੋ। ਓਹਨਾਂ ਭਾਲੇ ਪਰ ਨਾ ਲਭੇ। ਦੂਜੇ ਦਿਨ ਓਹ ਸੰਤਾਂ ਦੇ ਡੇਰੇ ਆਏ। ਅਰਜ਼ ਕੀਤੀ–ਜੀ ਭਾਂਡੇ ਨਹੀਂ ਲਭੇ? ਸੰਤਾਂ ਕਿਹਾ ਉਸੇ ਥਾਂ ਵੇਖੋ। ਜਦ ਜਾਕੇ ਵੇਖਣ ਲਗੇ ਤਾਂ ਕੂੜੇ ਕਰਕਟ ਵਿਚ ਲੁਕੇ ਹੋਏ ਭਾਂਡੇ ਲਭ ਪਏ। ਜਦ ਓਹਨਾਂ ਨੌਕਰ ਨੂੰ ਧਮਕਾਯਾ ਤਾਂ ਓਹ ਮੰਨ ਗਿਆ ਕਿ ਏਹ ਮੈਂ ਲੁਕੋਏ ਸਨ। ਸੰਤਾਂ ਦੇ ਸਿਰ ਲਾਣ ਲਈ। ਸ਼ਾਹੂਕਾਰ ਆਕੇ ਸਾਰੀ ਗੱਲ ਦਸਕੇ ਕਿਹਾ ਮਹਾਰਾਜ ਮਾਫ ਕਰਨਾਂ ਭਾਂਡੇ ਘਰ ਵਿਚੋਂ ਹੀ ਨੌਕਰ ਦੇ ਲੁਕਾਏ ਹੋਏ ਮਿਲ ਗਏ ਹਨ। ਹੁਣ ਦਸੋ ਨੌਕਰ ਨਾਲ ਕੀ ਵਾਰਤਾ ਕਰੀਏ। ਸੰਤਾਂ ਕਿਹਾ ਕਿ-- ਸਾਡੇ ਆਖੇ ਲਗਦੇ ਹੋ ਤਾਂ ਨੌਕਰ ਨੂੰ ਮਾਫ ਕਰ ਦਿਓ।

ਸੰਤ ਰਲਾ ਸਿੰਘ ਜੀ ਅਰਜ਼ ਕੀਤੀ ਕਿ ਮਹਾਰਾਜ ਸਾਨੂੰ ਪੰਜਾਂ ਪਿਆਰਿਆਂ ਦੇ ਦਰਸ਼ਨ ਕਰਾਓ। ਗੁਫ਼ਾ ਵਿਚ ਬੈਠੇ ਸਨ, ਬੁਜਿਆਂ ਵਾਲੀ, ਪਤੰਗ ਜੀ ਨੇ ਕਿਹਾ ਕਿ ਰੌਲਾ ਨਾਂ ਪਾਣਾਂ, ਜਦ ਅਸੀਂ ਕਹੀਏ ਅਖੀਆਂ ਮੀਟ ਲੈਣੀਆਂ। ਜਦ ਆਖੀਏ ਖੋਲ ਲੈਣੀਆਂ। ਅਖਾਂ ਮੀਟ ਕੇ ਖੋਲੀਆਂ ਤਦ ਪੰਜੇ ਪਿਆਰੇ ਕਮਰ ਕਸੇ ਕਰੀ ਖਲੋਤੇ ਦਿਸੇ। ਸੰਤਾਂ ਨੇ ਨਮਸ਼ਕਾਰ ਕਰਕੇ ਉੱਚੀ ਸਾਰੀ ਕਿਹਾ-- ਆਓ ਜਿਸ ਪੰਜਾਂ ਪਿਆ-ਰਿਆਂ ਦੇ ਦਰਸ਼ਨ ਕਰਨੇ ਹਨ। ਬਸ, ਝਟ ਵਿਯਕਤੀਆਂ ਅਲੋਪ ਹੋ ਗਈਆਂ।

ਅਜ ਭਾਂਵੇ ਦੇਹ ਕਰਕੇ **ਸ੍ਰੀ ਪਤੰਗ ਜੀ**

# ਸੰਤ ਸ਼ੇਰ ਸਿੰਘ ਜੀ ਡਫਰਕੇ

( ਕਵੀ ਜੀ ਡਫਰਕੇ )

ਨੱਕੇ ਦੇ ਇਲਾਕੇ ਵਿਚ ਬਾਬਾ ਸ਼ੇਰ ਸਿੰਘ ਜੀ ਇਕ ਮਸ਼ਹੂਰ ਵਕਤੀ ਸਨ। ਆਪ ਦਾ ਨਗਰ ਡਫਰਕੇ (ਜ਼ਿਲਾ ਲਹੌਰ) ਸੀ। ਆਪ ਦਾ ਜਨਮ ਸ੍ਰੀਮਾਨ ਬਾਬਾ ਵਸਾਵਾ ਸਿੰਘ ਜੀ ਦੇ ਗ੍ਰਹਿ ਵਿਖੇ ਸੰਮਤ ੧੯੦੧ ਵਿਚ ਹੋਇਆ ਤੇ ਆਪ ਬਚਪਨ ਤੋਂ ਹੀ ਸਾਧੂ ਬ੍ਰਿਤੀ ਦੇ ਸਨ। 'ਹੋਣਹਾਰ ਬਿਰਵਾਤ ਕੇ ਚਿਕਨੇ ਚਿਕਨੇ ਪਾਤ' ਆਪ ਦੀ ਇਸ ਨੰਨ੍ਹੀ ਅਵਸਥਾ ਵਿਚ ਰੱਬੀ ਅੰਸਰ ਮੌਜੂਦ ਸਨ, ਜਿੰਨ੍ਹਾਂ ਨੂੰ ਅਪਨਾਣ ਲਈ ਬੜੀਆਂ ਬੜੀਆਂ ਕੋਸ਼ਸ਼ਾਂ ਕੀਤੀਆਂ ਜਾਂਦੀਆਂ ਹਨ। ਜਿਉਂ ਜਿਉਂ ਬਾਬਾ ਜੀ ਵਡੇਰੇ ਹੁੰਦੇ ਗਏ ਤਿਉਂ ਤਿਉਂ ਹੀ ਆਪ ਦੀ ਰੱਬੀ ਲਗਨ ਤੇ ਪ੍ਰੇਮ ਭੀ ਪਲਦਾ ਗਿਆ। ਆਪ ਦੇ ਬੜੇ ਭਾਈ ਚੇਤ ਸਿੰਘ ਜੀ ਵੀ ਅਲੌਕਿਕ ਸ਼ਖਸੀਅਤ ਦੇ ਮਾਲਿਕ ਸਨ–ਓਹ ਵੀ ਰੱਬ ਦਾ ਰੂਪ ਹੀ ਸਨ। ਇਸ ਜੋੜੀ ਦਾ ਆਪਸ ਵਿਚਲਾ ਪਿਆਰ ਸਾਰੇ ਨਗਰ ਦੀ ਚਰਚਾ ਸੀ।

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਸਚੇ ਪਾਤਸ਼ਾਹ ਇਕ ਵੇਰ 'ਮਾਂਗੇ' ਆਏ। ਓਥੇ ਇਹਨਾਂ ਵੀਰਾਂ ਦੀ ਜੋੜੀ ਵੀ ਗਈ। ਦਰਸ਼ਨ ਪਰਸ ਨਿਹਾਲ ਹੋਈ ਤੇ ਭਜਨ ਪੁਛਿਆ। ਉਨ੍ਹੀਂ ਦਿਨੀ ਬਾਬਾ ਕੇਸਰ ਸਿੰਘ ਜੀ ਰਾਜੇ ਜੰਗਾਂ ਵਾਲੇ ਸਤਿਗੁਰਾਂ ਦੇ ਸੂਬੇ ਸਨ ਤੇ ਨਾਲ ਹੀ ਨਾਮ ਦੇ ਭੰਡਾਰੀ ਵੀ ਸਨ। ਆਪ ਦੇ ਨਾਮ ਦੀ ਦਾਤ ਦੇਣ ਨਾਲ ਇਹਨਾਂ ਤੇ ਸੋਨੇ ਵਿਚ ਸੁਗੰਧੀ ਵਾਲਾ ਕੰਮ ਹੋ ਗਿਆ। ਭਜਨ ਪੁਛਣ ਤੋਂ ਬਾਦ ਭਜਨ ਵਲ ਬਿਰਤੀ ਐਸੀ ਜੁੜੀ, ਇਸ ਅਲੂਣੀ ਸਿਲ ਵਿਚੋਂ ਆਪ ਨੂੰ ਅਜਿਹਾ ਰਸ ਤੇ ਅਨੰਦ ਆਇਆ ਕਿ ਆਪ ਦੀ ਜ਼ਬਾਨ ਤਾ ਜ਼ਿੰਦਗੀ ਅਰੁਕ ਚਲਦੀ ਰਹੀ। ਸੁਆਸਾਂ ਦਾ ਜ਼ਮਾਨਾ ਖ਼ਤਮ ਹੋਣ ਬਾਦ ਵੀ ਆਪ ਦੀ ਜਿਹਵਾ 'ਚੋਂ ਚੌ ਅਖਰੇ ਮੰਤ੍ਰ ਦੀ ਗਰਾਰੀ ਗੇੜੀ ਜਾ ਰਹੀ ਸੀ।

ਵਡੇ ਭਾਈ ਚੇਤ ਸਿੰਘ ਜੀ ਮਹੀਆਂ ਚਾਰਿਆ ਕਰਦੇ ਸਨ ਤੇ ਛੋਟੇ ਭਾਈ ਸ਼ੇਰ

---

ਸਾਡੇ ਵਿਚ ਨਹੀਂ ਪਰ ਓਹਨਾਂ ਦੇ ਲਾਏ ਬੂਟੇ ਸੰਤ ਰਲਾ ਸਿੰਘ ਜੀ, ਸੰਤ ਸੋਹਣ ਸਿੰਘ ਜੀ, ਆਦਿ ਸਾਡੇ ਕੋਲ ਓਹਨਾਂ ਦੀ ਓਹ ਯਾਦਗਾਰ ਏ, ਜਿਸ ਨਾਲ ਅਸੀਂ ਓਹਨਾਂ ਨੂੰ ਕਦੀ ਵੀ ਨਹੀਂ ਭੁਲ ਸਕਦੇ। ਆਹਾ! ਓਹ ਕੇਹੀ ਪਿਆਰੀ-ਪਿਆਰੀ ਮਿੱਠੀ-ਮਿੱਠੀ ਮਸਤੀ ਭਰੀ ਸ੍ਰੀ ਪਤੰਗ ਜੀ ਦੀ ਮਧੁਰ ਮੂਰਤੀ ਸੀ। ਕੀਰਤਨ ਕਰਦੇ ਤੇ ਆਪ ਥੱਕਦੇ ਹੀ ਨਹੀਂ ਸਨ। ਆਪ ਦੀ ਅੰਸ ਵੰਸ ਐਸ ਵੇਲੇ ਚਾਰ ਸਪੁਤ੍ਰ ਹਨ ਜਿੰਨ੍ਹਾਂ ਦੇ ਦਿਲ ਵਿਚ ਪਿਤ੍ਰਾ ਆਪਨੇ ਵਾਂਗ ਹੀ ਸ੍ਰੀ ਸਤਿਗੁਰੂ ਜੀ ਦੇ ਪਾਵਨ ਚਰਨਾਂ ਨਾਲ ਅਟੁੱਟ ਸ਼ਰਧਾ ਹੈ। ਬੇ-ਹੱਦ ਪਿਆਰ ਏ। ਸਤਿਗੁਰੂ ਓਹਨਾਂ ਨੂੰ ਸੰਤ ਪਿਤਾ ਦੇ ਰਸਤੇ ਚਲਣ ਦਾ ਬਲ ਬਖਸ਼ਣ।

ਸਿੰਘ ਜੀ ਹਲ ਵਾਹੁੰਦੇ ਤੇ ਘਰ ਦੇ ਹੋਰ ਕਾਰ ਵਿਹਾਰ ਵੀ ਕਰਦੇ ਰਹਿੰਦੇ। ਉਹਨਾਂ ਨੂੰ ਮਹੀਆਂ ਵਿਚ ਹੀ ਓਸ ਈਸ਼੍ਵਰ ਦੀ ਝਲਕ ਪੈ ਗਈ ਸੀ, ਜਿਨੂੰ ਯੋਗੀ ਜਨ ਅਨੇਕ ਸਾਧਨਾਂ ਨਾਲ ਪਾਉਂਦੇ ਹਨ ਤੇ ਇਹਨਾਂ ਨੂੰ ਆਪਨੇ ਬੈਲਾਂ ਦੀ ਜੋੜੀ ਹੀ ਸਾਖਯਾਤ ਪ੍ਰਭੂ ਨਜ਼ਰ ਆ ਰਹੀ ਸੀ। ਜਿਉਂ ਅੰਮ੍ਰਿਤ ਵੇਲੇ ਤੋਂ ਜਾਂਦੇ, ਪਿਆਰੇ ਪਿਆਰੇ ਮਿੱਠੇ ਮਿੱਠੇ ਬਚਨ ਕਰਕੇ ਬੈਲਾਂ ਨੂੰ ਹਕਦੇ ਤੇ ਹੱਲ ਜੋਤਦੇ, ਫਿਰ ਜੇ ਵਕਤ ਮਿਲਦਾ ਤਾਂ ਵੇਹਲੇ ਹੋ, ਦੋਨੋਂ ਭਰਾ ਆਪਸ ਵਿਚ ਦੀ ਸਤਿ-ਸੰਗਤ ਦੀ ਗੁਫਤਗੂ ਕਰਦੇ ! ਕਥਾ ਵਾਚਦੇ, ਜਨਮ ਸਾਖੀਆਂ ਤੇ ਹੋਰ ਧਾਰਮਕ ਪੁਸਤਕਾਂ ਦਾ ਰਟਨ ਕਰਦੇ ਰਹਿੰਦੇ।

ਆਪ ਦੇ ਜੀਵਨ ਚੋਂ ਇਕ ਖਾਸ ਸਬਕ ਇਹ ਮਿਲਦਾ ਹੈ ਕਿ ਆਪ ਨੇ ਅਪਣੀ ਸਾਰੀ ਨਾਮ ਦੀ ਦੌਲਤ, ਪ੍ਰਭੁਤਾ ਤੇ ਈਸ਼੍ਵਰੀਯ ਤਾਕਤ ਅਪਣੇ ਕਾਰ ਵਿਹਾਰ ਵਿਚ ਲਗਿਆਂ ਹੀ ਇਕੱਠੀ ਕੀਤੀ ਹੈ। ਕੰਮ ਛਡ, ਭੋਰਿਆਂ ਵਿਚ ਬੈਠ ਤਪ ਸਾਧ ਸਾਧ ਅਪਣੇ ਜੀਵਨ ਦਾ ਕੋਈ ਦਿਨ ਅਜੇਹਾ ਨਹੀਂ ਬਿਤਾਇਆ। ਆਪ ਕਿਹਾ ਕਰਦੇ–'ਹਾਥ ਪਾਉਂ ਕਰ ਕਾਮ ਸਭ ਚੀਤ ਨਿਰੰਜਨ ਨਾਲ' ਨਿਰੰਜਨ ਨਾਲ ਚਿਤ ਲਗੇ ਦੀ ਹੀ ਇਹ ਗੱਲ ਸੀ ਕਿ ਆਪ ਨੂੰ ਬਹੁਤਾ ਬੋਲਦਿਆਂ, ਲੜਦਿਆਂ ਝਗੜਦਿਆਂ ਕੋਈ ਸਾਰੀ ਜ਼ਿੰਦਗੀ ਵਿਚ ਨਹੀਂ ਪਾ ਸਕਿਆ।

ਸਭ ਤੋਂ ਵਡੀ ਗਲ ਜਿਸ ਨੇ, ਸਾਡੇ ਇਲਾਕੇ ਵਿਚ ਆਪ ਦਾ ਪ੍ਰਤਾਪ ਫੈਲਾਇਆ, ਉਹ ਆਪ ਦੀਆਂ ਪੇਸ਼ੀਨ ਗੋਈਆਂ ਸਨ। ਬਾਬਾ ਜੀ ਨੇ ਮਸਤ ਅਵਸਥਾ ਵਿਚ ਹੋਕੇ ਸੰਗਤ ਨੂੰ ਫਰਮਾਇਆ ਸੀ–

"ਗੁਰੂ ਏਸੇ ਦੇਹ ਵਿਚੋਂ ਹੋਵੇਗਾ (ਸ੍ਰੀ ਸਤਿਗੁਰੂ ਹਰੀ ਸਿੰਘ ਜੀ ਵਲ ਇਸ਼ਾਰਾ ਸੀ) ਜੀਵਨ-ਜੰਤ ਹੋਵੇਗਾ। ਬੜਾ ਕਲਾ ਵਾਨ ਤੇ ਪ੍ਰਤਾਪੀ, ਜਿਸ ਦੇ ਪਰਗਟ ਹੋਣ ਨਾਲ ਪੰਥ ਦੀਆਂ ਮੁਸ਼ਕਲਾਂ ਦੂਰ ਹੋਣ ਗੀਆਂ। ਚੌਂਕੀਆਂ ਪਹਿਰਿਆਂ ਸਭ ਤੋਂ ਖਲਾਸੀ ਹੋਵੇਗੀ। ਇਸ ਦਾ ਨਾਮ ਪ੍ਰਤਾਪ ਸਿੰਘ ਹੋਵੇਗਾ।"

ਸੰਗਤ ਬਾਬੇ ਦੇ ਬਚਨ ਸੁਣਕੇ ਹੈਰਾਨ ਪਰੇਸ਼ਾਨ ਸੀ ਤੇ ਓਸ ਘੜੀ ਖਾਸ ਸ਼ਰਧਾਲੂ ਵੀ ਕਹਿ ਉਠੇ, ਹੋਰ ਤਾਂ ਬਾਬੇ ਦੀਆਂ ਗਲਾਂ ਸਾਰੀਆਂ ਸਚ ਹੁੰਦੀਆਂ ਆਈਆਂ ਨੇ ਪਰ ਐਤਕਾਂ ਜੋ ਕੁਝ ਕਿਹਾ ਸੂ, ਇਹ ਅਨਹੋਣੀ ਗਲ ਏ ਤੇ ਕੋਰਾ ਝੂਠ ਏ। ਤਕਰੀਬਨ ਸੰਗਤ ਦਾ ਕਹਿਣਾਂ ਵਾਜਬ ਸੀ ਕਿਉਂਕਿ ਸੰਗਤ ਨੂੰ ਪਤਾ ਸੀ ਕਿ ਗੁਰੂ ਜੀ ਦਾ ਅਜੇ ਤਕ ਅਨੰਦ ਨਹੀਂ ਹੋਇਆ। ਕਦੋਂ ਓਹ ਪ੍ਰਤਾਪੀ ਗੁਰੂ ਪ੍ਰਗਟ ਹੋਵੇਗਾ ?

ਪਰ ਜਿਸ ਅਰਸ਼ੀ ਦੂਰਬੀਨ ਨਾਲ ਬਾਬਾ ਜੀ ਦੇਖ ਰਹੇ ਸਨ, ਕਿਸੇ ਕੋਲ ਹੁੰਦੀ ਤਾਂ ਕੋਈ ਨ ਕੁਸਕਦਾ, ਸੰਗਤ ਨੂੰ ਬਾਬੇ ਜਿੰਨੀ ਲਖਤਾ ਕਿਥੇ ਸੀ ? ਹਾਂ, ਪਰ ਓਦੋਂ ਯਕੀਨ ਦਾ ਜਾਦੂ ਸਾਰਿਆਂ ਤੇ ਹੋਣ ਲਗ ਪਿਆ। ਜਦੋਂ ਸੰਗਤ ਵਿਚ ਇਹ ਖਬਰ ਆਮ ਹੋ ਗਈ ਕਿ ਸਤਿਗੁਰੂ ਜੀ ਨਾਲ ਦੋਂਹ ਬੀਬੀਆਂ ਦਾ ਅਨੰਦ ਹੋ ਗਿਆ। ਬਾਬੇ ਦੇ 'ਜੀਵਨ-ਜੰਤ' ਲਫ਼ਜ਼ ਦੀ ਰਮਜ਼ ਹੁਣ ਹਥ ਆਈ ਜਦੋਂ ਕਿ ਸ੍ਰੀ ਮਾਤਾ ਜੀਵਨ ਕੌਰ ਜੀ ਸਾਰੇ ਪੰਥ ਦੀ ਮਾਤਾ ਹੋ

ਗਏ। ਆਖ਼ਿਰ ਉਹ ਰੱਬੀ ਸੱਤਾ ਵੀ ਵਜੂਦ ਵਿਚ ਆ ਗਈ-ਤੇ ਨ ਸਿਰਫ਼ ਵਜੂਦ ਵਿਚ ਹੀ ਆਈ, ਬਲਕਿ ਉਸਦੇ ਪਰਗਟ ਹੋਣ ਨਾਲ, ਉਹ ਅਨ੍ਹੇਰਾ ਜੋ ਪੰਥ ਨੂੰ ਇਕ ਧੁੰਧ ਜੇਹੀ ਥਲੇ ਦਬਾ ਰਿਹਾ ਸੀ ਦੂਰ ਹੋ ਗਿਆ। ਤੇ ਛੇਤੀ ਹੀ ਮਹਾਰਾਜ ਪੰਥਕ ਸਿੰਘਾਸਨ ਤੇ ਆ ਸਸ਼ੋਭਤ ਹੋਏ।

ਇਸ ਘਟਨਾਂ ਨੇ ਹਰੇਕ ਕੂਕੇ ਦੇ ਦਿਲ ਵਿਚ ਬਾਬਾ ਜੀ ਲਈ ਵਿਸ਼ੇਸ਼ ਸਤਿਕਾਰ ਬਣਾ ਦਿਤਾ ਸੀ।

ਇਕ ਦਿਨ ਫਿਰ ਬਾਬਾ ਜੀ ਨੇ ਸੰਗਤ ਵਿਚ ਪਰਗਟ ਕੀਤਾ ਕਿ ਗੋਬਿੰਦ ਨੇ ਅਜ ਨਵਾਂ ਹੀ ਨਜ਼ਾਰਾ ਉਹਨਾਂ ਨੂੰ ਵਖਾਇਆ ਏ। ਜਿਵੇਂ ਇਕ ਮਹਾਨ ਜੋਤ ਪ੍ਰਜ੍ਵਲਿਤ ਹੋਈ ਹੋਵੇ। ਉਸਦੀਆਂ ਅਨੇਕ ਕਿਸਮ ਦੀਆਂ ਲਾਟਾਂ ਚੁਤ੍ਰਫੀਂ ਨ੍ਰਿਤ ਕਰ ਰਹੀਆਂ ਹੋਣ ਤੇ ਮਹਾਰਾਜ ਸਤਿਗੁਰੂ ਪ੍ਰਤਾਪ ਸਿੰਘ ਜੀ ਸ੍ਰੀ ਸਾਹਿਬ ਹਥ ਵਿਚ ਲੈਕੇ ਉਸ ਮਹਾਂ ਜਵਾਲਾ ਨਾਲ ਜੰਗੀ ਕਾਰਵਾਈ ਕਰ ਰਹੇ ਹੋਣ। ਬਾਬਾ ਜੀ ਨੇ ਦਸਿਆ ਕਿ ਮਹਾਰਾਜ ਦਾ ਉਹ ਸਰੂਪ ਡਾਢਾ ਹੀ ਪਿਆਰਾ ਸੀ-ਨਿੱਕਾ ਜਿਹਾ ਸਰੂਪ-ਤਲਵਾਰਾਂ ਘੁਮਾਉਂਦਾ ਕਦੀ ਏਧਰ ਕਦੀ ਓਧਰ!

ਇਹੋ ਜੇਹੇ ਕਈ ਹੋਰ ਵਾਕਿਆਤ ਜਿਨ੍ਹਾਂ ਦਾ ਸਿੱਧਾ ਸੰਬੰਧ ਨਾਮਧਾਰੀ ਪੰਥ ਨਾਲ ਹੁੰਦਾ ਸੀ ਆਪ ਦੇ ਦ੍ਰਿਸ਼ਟੀ ਗੋਚਰ ਹੁੰਦੇ। ਆਪ ਉਹਨਾਂ ਨੂੰ ਜ਼ਾਹਰ ਕਰਦੇ-ਤੇ ਸਾਡੇ ਨਗਰ ਦੇ ਲੋਕ ਇਸ ਗੱਲ ਦੀ ਸ਼ਾਹਦੀ ਭਰਦੇ ਹਨ ਕਿ ਜੋ ਕੁਝ ਵੀ ਬਾਬੇ ਜੀ ਨੇ ਕਿਹਾ-ਸੋ ਸਭ ਕੁਝ ਸੱਚ ਹੁੰਦਾ ਰਿਹਾ ਹੈ। ਆਉਣ ਵਾਲੇ ਜ਼ਮਾਨੇ ਸੰਬੰਧੀ ਆਪ ਨੇ ਕਈ ਕੌਤਕ ਦੇਖੇ ਸਨ ਤੇ ਉਹਨਾਂ ਦਾ ਜ਼ਿਕਰ ਸੰਗਤ ਵਿਚ ਕੀਤਾ ਸੀ। ਸਾਡੇ ਨਗਰ ਦੀ ਸੰਗਤ ਦਾ ਬਾਬਾ ਜੀ ਦੇ ਹਰਫ਼ ਹਰਫ਼ ਤੇ ਯਕੀਨ ਹੈ ਤੇ ਦ੍ਰਿੜ੍ਹ ਭਰੋਸਾ ਹੈ ਕਿ ਜੋ ਕੁਝ ਬਾਬਾ ਜੀ ਨੇ ਕਿਹਾ ਹੈ– ਸਭ ਸਚਾ ਹੋਵੇਗਾ।

ਇਕ ਵੇਰ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਸਚੇ ਪਾਤਸ਼ਾਹ ਟੁਕੜੀ ਦੇ ਮੇਲੇ ਨਨ-ਕਾਣੇ ਸਾਹਿਬ ਗਏ ਹੋਏ ਸਨ। ਨਾਲ ਬੇ-ਸ਼ੁਮਾਰ ਸੰਗਤਾਂ ਸਨ। ਬਾਬਾ ਜੀ ਨੇ ਮੇਲੇ ਦੇ ਖਰਚ ਦਾ ਪ੍ਰਬੰਧ ਕਰਕੇ ਸਤਿਗੁਰੂ ਜੀ ਦੀ ਸੇਵਾ ਵਿਖੇ ਇਕ ਅਰਦਾਸ ਭੇਜ ਦਿਤੀ। ਜਿਸਦਾ ਮਤਲਬ ਸੀ ਕਿ ਸਚੇ ਪਾਤਸ਼ਾਹ ਬਣੀਆਂ ਬਣਾਈਆਂ ਸੰਗਤਾਂ ਨਾਲ ਮੇਰੇ ਗਰੀਬ ਖਾਨੇ ਦਰਸ਼ਨ ਦੇਣ। ਸਤਿਗੁਰੂ ਜੀ ਨੇ ਮਨਜ਼ੂਰੀ ਦੇ ਦਿਤੀ ਤੇ ਹਜ਼ੂਰ ਨਨਕਾਣੇ ਦੇ ਮੇਲੇ ਤੋਂ ਡਫ਼ਰਕੀਂ ਆ ਪਰਵਿਰਸੇ। ਉਹ ਮੇਲਾ-ਉਹ ਸਤਿ-ਜੁਗੀ ਨਜ਼ਾਰਾ ਕਲਮ ਬਿਆਨ ਨਹੀਂ ਕਰ ਕਰ ਸਕਦੀ। ਉਸ ਦੀ ਮਿਸਾਲ ਉਹ ਆਪ ਹੀ ਸੀ। ਇਸ ਮੇਲੇ ਤੇ ਨਾਮਧਾਰੀ ਪੰਥ ਦੇ ਪਹਿਲੇ ਇਤਿਹਾਸ ਕਾਰ ਸ੍ਰੀਮਾਨ ਸੰਤ ਧਿਆਨ ਸਿੰਘ ਜੀ ਭੀ ਆਏ ਸਨ। ਤੇ ਇਸ ਮੇਲੇ ਦਾ ਜ਼ਿਕਰ 'ਸਤਿਗੁਰੂ ਬਿਲਾਸ ਪਾਤਸ਼ਾਹੀ ੧੨ ਵੀਂ" ਵਿਚ ਵੀ ਹੈ।

ਏਸ ਤਰ੍ਹਾਂ ਬੜੀ ਮਿਠੀ ਜੇਹੀ ਤੇ ਪਿਆਰੀ ਜੇਹੀ ਜ਼ਿੰਦਗੀ ਬਸਰ ਕਰਕੇ ਮਾਘ ੧੯੯੦ ਵਿੱਚ ਸੁਰਗ ਵਾਸ ਹੋ ਗਏ ਆਪ ਦੇ ਜਾਣ ਨਾਲ ਜੋ ਸ਼ੋਕ ਸਾਡੇ ਨਗਰ ਨਿਵਾਸੀਆਂ ਨੂੰ ਹੋਇਆ-ਉਹ ਡਾਢਾ ਰੋਮਾਂ-ਚਿਕ ਸੀ। ਆਪ ਦੇ ਸਤ੍ਹਾਰੀਏ ਤੇ ਇਕ ਬੜਾ ਭਾਰੀ ਮੇਲਾ ਕੀਤਾ ਗਿਆ। ਜਿਸ ਵਿੱਚ ਹਜ਼ੂਰ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ

# ਗੁਰੂ ਕੀਆਂ ਕਾਰਾਂ

(ਪ੍ਰੀਤਮ ਸਿੰਘ ਜੀ ਕਵੀ ਦੀ ਕਲਮ ਤੋਂ)

ਕੇਡਾ ਮੁਸ਼ਕਲ ਏ ਕਿਸੇ ਜ਼ਿਮੇਵਾਰੀ ਨੂੰ ਸੰਭਾਲਨਾ! ਇਸਦਾ ਮੈਨੂੰ ਪਹਿਲੀ ਵਾਰ ਓਦੋਂ ਅਹਿਸਾਸ ਹੋਇਆ ਜਦੋਂ ਪਰਮ ਪੂਜਯ ਸ੍ਰੀ ਚਕ੍ਰਵਰਤੀ ਜੀ ਦੀ ਸੰਖਿਪਤ ਪਤ੍ਰਿਕਾ ਪਹੁੰਚੀ; ਜਿਸ ਵਿਚ ਲਿਖਿਆ ਸੀ ਕਿ ਸੂਬਾ ਜੀ ਨਾਲ ਹੋਕੇ ਕੁਝ ਇਕ ਸੰਤਾਂ ਦਾ ਜੀਵਨ ਨੋਟ ਕਰੋ। ਇਸ ਦਿਨ ਤੋਂ ਹੀ ਮੇਰੀ ਜ਼ਿਮੇ-ਵਾਰੀ ਮੇਰੇ ਸਪੁਰਦ ਹੋ ਗਈ ਸੀ ਤੇ ਮੈਂ ਹਮੇਸ਼ਾ ਉਸ ਵਕਤ ਦੀ ਤਲਾਸ਼ ਵਿਚ ਰਹਿੰਦਾ ਸਾਂ ਜਦੋਂ ਕਿ ਮੈਨੂੰ ਕੋਈ ਸੰਤ-ਸੰਬੰਧੀ ਮਿਲੇ। ਵੈਸਾਖ ਦੇ ਦਿਨ ਵਾਢੀਆਂ ਜੋਰਾਂ ਤੇ ਸਨ, ਬਾਵਜੂਦ ਮੇਰੀ ਰੋਜ਼ਾਨਾ ਗਰ-ਦਸ਼ ਦੇ ਵੀ ਕੋਈ ਅਜੇਹਾ ਆਦਮੀ ਮੈਨੂੰ ਪ੍ਰਾਪਤ ਨ ਹੋ ਸਕਿਆ ਕਿ ਜਿਸ ਤੋਂ ਮੈਂ ਸੰਤ-ਜੀਵਨ ਲਿਖ ਸਕਦਾ।

ਬੜੇ ਦਿਨਾਂ ਬਾਦ ਮੈਨੂੰ ਇਕ ਕਾਗਜ਼ ਦਾ ਪੁਰਜ਼ਾ ਮਿਲਿਆ, ਜਿਸ ਪਰ ਪੁਰਾਤਨ ਅੱਖਰਾਂ ਦਾ ਇਕ ਮਜਮੂਆ ਅੰਕਿਤ ਸੀ। ਪੜ੍ਹਿਆ, ਪਰ ਕਿਸੇ ਭੀ ਯੋਗ ਵਾਕਿਆ ਦਾ ਗਯਾਨ ਨਾ ਹੋ ਸਕਿਆ। ਮੈਂ ਚਕ੍ਰਿਤ ਸਾਂ, ਲਿਖਾਂ ਤਾਂ ਕੀ ਲਿਖਾਂ! ਅਗੋਂ ਐਡੀਟਰ ਸਾਹਿਬ ਖਬਰੇ ਮੇਰੇ ਸੰਬੰਧੀ ਕੀ ਸੋਚਰਹੇ ਹੋਣ। ਉਸ ਪੁਰਜ਼ੇ ਨੂੰ ਤਹਿ ਕਰ-ਸੰਭਾਲ ਮੈਂ ਇਹ ਠਾਣੀ ਕਿ ਮੈਂ ਉਸ ਬ੍ਰਿਧ ਬਾਬੇ ਦੀ ਖਿਦ-ਮਤ ਵਿਚ ਹਾਜ਼ਰ ਹੋਵਾਂ, ਜਿਸਨੇ ਅਪਣੀ ਜ਼ਿੰਦਗੀ ਵਿਚ ਅਨੇਕਾਂ ਮਹਾਤਮਾਵਾਂ ਦਾ ਦਰਸ਼ਨ ਕੀਤਾ ਹੈ ਯਾ ਪਰਸਪਰ ਵਾਰਤਾ-ਲਾਪ ਕੀਤਾ ਹੈ।

ਵੈਸਾਖ ਦੀਆਂ ਕੜਕਦੀਆਂ ਧੁਪਾਂ, ਨੱਕੋ ਦੇ ਤਪੇ ਹੋਏ ਬੰਜਰ, ਤਪੀਆਂ ਹੋਈਆਂ ਤੇ ਬੇ ਰੁਤ ਹਵਾਵਾਂ ਭੈਣੀ ਸਾਹਿਬ ਦੀਆਂ ਠੰਢੀਆਂ ਮਿਠੀਆਂ ਛਾਵਾਂ ਮਾਣ ਚੁਕੇ ਪੁਰਸ਼ ਲਈ ਦੋਜ਼ਖ਼ ਨਹੀਂ ਸੀ ਤਾਂ ਹੋਰ ਕੀ ਸੀ? ਪਰ ਜ਼ਿਮੇਵਾਰੀ ਦੀ ਕਰੜੀ ਕਾਰ ਨੇ ਮੈਨੂੰ ਓਸ ਬ੍ਰਿਧ ਬਾਬੇ ਵੱਲ ਜਾਣ ਲਈ ਮਜ-ਬੂਰ ਕਰ ਹੀ ਦਿਤਾ। ਮੇਰੇ ਨਾਲ ਇਕ ਹੋਰ ਸਾਥੀ ਵੀ ਸੀ। ਢਲੀਆਂ ਦੁਪਹਿਰਾਂ ਨੂੰ ਤੁਰੇ, ਛਤ੍ਰੀ ਦੀਆਂ ਕਾਂਬਾ ਤਣੀਆਂ, ਪਰ ਕੁਛ ਨਾ ਪੁਛੋ, ਜੀ 'ਅਗਾਹਾ ਕੂ-ਤ੍ਰਾਂਘ' ਦੀ ਬਜਾਇ ਪਿਛਾਂਹ ਨੂੰ ਹੀ ਤਕਦਾ ਸੀ।

ਖ਼ੈਰ! ਅਸੀਂ ਜਿਉਂ ਕਿਉਂ ਕਰਕੇ ਇਸ ਯਾਤ੍ਰਾ ਦਾ ਸ੍ਰੀ ਗਣੇਸ਼ ਕਰ ਹੀ ਦਿਤਾ। ਰਸਤੇ ਵਿਚ ਸਾਡੀਆਂ ਗੱਲਾਂ ਬਾਤਾਂ ਦਾ ਕੇਂਦਰ ਪੁਰਾਤਨ ਮਹਾਤਮਾ ਤੇ ਵਰਤਮਾਨ ਕਾਲ ਦੇ ਸੰਤਾਂ ਦਾ ਜੀਵਨ ਚਰਿਤ੍ਰ ਹੀ ਸੀ। ਆਖਰ ਸੂਰਜ ਅਸਤ ਦੇ ਸਮੇਂ ਸਾਨੂੰ ਉਸ 'ਟਿਬੇ' ਦੇ ਦਰਸ਼ਨ ਹੋਏ ਜਿਥੇ ਮੇਰੀਆਂ ਆਸਾਂ ਦਾ ਮਹਿਲ ਪੂਰੀ ਤਰਾਂ ਉਸਰਿਆ ਖੜਾ ਸੀ।

ਪਿੰਡ ਪਹੁੰਚੇ, ਫਿਰ ਘਰ ਪਹੁੰਚੇ ਤੇ ਫਿਰ ਉਸ ਬ੍ਰਿਧ ਦੇ ਚਰਨਾਂ ਦੇ ਕਰੀਬ ਪਹੁੰਚੇ,

---

ਉਹਨਾਂ ਦੇ ਵਡੇ ਸਾਹਿਬ ਜ਼ਾਦੇ ਭੀ ਸਸ਼ੋ-ਭਤ ਸਨ। ਬਾਬੇ ਜੀ ਦਾ ਅੰਤਮ ਮੇਲਾ ਦਰਸ਼ਕਾਂ ਦੇ ਨੇਤ੍ਰਾਂ ਤੋਂ ਕਦੀ ਓਝਲ ਨਹੀਂ ਹੋ ਸਕਦਾ।

ਨਮਸ਼ਕਾਰ ਕੀਤੀ। ਘਰ ਵਾਲੇ ਮਾਈ ਭਾਈ ਬੁਢੇ ਬਾਲੇ ਆਏ ਤੇ ਉਨ੍ਹਾਂ ਸਾਡਿਆਂ ਅਪ-ਵਿਤ੍ਰ ਪੈਰਾਂ ਤੇ ਅਪਨੇ ਮੁਤਬਰਕ ਹਸਤ ਕੰਵਲਾਂ ਨੂੰ ਛੁਆਕੇ ਸਤਿ ਸ੍ਰੀ ਅਕਾਲ ਕਹੀ, ਸੁਖ ਪੁਛੀ। ਇਹ ਪਹਿਲੀ ਵੇਰ ਸੀ ਜਦੋਂ ਮੈਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਪੂਰਨ ਮਰਯਾਦਾ ਅਨੁਸਾਰ ਹੋਈ ਆਓ ਭਾਗਤ ਦੇਖ ਰਿਹਾ ਸਾਂ।

ਹਰ ਮਾਈ ਭਾਈ ਆਕੇ ਅਪਨੇ ਤੋਂ ਛੋਟਿਆਂ ਦੇ ਚਰਨਾ ਨੂੰ ਹਥ ਛੁਹਾਏ, ਇਹ ਸਤਿਗੁਰੂ ਰਾਮ ਸਿੰਘ ਜੀ ਦੀਆਂ ਹੀ ਦਾਤਾਂ ਨੇ, ਜਿਸ ਨੇ ਰਾਣਾ ਰੰਕ ਨੂੰ ਇਕ ਬਰਾਬਰ ਕੀਤਾ ਹੋਇਆ ਏ।

ਹਾਂ, ਉਸ ਬ੍ਰਿਧ ਬਾਬਾ ਜੀ ਨੇ ਆਪਨੇ ਮਧਮ ਪਏ ਜਾ ਰਹੇ ਨੇਤ੍ਰਾਂ ਨੂੰ ਚੰਗੀ ਤਰ੍ਹਾਂ ਖੋਲ੍ਹ ਕੇ ਸਾਨੂੰ ਸਿੰਞਾਣਨ ਦੀ ਕੋਸ਼ਸ਼ ਕੀਤੀ ਪਰ ਜਾਪਦਾ ਸੀ ਕਿ ਸੌ ਸਾਲ ਦੀ ਉਮਰ ਦੇ ਉਚੇ ਟਿੱਬੇ ਤੇ ਲਿਆਕੇ ਅਖੀਆਂ ਜਵਾਬ ਦੇ ਗਈਆ ਨੇ। ਕਮਜ਼ੋਰ ਪਰ ਪ੍ਰੇਮਾ ਭਾਵ ਦੇ ਸੂਚਿਕ ਮੁਖ ਮੰਡਲ ਤੇ ਇਕ ਰੌ ਜੇਹੀ ਆਈ ਤੇ ਆਵਾਜ਼ ਰਾਹੀਂ ਹਰਫ ਬਾਹਰ ਆਏ-ਮੈਂ ਪਛਾਣ ਨਹੀਂ ਸਕਿਆ ,।

"ਆਪ ਕੌਣ ਹੋ; ਕਿਥੋਂ ਆਏ ਹੋ" ?

"ਬਾਬਾ ਜੀ, ਸੰਤ ਫੂਲਾ ਸਿੰਘ ਜੀ ਡਫਰਕਿਆ ਵਾਲਿਆਂ ਨੂੰ ਆਪ ਜਾਣਦੇ ਹੀ ਹੋਵੋਗੇ, ਮੈਂ ਉਨ੍ਹਾਂ ਦਾ ਵੱਡਾ ਪੁਤ੍ਰ ਹਾਂ।" ਮੈਂ ਜਵਾਬ ਦਿਤਾ।

"ਹੱਛਾ! ਆਓ, ਸਦਕੇ, ਮੈਂ ਵਾਰੀ ਉਨ੍ਹਾਂ ਰਾਹਾਂ ਤੋਂ ਜਿਨ੍ਹਾਂ ਤੋਂ ਤੁਸੀ ਚੱਲਕੇ ਆਏ ਹੋ, ਤੇ ਏਹ ਨਾਲ ਦੇ ਮਹਾਤਮਾ?" ਮੈਂ ਉਨ੍ਹਾਂ ਦੀ ਵਾਕਫੀ ਭੀ ਕਰਾਈ। ਜਲ ਪਾਣੀ ਦੇ ਪ੍ਰਬੰਧ ਲਈ ਕਿਹਾ ਗਿਆ ਤੇ ਬਾਬਾ ਜੀ ਸਾਨੂੰ ਮੁਖਾਤਿਬ ਕਰਕੇ ਕਹਿਣ ਲੱਗੇ—

" ਕਾਕਾ ਜੀ, ਸਤਿਗੁਰੂ ਰਾਮ ਸਿੰਘ ਸਚੇ ਪਾਤਸ਼ਾਹ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਅਜੇ ਕੱਲ ਮੇਰੇ ਕੋਲ ਆਏ ਸਨ। ਇਹ ਦੋਵੇਂ ਕਿੰਨਾ ਚਿਰ ਮੇਰੇ ਕੋਲ ਬਚਨ ਕਰਦੇ ਰਹੇ, ਮੈਂ ਬਚਨ ਤਾਂ ਸਮਝ ਨਹੀਂ ਸਕਿਆ, ਪਰ ਇਹ ਦੋਵੇਂ ਜੋਤਾਂ ਇਕ ਮਿਕ ਹੋਈ ਜਾ ਰਹੀਆਂ ਹਨ। ........"

ਮੈਂ ਬਚਨ ਪੂਰਾ ਹੋਣ ਤੋਂ ਪਹਿਲਾਂ ਹੀ ਅਰਜ਼ ਕਰ ਦਿਤੀ ਜਿਸ ਕੰਮ ਬਾਬਤ ਮੈਂ ਆਇਆ ਸਾਂ। ਬਾਬਾ ਜੀ ਨੇ ਕਿਹਾ ਮੈਂ ਭੀ ਕਿਸੇ ਤੁਹਾਡੇ ਵਰਗੇ ਦੀ ਉਡੀਕ ਵਿਚ ਸਾਂ ਕਿ ਜਿਨ੍ਹਾਂ ਜਿਨ੍ਹਾਂ ਸਤਿਗੁਰੂ ਰਾਮਸਿੰਘ ਜੀ ਦੇ ਪਿਆਰਿਆ ਦੇ ਮੈਂ ਦਰਸ਼ਨ ਪਰਸੇ ਤੇ ਕਰਾਮਾਤਾਂ ਵੇਖੀਆਂ ਨੇ ਮੈਂ ਲਿਖਦਿਆਂ-ਸਰੀਰ ਬਿਰਧ ਏ, ਏਦਾ ਕੀ ਏ? ਇਕ ਬੀਬੀ ਨੇ ਬਿਰਧ ਬਾਪੂ ਦੇ ਕੋਲ ਆਕੇ ਕਾਫੀ ਉਚੀ ਅਵਾਜ਼ ਨਾਲ ਆਖਿਆ -"ਬਾਬੂ ਜੀ, ਜਿਨ੍ਹਾਂ ਨੂੰ ਯਾਦ ਕਰਦੇ ਸਾਓ ਓਹ ਆ ਗਏ ਨੇ ਜੇੜੇ ੨ ਬਚਨ ਤੁਹਾਨੂੰ ਯਾਦ ਨੇ, ਲਿਖਵਾ ਦਿਓ। "ਬੜੀ ਸੋਹਣੀ ਗੱਲ ਏ।" ਬਾਬਾ ਜੀ ਨੇ ਜਵਾਬ ਦਿਤਾ ਤੇ ਸਾਨੂੰ ਇਸ਼ਨਾਨ ਪਾਣੀ ਕਰਕੇ ਪ੍ਰਸ਼ਾਦ ਛਕਣ ਦੀ ਆਗਿਆ ਕੀਤੀ।

## ੨.

ਸੂਰਜ ਉਦੇ ਤਕ ਅਸੀਂ ਅਪਣੇ ਪਾਠਾਂ ਦਾ ਨਿਤ ਨੇਮ ਕਰ ਚੁੱਕੇ ਸਾਂ। ਠੰਡੇ ੨ ਹੀ ਜੀਵਨ-ਨੋਟ ਇਕੱਤ੍ਰ ਕਰਨ ਦੇ ਖਿਆਲ ਨਾਲ ਮੈਂ ਬਾਬਾ ਜੀ ਨੂੰ ਅਰਜ਼ ਕੀਤੀ। ਬਾਬਾ ਜੀ ਨੇ ਫੁਰਮਾਇਆ —

"ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸਗਵਨ

ਬਾਦ ਸੰਗਤ ਦੀ ਦਸ਼ਾ ਡਾਵਾਂ ਡੋਲ ਹੋ ਗਈ ਪਤਾ ਨਹੀਂ ਸੀ ਕਿ ਪੰਥ ਦੀ ਕੀ ਹਾਲਤ ਹੋ ਜਾਇ। ਪਰ ਆਪ ਤੋਂ ਬਾਦ ਆਪਦੀ 'ਕਾਰ' ਕਈ ਗੁਰੂ ਕੇ ਲਾਲਾਂ ਵਿੱਚ ਵੰਡੀ ਗਈ। ਬਾਬਾ ਗੰਡਾ ਸਿੰਘ ਜੀ ਇਬਣ ਵਾਲਿਆਂ ਦਾ ਨਾਮ ਲਿਖੋ।" ਮੇਰੀ ਕਲਮ ਪਵਨ ਦੇ ਗਵਨ ਵਾਂਗ ਚੱਲ ਪਈ, ਜੋ ਜੋ ਬਾਬਾ ਜੀ ਫ਼ਰਮਾਈ ਗਏ ਸੋ ਸੋ ਮੈਂ ਨੋਟ ਕੀਤੀ ਗਿਆ। ਜਿਥੋਂ ਤਾਰੀਖਾਂ, ਸੰਗਤਾਂ ਦਾ ਪਤਾ ਪੁਛਦਾ ਸਾਂ-ਓਦੋਂ ਇਕੋ ਜਵਾਬ ਮਿਲਦਾ ਸੀ "ਪਤਾ ਨਹੀਂ।" ਬਾਬਾ ਜੀ ਬੋਲੇ–" ਬਾਬਾ ਗੰਡਾ ਸਿੰਘ ਜੀ ਦਾ ਜਨਮ ਪਿੰਡ ਰਟੌਲ ਜਿਲਾ ਅੰਮ੍ਰਿਤਸਰ ਦਾ ਸੀ। ਆਪ ਨੂੰ ਭਜਨ ਪੁਛਿਆਂ ਅਜੇ ਥੋੜਾ ਹੀ ਅਰਸਾ ਗੁਜ਼ਰਿਆ ਸੀ ਕਿ ਸਤਿਗੁਰ ਪ੍ਰਦੇਸ ਦੀ ਸੰਗਤ ਨੂੰ ਤਾਰਨ ਚਲੇ ਗਏ– ਇਕ ਦਿਨ ਦੀਵਾਨ ਵਿੱਚ ਅਵਾਜ਼ਾ ਹੋਇਆ–੧੨ ਵਰ੍ਹੇ ਮੈਂ ਇੱਬਣ (ਜਿਲਾ ਅੰਮ੍ਰਿਤਸਰ) ਰਹਾਂਗਾ। ਇਹ ਸਤਿਗੁਰੂ ਜੀ ਸਨ ਜੋ ਕਿ ਬਾਬਾ ਗੰਡਾ ਸਿੰਘ ਜੀ ਵਿਚੋਂ ਬੋਲ ਰਹੇ ਸਨ। ਉਸ ਦਿਨ ਤੋਂ ਸਾਧ ਸੰਗਤ ਦਾ ਖਿਆਲ ਬਾਬਾ ਜੀ ਵੱਲ ਹੋ ਗਿਆ।

ਸਭ ਤੋਂ ਪਹਿਲੀ ਸਾਖੀ ਜੇੜ੍ਹੀ ਬਾਬਾ ਜੀ ਨੂੰ ਮਸ਼ਹੂਰ ਕਰਦੀ ਹੈ, ਉਹ ਇਹ ਹੈ ਕਿ ਮਾਈ ਰਾਜਣ ਤੇ ਭਾਈ ਆਸਾ ਸਿੰਘ ਹਰਪਾਲ ਵਾਲਿਆਂ ਪਾਸ ੫੦੦) ਦਸਵੰਧ ਦਾ ਪਿਆ ਸੀ। ਇਹ ਜੋੜਾ ੨੫੦) ਲੈਕੇ ਬਾਬਾ ਜੀ ਦੀ ਸੇਵਾ ਵਿੱਚ ਆ ਪਹੁੰਚੇ। ਭੇਟਾ ਰਖਕੇ ਮੱਥਾ ਟੇਕਿਆ। ਬਾਬਾ ਜੀ ਨੇ ਕਿਹਾ– ਮੈਂ ਢਾਈ ਸੌ ਰੁਪੇ ਨੂੰ ਕੀ ਕਰਾਂ? ਮੇਰਾ ਤੇ ੫੦੦) ਹੈ, ਜਾਓ ਤੇ ਉਸਨੂੰ ਭੀ ਲੈਕੇ ਆਓ। ਸਿਖ ਸਿਖਣੀ ਨੂੰ ਸ਼ਰਧਾ ਹੋਈ ਤੇ ਬਾਕੀ ਰੁਪੈਆ ਲਿਆਕੇ ਓਥੇ ਇਬੱਣ ਹੀ ਸੰਤਾਂ ਦੀ ਸੇਵਾ ਵਿੱਚ ਰਹਿਣ ਲਗੇ।

* * *

ਨਗਰ ਇਬੱਣ ਵਿੱਚ ਸਿਖੀ ਦਾ ਪਰ-ਚਾਰ ਕਾਫ਼ੀ ਹੋ ਚੁਕਾ ਸੀ। ਬਹੁਤ ਸਾਰੇ ਸਿਖ ਦੂਰ ਨੇੜੇ ਦੇ ਭੀ ਏਥੇ ਟਿਕਿਆ ਕਰਦੇ ਸਨ। ਇਕ ਦਿਨ ਕੁਝ ਸਿੰਘਾਂ ਨੇ ਮੇਲਾ ਕਰਾਉਣ ਲਈ ਇਕ ਖਤਰੀ ਦਾ ੫੦੦) ਚੋਰੀ ਕੱਢ ਲਿਆਂਦਾ। ਬਾਬਾ ਜੀ ਨੂੰ ਖਬਰ ਤੱਕ ਨਹੀਂ ਹੋਈ ਸੀ, ਪਰ ਰਾਤ ਦੇ ਦੀਵਾਨ ਵਿੱਚ ਸਿਖਾਂ ਨੂੰ ਖੜੇ ਕਰਕੇ ਪੁਛਿਆ ਗਿਆ। ਸਿੱਖ ਮੁਕਰ ਗਏ। ਬਾਬਾ ਜੀ ਕਿਹਾ–ਤੁਸੀਂ ਗੰਡਾ ਸਿੰਘ ਕੋਲੋਂ ਤਾਂ ਮੁਕਰ ਸਕਦੇ ਹੋ ਪਰ ਜੋ ਸਰਬ ਵਿਆਪਕ ਸਤਿਗੁਰੂ ਰਾਮ ਸਿੰਘ ਹੈ, ਉਸ ਨੂੰ ਤਾਂ ਤੁਹਾਡੀ ਹਰੇਕ ਹਰਕਤ ਦਾ ਪਤਾ ਹੈ–ਤੇ ਸੰਤਾਂ ਨੇ ਉਹ ਸਭ ਕੁਝ ਪਰਗਟ ਕੀਤਾ, ਜਿਸ ਜਿਸ ਦੀ ਸਲਾਹ ਨਾਲ ਤੇ ਜਿਸ ਜਿਸ ਜਗਹ ਥਾਣੀ ਚੋਰੀ ਕੀਤੀ ਗਈ ਸੀ। ਸਿੱਖਾਂ ਭੁੱਲ ਬਖਸ਼ਾਈ ਤੇ ਸੰਤਾਂ ਨਸੀਹਤ ਕੀਤੀ ਕਿ ਖਬਰ ਦਾਰ ਅਗੇ ਤੋਂ ਅਜੇਹਾ ਨ ਕਰਨਾਂ।

* * *

ਬਾਬਾ ਗੰਡਾ ਸਿੰਘ ਜੀ ਨੇ ਇਕ ਦਿਨ ਸਾਰੀ ਸੰਗਤ ਵਿੱਚ ਇਹ ਸੁਨਾਇਆ ਕਿ ਉਹ ਅਪਣੇ ਮੰਦੇ ਕਰਮ ਪਰਗਟ ਕਰਨ। ਪਰ ਸੰਗਤ ਚੁੱਪ ਰਹੀ। ਆਖ਼ਰ ਅਪਣੇ ਇਕ ਇਕ ਸਿਖ ਦੇ ਮੰਦ ਕਰਮ ਕਹਿ ਸੁਨਾਏ। ਫਿਰ ਸੰਤ ਮਾਈਆਂ ਵੱਲ ਆਏ ਪਰ ਸੰਗਤ ਨੇ ਹੱਥ ਜੋੜ ਗੱਲ ਪੱਲਾ ਪਾਕੇ

ਖਿਮਾ ਮੰਗੀ ਤੇ ਅਰਜ਼ ਕੀਤੀ ਕਿ ਸਾਡੇ ਤਾਂ ਸਾਰੇ ਕਰਮ ਹੀ ਮੰਦੇ ਨੇ ਕ੍ਰਿਪਾ ਕਰਕੇ ਮਾਈਆਂ ਦੇ ਕਰਮਾਂ ਤੇ ਪੜਦਾ ਹੀ ਰਖਿਆ ਜਾਇ। ਸੰਤਾਂ ਨੇ ਖਿਮਾਂ ਬਖਸ਼ੀ ਅਗੋਂ ਲਈ ਸਿਖਿਆ ਦਿਤੀ।

* † *

ਬਹੁਤ ਸਾਰੇ ਖੁਦਪੁਰ ਦੇ ਸਿਖ ਭੀ ਸੰਤਾਂ ਪਾਸ ਰਿਹਾ ਕਰਦੇ ਸਨ! ਜਿਨ੍ਹਾਂ ਵਿਚੋਂ ਇਕ ਭਾਈ ਜਵਾਹਰ ਸਿੰਘ ਜੀ ਭੀ ਸਨ। ਆਪਨੇ ਖੁਦਪੁਰ ਸੰਗਤ ਦਾ ਇਕ ਲੰਗਰ ਕੀਤਾ। ਅਪਨੇ ਕੁੜਮ ਦੇ ਨਾਈ ਨੂੰ ਬਾਬੇ ਜਵਾਹਰ ਸਿੰਘ ਜੀ ਦੀ ਮਾਈ ਨੇ ਬੋੜਵਾਂ (ਖੰਡ ਘਿਉ ਰਲਾਕੇ) ਦਿਤਾ। ਜਿਸ ਦਿਨ ਭਾਈ ਜਵਾਹਰ ਸਿੰਘ ਜੀ ਇਥਣ ਆਏ। ਸੰਤਾਂ ਪੁਛਿਆ, ਕਿਉਂ ਭਾਈ ਜਵਾਹਰ ਸਿੰਘਾ! ਤੂੰ ਦੋ ਲੰਗਰ ਕਿਉਂ ਕੀਤੇ। ਸਿਖਾਂ ਨੂੰ ਕਿਉਂ ਮਹਾਂ ਦੀ ਦਾਲ ਤੇ ਪਰਸ਼ਾਦੇ ਛਕਾਏ, ਕੁੜਮਾਂ ਦੇ ਨਾਈ ਨੂੰ ਕਿਉਂ ਬੋੜਵਾਂ ਦਿਤਾ। ਸਿਖ ਨੂੰ ਪਤਾ ਨਹੀਂ ਸੀ, ਉਹ ਮੰਨੇ ਨਾਂ। ਆਖ਼ਰ ਇਕ ਸਿਖ ਭੇਜਕੇ ਪਤਾ ਮੰਗਵਾਇਆ ਗਿਆ। ਸੰਤਾਂ ਦਾ ਬਚਨ ਸਤ ਸੀ। ਸਿਖ ਨੇ ਕੰਨਾਂ ਨੂੰ ਹਥ ਲਾਇਆ ਕਿ ਅਗੇ ਤੋਂ ਉਹ ਅਜੇਹਾ ਨਹੀਂ ਕਰੇਗਾ।

* * *

ਬਾਬਾ ਗੇਡਾ ਸਿੰਘ ਜੀ ਨੇ ਸੰਗਤ ਨੂੰ ਸੁਣਾ ਦਿਤਾ ਸੀ ਕਿ ਗੁਰੂ ਘਰ ਤੋਂ ਬਿਨਾ ਹੋਰ ਕਿਸੇ ਦੀ ਕਾਣ ਨ ਮੰਨੋ। ਉਨ੍ਹੀਂ ਦਿਨੀ ਭਾਈ ਫੇਰੂ ਤੇ ਮਾਣਕ ਦੇ ਡੇਰੇ ਵਾਲੇ ਮਹੰਤ ਬੜੇ ਕਰਾਮਾਤੀ ਸਨ। ਭਾਈ ਚਤਰ ਸਿੰਘ ਰਾਮ ਕੇ ਖੂਹਾਂ ਵਾਲੇ ਪਾਸ ਮਾਣਕ ਦੇ ਮਹੰਤ ਦੀ ਗੱਡ ਆਈ ਕਿ ਮਾਣਕ ਦੇ ਡੇਰੇ ਲਈ ਪੱਠੇ ਦੇਵੋ, ਪਰ ਭਾਈ ਚਤਰ ਸਿੰਘ ਨੇ ਸਾਫ਼ ਜਵਾਬ ਦੇ ਦਿਤਾ। ਮਹੰਤਾਂ ਨੇ ਕਿਹਾ-ਚੰਗਾ ਜੇ ਮੈਨੂੰ ਪੱਠੇ ਨਹੀਂ ਦੇਂਦਾ ਤਾਂ ਦੁਧ ਓਹ ਵੀ ਨਹੀਂ ਚੋ ਲੈਂਦਾ। ਭਾਈ ਜੀ ਕੋਲ ੫ ਲਵੇਰੀਆਂ ਮਝਾਂ ਸਨ। ਮੱਝਾਂ ਕੱਟਿਆਂ ਨੂੰ ਲਾਗੇ ਨ ਛੁਟਣ ਦੇਣ। ਤੰਗ ਆਕੇ ਦੂਜੀ ਸ਼ਾਮ ਨੂੰ ਭਾਈ ਜੀ ਸਾਰਾ ਮਾਲ ਲੈਕੇ ਜੀਏਬਗੇ ਪਹੁੰਚ ਗਏ ਤੇ ਤੀਜੀ ਸਵੇਰੇ ਇੱਥਣ। ਸੰਤਾਂ ਨੂੰ ਪਤਾ ਲਗਾ, ਉਨਾਂ ਕਿਹਾ-ਪਰਵਾਹ ਨ ਕਰ ਦੁੱਧ ਕਿਉਂ ਨ ਦੇਣਗੀਆਂ। ਚੋਣ ਦੇ ਵਕਤ ਬਾਬਾ ਜੀ ਨੇ ਕਿਹਾ– ਛੱਡ ਦੇ ਫਕੀਰਾ ਸਾਡੀਆਂ ਮਝੀਂ, ਨਹੀਂ ਤਾਂ ਮੁਠਾ ਬਾਲ ਕੇ ਸਾੜ ਦੇਈਗਾ –ਭਲਾ ਮਾਣਸ ਏਂ ਤੇ ਜੇ ਬਚਨਾਂ ਈਂ ਤਾਂ ਭਜ ਜਾ ਜਿਧਰੋਂ ਆਇਆ ਏਂ। ਫਕੀਰ ਨੇ ਮਝਾਂ ਛੱਡ ਦਿਤੀਆਂ ਕੱਟੀਆਂ ਲੇਹਣ ਲਗ ਪਈਆਂ। ਦੁੱਧ ਚੋਏ ਗਏ। ਸੰਤਾਂ ਨੇ ਕਿਹਾ-ਲੈ ਚਤਰ ਸਿੰਘਾ, ਲੈ ਜਾ ਹੁਣ ਇਨ੍ਹਾਂ ਨੂੰ ਕੋਈ ਬਲਾ ਨਹੀਂ ਛੇੜ ਸਕਦੀ, ਪਰ ਚਤਰ ਸਿੰਘ ਜੀ ਨੇ ਪੰਜੇ ਗਊਆਂ ਇਥਣ ਦੇ ਡੇਰੇ ਨੂੰ ਦੇ ਦਿਤੀਆਂ।

* * *

ਇਕ ਨਿਹੰਗ ਸਿੰਘ ਤੇ ਉਸ ਦਾ ਪਿਤਾ ਤੱਪੇ ਵਿਚੋਂ ਚੱਲਕੇ ਅਗੇ ਕਿਤੇ ਦੇਵੀ ਦੇ ਦਰਸ਼ਨਾਂ ਨੂੰ ਜਾ ਰਹੇ ਸਨ। ਰਾਤ ਇਥਣ ਰਹੇ। ਸੰਤਾਂ ਪੁਛਿਆ– ਕਿਥੇ ਚੱਲੇ ਓ। ਨਿਹੰਗ ਸਿੰਘ ਨੇ ਉਤਰ ਦਿਤਾ–ਬਾਬਾ ਜੀ, ਦੇਵੀ ਦੇ ਦਰਸ਼ਨਾਂ ਨੂੰ ਜਾ ਰਿਹਾ ਹਾਂ, ਮੈਨੂੰ ਦੇਵੀ ਦੇ ਦਰਸ਼ਨਾਂ ਦਾ ਬੜਾ ਪ੍ਰੇਮ ਹੈ। ਸੰਤਾਂ ਨੇ ਅਪਨੇ ਚੇਹਰੇ ਉਤੇ ਹੱਥ ਫੇਰਕੇ ਆਖਿਆ–ਲੈ ਸਿਖਾ, ਕਰ ਲੈ ਦੇਵੀ ਦੇ

ਦਰਸ਼ਨ । ਪੁੱਤਰ ਸਮੇਤ ਦੇਵੀ–ਦਰਸ਼ਨ ਕਰਕੇ ਸਿਖ ਨਿਹਾਲ ਹੋ ਗਿਆ। ਫਿਰ ਅਗਾਂਹ ਜਾਣ ਜੋਗਾ ਨਾਂ ਰਿਹਾ।

* * *

(ਬਿਰਧ ਬਾਬਾ ਜੀ ਨੇ ਲੇਖਕ ਨੂੰ ਸੰਬੋਧਨ ਕਰਕੇ ਕਿਹਾ) ਬਾਬਾ ਜੀ ਜਾਣੀ ਜਾਣ ਸਨ। ਜੋ ਵੀ ਜਿਸ ਸ਼ਰਧਾ ਨਾਲ ਆਉਂਦਾ, ਓਹਦੀਆਂ ਦਿਲ ਦੀਆਂ ਬੁੱਝ ਲੈਂਦੇ, ਕਹਿੰਦੇ ਕਿਉਂ ਭਈ ਸਿਖਾ! ਤੂੰ ਏਸੇ ਭਾਵਨੀ ਨਾਲ ਆਇਆ ਏਂ ? ਕੋਈ ਸਿਖ ਭੀ ਚੋਰੀ ਕੋਈ ਚੀਜ਼ ਨਹੀਂ ਸੀ ਖਾ ਸਕਦਾ। ਚੋਰੀ ਦੇ ਖਿਆਲ ਨਾਲ ਜ਼ਰਾ ਵੀ ਕੋਈ ਚੀਜ਼ ਮੂੰਹ ਵਿਚ ਪਾਈ ਨਹੀਂ ਕਿ ਸੰਘ ਵਿਚ ਅਟਕੀ ਨਹੀਂ। ਸਿਖਾਂ ਨੂੰ ਪਤਾ ਲਗ ਗਿਆ ਸੀ ਕਿ ਹੁਣ ਤਾਂ ਸਾਡੇ ਅੰਦਰ ਚੋਰੀ ਵਾਲੇ ਭਾਵ ਵੀ ਲੁਕੇ ਛਿਪੇ ਨਹੀਂ ਰਹਿ ਸਕਦੇ। ਕਰਾਮਾਤਾਂ ਦੀ ਤਾ ਕੋਈ ਗਿਣਤੀ ਹੀ ਨਹੀਂ ਹੋ ਸਕਦੀ ਕਿ ਦਿਨ ਵਿਚ ਕਿੰਨੀਆ ੨ ਹੋ ਜਾਂਦੀਆਂ ਨੇ। ਬਾਬਾ ਜੀ ਨੇ ਅੰਮ੍ਰਿਤ ਤੇ ਨਾਮ ਇਕ ਸੂਬੇ ਪਾਸੋਂ ਲਿਆ ਸੀ। ਹੋਰ ਪਿਤਾ ਮਾਤਾ ਤੇ ਜਨਮ ਤਾਰੀਖਾਂ ਦਾ ਸਾਨੂੰ ਪਤਾ ਨਹੀਂ। ਆਓ, ਹੁਣ ਪ੍ਰਸ਼ਾਦ ਛਕ ਲਈਏ ਫਿਰ ਹੋਰ ਬਚਨ ਬਿਲਾਸ ਕਰਾਂ ਗੇ।

* * *

## ੩.

"ਬਾਬਾ ਜੀ, ਕ੍ਰਿਪਾ ਕਰਕੇ ਸੰਤ ਵਸਾਵਾ ਸਿੰਘ ਜੀ ਜੀਏ ਬਗੇ ਵਾਲਿਆਂ ਦੇ ਚਰਿਤ੍ਰ ਸੁਣਾਓ।" ਮੈਂ ਪ੍ਰਸ਼ਾਦ ਛਕਕੇ ਆਕੇ ਅਰਜ਼ ਕੀਤੀ।

"ਹਾਂ ਭਈ, ਲਿਖ ਲਉ, ਉਨ੍ਹਾਂ ਦੇ ਪਿਤਾ ਦਾ ਨਾਮ ਈਸ਼ਰ ਸਿੰਘ ਸੀ। ਪੈਦਾ ਹੋਣ ਦੀ ਤਾਰੀਖ ਦਾ ਤਾਂ ਪਤਾ ਨਹੀਂ, ਪਰ ਉਹ ੨੫ ਸਾਲ ਦੀ ਉਮਰ ਵਿਚ ਵਿਆਹੇ ਗਏ ਸਨ। ਆਪ ਦੀ ਸਗਾਈ ਮਾਣਕ ਡੇਰੇ ਦੇ ਮਹੰਤ ਭਾਈ ਆੜੂ ਨੇ ਕਰਵਾਈ ਸੀ। ਲੋਪੋ ਕੀ (ਜਿਲਾ ਅੰਮ੍ਰਿਤ-ਸਰ) ਆਪ ਢੁੱਕੇ ਸਨ। ਇਹ ਘਰ ਨਾਮ-ਧਾਰੀਆਂ ਦਾ ਸੀ। ਏਥੇ ਆਪ ਨੂੰ ਕਛਹਿਰਾ ਪੁਆਇਆ ਗਿਆ ਤੇ ਅੰਮ੍ਰਿਤ ਛਕਾਇਆ ਗਿਆ। ਅਨੰਦ ਕਰਵਾ ਡੋਲਾ ਲੈਕੇ ਜਦ ਸੰਤ ਵਸਾਵਾ ਸਿੰਘ ਜੀ ਪਿੰਡ ਜੀਏ ਬਗੇ ਆਏ ਤਾਂ ਆਪ ਨੇ ਕਛਹਿਰਾ ਲਾਹਕੇ ਲੁੰਗੀ ਬੰਨ੍ਹ ਲਈ ਤੇ ਬਿਰਾਜਨ ਲਈ ਬੱਗੇ (ਪਿੰਡ ਦਾ ਦੂਜਾ ਹਿਸਾ) ਦੇ ਵਣਾਂ ਹੇਠ ਮੰਜੀ ਲੈ ਆਏ। ਜਿਉਂ ਹੀ ਆਪ ਮੰਜੇ ਤੇ ਲੇਟੇ, ਮੰਜੀ ਉਪਰ ਤੇ ਸੰਤ ਹੇਠ। ਸਾਰੀ ਵਾਹ ਲਾ ਹਟੇ, ਪਰ ਪੇਸ਼ ਕੋਈ ਨ ਗਈ। ਗ਼ਮਗੀਨ ਤੇ ਬੇਗ਼ਰੂਰ ਹੋਕੇ ਰਹਿ ਗਏ ਤੇ ਦਿਲ ਵਿੱਚ ਕਛਹਿਰਾ ਲਾਹੁਣ ਦਾ ਪਸਚਾਤਾਪ ਹੋਇਆ। ਮੰਜੀ ਤੋਂ ਵਜ਼ਨੀ ਭਾਰ ਲੱਥਾ ਜਾਪਿਆ ਤੇ ਆਪ ਨੇ ਓਸੇ ਵੇਲੇ ਆਕੇ ਕਛਹਿਰਾ ਪਹਿਨ ਲਿਆ।

* * *

ਚੂੰਕਿ ਸਤਿਗੁਰੂ ਜੀ ਪ੍ਰਦੇਸ ਚਲੇ ਗਏ ਸਨ, ਇਸ ਲਈ ਸਿਖਾਂ ਨੂੰ ਦੂਜੇ ਜਾਨਸ਼ੀਨ ਦਾ ਪਤਾ ਨਹੀਂ ਸੀ ਲੱਗਾ। ਸੰਤ ਵਸਾਵਾ ਸਿੰਘ ਜੀ ਨੂੰ ਉਪ੍ਰੋਕਤ ਘਟਨਾਂ ਤੋਂ ਕੁਝ ਦਿਨ ਬਾਦ ਸ਼ੌਕ ਜਾਗਿਆ ਕਿ ਗੁਰੂ ਨੂੰ ਮਿਲੀਏ। ਸੱਚੇ ਗੁਰੂ ਬਿਨਾਂ ਗਤ ਨਹੀਂ। ਆਪ ਕਾਨ੍ਹੇ ਬਾਬਾ ਜਮੀਅਤ ਸਿੰਘ ਜੀ ਕੋਲ ਆ ਗਏ। ਇਹ ਬਾਬਾ ਜਮੀਅਤ

ਸਿੰਘ ਜੀ ਉਨ੍ਹਾਂ ਵਿਚੋਂ ਸਨ, ਜਿੰਨ੍ਹਾ ਬਾਬਤ ਸਤਿਗੁਰੂ ਰਾਮ ਸਿੰਘਜੀ ਨੇ ਫੁਰਮਾਇਆ ਸੀ ਕਿ ਮੈਨੂੰ ਸਾਰੇ ਪੰਜਾਬ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਦਾਈ ਸਿਖ ਲਭੇ ਹਨ। ਬਾਬਾ ਜਮੀਅਤ ਸਿੰਘ ਜੀ ਪਾਸ ਬਾਬਾ ਵਸਾਵਾ ਸਿੰਘ ਜੀ ਨੇ ਅਪਨੀ ਇਛਾ ਪ੍ਰਗਟ ਕੀਤੀ। ਬਾਬਾ ਜੀ ਨੇ ਇਬਣ ਵਾਲੇ ਸੰਤਾਂ ( ਜਿੰਨ੍ਹਾਂ ਦੀ ਬਾਬਤ ਮੈਂ ਪਹਿਲੇ ਦੱਸ ਚੁਕਾ ਹਾਂ) ਗੰਡਾ ਸਿੰਘ ਹੁਰਾਂ ਦੀ ਦੱਸ ਪਾਈ। ਇਕ ਰਾਤ ਕਾਨ੍ਹੇ ਰਹਿਕੇ ਦੂਜੇ ਦਿਨ ਸੰਤ ਇਬਣ ਪਹੁੰਚ ਗਏ। ਸੰਤ ਗੰਡਾ ਸ਼ਿੰਘ ਜੀ ਦਾ ਦਰਸ਼ਨ ਕੀਤਾ, ਮਨੋਰਥ ਦਸਿਆ। ਸੰਤ ਗੰਡਾ ਸਿੰਘ ਜੀ ਨੇ ਫੁਰਮਾਇਆ – ਮਾਝੇ ਵਿੱਚ ਤੁਸੀਂ ੧੦ ਸਾਡੇ ਚੋਰ ਜੇ। ਬਾਬਾ ਵਸਾਵਾ ਸਿੰਘ ਜੀ ਨੇ ਉਤਰ ਦਿਤਾ ਦਸ ਚੋਰਾਂ ਨਾਲ ਤਾਂ ਫੇਰ ਵੇਖੀ ਜਾਵੇਗੀ, ਪਹਿਲਾਂ ਮੇਰਾ ਜੰਦਰਾ ਤਾਂ ਖੋਲ੍ਹੋ। ਸਵਾ ਮਣ ਪੱਕੇ ਦਾ ਜੰਦਰਾ ਮੈਨੂੰ ਲਗਾ ਹੋਇਆ ਹੈ, ਜੇ ਖੋਲ੍ਹ ਲਿਓ ਤਾਂ ............।" ਸੰਤਾਂ ਨੇ ੧੦ ਘੜੀਆਂ ਰਾਤ ਗੁਜ਼ਰੀ ਬਾਦ ਜੰਦਰਾ ਖੋਲ੍ਹਣ ਲਈ ਕਿਹਾ।

ਸ਼ਾਮ ਦੇ ਦੀਵਾਨ ਦੀ ਸਮਾਪਤੀ ਹੋਈ, ੧੦ ਘੜੀਆ ਬੀਤ ਗਈਆਂ। ਸੰਤ ਬਾਬਾ ਜੀ ਨੂੰ ਕਹਿਣ ਲਗੇ – ਲੈ, ਜੰਦਰਾਂ ਖੁਲ੍ਹਣ ਲੱਗਾ ਈ ਤੇ ਸੰਤਾਂ ਨੇ ਆਪਨੇ ਚੇਹਰੇ ਤੇ ਹੱਥ ਫੇਰ ਕੇ ਆਖਿਆ— ਮੈਂ ਕੌਣ ਹਾਂ ? ਜਵਾਬ ਆਇਆ-ਗੁਰੂ ਨਾਨਕ। ਮੁਖ ਤੇ ਹੱਥ ਫਿਰਿਆ ਤੇ ਫਿਰ ਅਵਾਜ਼ ਆਈ-ਮੈਂ ਕੌਣ ਹਾਂ। ਉਤਰ ਮਿਲਿਆ-ਗੁਰੂ ਅੰਗਦ। ਇਸਤਰਾਂ ਹੀ ਸਾਰੀਆਂ ਪਾਤਸ਼ਾ-ਵੀਆਂ ਦੇ ਤੁਰਤ ਦਰਸ਼ਨ ਕਰਕੇ ਬਾਬਾ ਹਸਾਵਾ ਸਿੰਘ ਜੀ ਨਿਹਾਲ ਹੋ ਗਏ-ਚਰਨਾਂ ਤੇ ਢਹਿਕੇ ਅਰਜ ਕੀਤੀਓ ਨੇ, ਜੰਦਰਾ ਖੁਲ੍ਹ ਗਿਆ। ਸੰਤਾਂ ਨੇ ਕਿਹਾ-ਵਸਾਵਾ ਸਿੰਘਾ, ਦੋ ਸਾਲ ਏਥੇ ਸੇਵਾ ਕਰ, ਫਿਰ ਦੋ ਸਾਲ ਪਿੰਡ ਰਹੀਂ। ਇਸਤੋਂ ਬਾਦ ਦੋ ਸਾਲ ਫਿਰ ਏਥੇ ਇਬਣ ਆਕੇ ਸੇਵਾ ਕਰੀਂ। ਬਾਬਾ ਜੀ ਦੋ ਸਾਲ ਦੇ ਅਰਸੇ ਵਿੱਚ ਇਬਣ ਹੀ ਸੇਵਾ ਕਰਦੇ ਰਹੇ।

ਪਿੰਡ ਆਕੇ ਆਪ ਖੁਦ ਪੁਰ ਚਲੇ ਗਏ। ਰਾਤ ਸਾਰੀ, ਰਾਵੀ ਦੇ ਲੱਕ ਲੱਕ ਪਾਣੀ ਵਿਚ ਖਲੋਕੇ ਬੰਦਗੀ ਕਰਨੀ। ਦਿਨ ਸਾਰਾ, ਭਾਈ ਜਵਾਹਰ ਸਿੰਘ ਦੇ ਘਰ ਵਿਚ ਭਜਨ ਕਰਦਿਆਂ ਲੰਘਾ ਦੇਣਾ। ੪੦ ਦਿਨ ਦਾ ਇਹ ਕੜਾ ਤਪ ਕਰਕੇ ਬਾਬਾ ਜੀ ਫਿਰ ਇਬਣ ਪਹੁੰਚ ਗਏ। ਦੋ ਵਰ੍ਹੇ ਰਹੇ। ਸਤਿਗੁਰੂ ਦੀ ਕਾਰ ਲੈਕੇ ਫਿਰ ਆਪ ਜੀਏ ਬੱਗੇ ਆ ਟਿਕੇ।

* * *

ਅਤਰ ਸਿੰਘ ਰਾਮ ਕੇ ਖੂਹ ਵਾਲੇ ਨੂੰ ਹਲਕ ਹੋ ਗਿਆ। ਇਸਦੇ ਭਰਾ ਚਤਰ ਸਿੰਘ ਨੂੰ ਸੰਤਾਂ ਦੀ ਕਾਰ ਦਾ ਪਤਾ ਸੀ। ਓਹ ਅਤਰ ਸਿੰਘ ਨੂੰ ਗੱਡ ਤੇ ਲਦਕੇ ਜੀਦੇ ਬਗੇ ਲੈ ਆਇਆ। ਸੰਤ ਬਾਹਰ ਆ ਰਹੇ ਸਨ। ਜਿਉਂ ਹੀ ਉਨ੍ਹਾਂ ਅਤਰ ਸਿੰਘ ਨੂੰ ਖੋਲ੍ਹਣ ਦਾ ਹੁਕਮ ਦਿੱਤਾ ਅਤਰ ਸਿੰਘ ਮੂੰਹ ਅੱਡਕੇ ਸੰਤਾਂ ਨੂੰ ਵਢਣ ਆ ਪਿਆ। ਸੰਤਾਂ ਜੱਫੀ ਪਾ ਲਈ ਤੇ ਉਸਦੇ ਮੂੰਹ ਵਿਚ ਥੁੱਕ ਦਿੱਤਾ। ਸ਼ਾਂਤੀ ਆ ਗਈ। ਚਰਨਾਂ ਤੇ ਆ ਡਿੱਗਾ। ਸੰਤਾਂ ਹੁਕਮ ਕੀਤਾ ਇਸਦੇ ਕਪੜੇ ਧੋ ਦਿਓ ਤੇ ਇਸ਼ਨਾਨ ਕਰਾ ਦਿਓ ਹੁਣ ਠੀਕ ਹੈ।

* * *

ਸੰਤਾਂ ਦਾ ਲੜਕਾ ਸਾਧੂ ਸਿੰਘ ਨਨਕਾਣੇ

ਦੇ ਮੇਲੇ ਤੇ ਜਾਣ ਲਈ ਖਹਿੜੇ ਪੈ ਗਿਆ। ਸੰਤ ਮਨ੍ਹਾ ਕਰਨ। ਉਹ ਮੰਨੇ ਨਾਂ। ਸ਼ਹੀਦਾਂ ਵਲੋਂ ਐਸੀ ਮਾਰ ਪਈ ਤੇ ਬੁਖਾਰ ਚੜ੍ਹਿਆ ਕਿ ਪਿੱਟ ਉਠਿਆ। ਬਬੇਰਿਆਂ ਨੇ ਸੰਤਾਂ ਪਾਸ ਅਰਜ਼ ਕੀਤੀ, ਪਰ ਸੰਤ ਨਾਰਾਜ਼ ਸਨ। ਆਖ਼ਿਰ ਸਾਧੂ ਸਿੰਘ ਨੇ ਮੈਨੂੰ (ਬਿਧ ਬਾਬਾ ਜੀ ਨੇ ਆਪਨੇ ਆਪ ਵੱਲ ਇਸ਼ਾਰਾ ਕਰਕੇ) ਆਖਿਆ। ਮੈਂ ਗੱਲ ਪੱਲਾ ਪਾਕੇ ਬਖਸ਼ਸ਼ ਮੰਗੀ। ਪੁਤ੍ਰ ਦੀ ਬੰਦ ਖਲਾਸ ਹੋ ਗਈ। ਫਿਰ ਨਹੀਂ ਕਦੀ ਆਗਜਾ ਮੋੜੀ।

* * *

ਸੰਤਾਂ ਵਸਾਵਾ ਸਿੰਘ ਹੁਰਾਂ ਦੇ ਵੇਲੇ ਕਿਸੇ ਭੀ ਸਿਖ ਨੇ ਦੁਖ ਕਸ਼ਟ ਦੀ ਦਵਾਈ ਨਹੀਂ ਸੀ ਲਈ। ਆਪ ਦੀ ਸ਼ਰਣ ਆਉਂਦਾ, ਚਰਨਾਂ ਨੂੰ ਮਸਤਕ ਛੁਹਾਉਂਦਾ ਤੇ ਰੋਗਾਂ ਤੋਂ ਮੁਕਤੀ ਪਾਉਂਦਾ। ਸੱਪ ਲੜੇ, ਹਲਕ ਹੋਏ, ਸੰਤ-ਚਰਨ ਅਕਸੀਰ ਦੁਆ ਸੀ।

ਗੁਜ਼ਰਨ ਤੋਂ ਇਕ ਮਹੀਨਾਂ ਪਹਿਲਾਂ ਸੰਤਾਂ ਨੇ ਆਪਣੀ ਸਿਖਣੀ ਪ੍ਰੇਮ ਕੌਰ ਨੂੰ ਪੁਛਿਆ--ਸਾਡੇ ਨਾਲ ਜਾਣਾ ਈਂ ਕਿ ਪੁਤਰਾਂ ਨਾਲ ਆਏਂਗੀ? ਮਾਈ ਨੇ ਜਵਾਬ ਦਿਤਾ—ਸੰਤ ਜੀ, ਨਾ ਆਪ ਜਾਵਾਂਗੀ ਤੇ ਨਾ ਤੁਹਾਨੂੰ ਜਾਣ ਦਿਆਂਗੀ। ਹੁਣੇ ਈ ਤਾਂ ਜੀਵਨ ਦਾ ਅਨੰਦ ਆਉਣ ਲੱਗਾ ਏ! ਸੰਤਾਂ ਕਿਹਾ— ਮੈਂ ਤੇਰੇ ਵੱਸ ਨਹੀਂ, ਸਗੋਂ ਤੂੰ ਮੇਰੇ ਵੱਸ ਹੈਂ। ਚੰਗਾ, ਮੈਂ ਤਾਂ ਜਾਵਾਂਗਾ ਤੂੰ ਅਨੰਦ ਮਾਣ ਕੇ ਹੀ ਆਈਂ। ਸੰਤ ਗੁਜ਼ਰ ਗਏ, ਮਾਈ ਜੀਉਂਦੀ ਰਹੀ। ਆਖ਼ਰ ਦੁਖ ਭੁਖ ਤੇ ਤਕਲੀਫ਼ਾਂ ਝਾਗ ਕੇ ਰੁਲ ਰੁਲ ਕੇ ਮਰ ਗਈ।

(ਬ੍ਰਿਧ ਬਾਬਾ ਜੀ ਨੇ ਲੇਖਕ ਨੂੰ ਸੰਬੋਧਨ ਕੀਤਾ) ਮੇਰੀ ਉਮਰ ਦਾ ਕਾਫ਼ੀ ਹਿੱਸਾ ਸੰਤਾਂ ਨਾਲ ਹੀ ਗੁਜ਼ਰਿਆ ਏ। ਸੰਤਾਂ ਦੀਆਂ ਕਰਾਮਾਤਾਂ ਦਾ ਵੀ ਕੋਈ ਪਾਰਾਵਾਰ ਨਹੀਂ ਪਰ ਮੇਰੀ ਉਮਰ ਬ੍ਰਿਧ ਹੋਣ ਕਰਕੇ ਐਸ ਵੇਲੇ ਕੁਝ ਹੋਰ ਯਾਦ ਨਹੀਂ ਆ ਰਿਹਾ! ਤੁਸੀਂ ਭੀ ਲਿਖਦੇ ੨ ਥੱਕ ਗਏ ਹੋਵੋਗੇ, ਕੁਝ ਚਿਰ ਆਰਾਮ ਕਰ ਲੌ, ਫਿਰ ਮੈਂ ਉਸ ਦਾ ਜ਼ਿਕਰ ਕਰਾਂ ਗਾ, ਜਿਸ ਵਿੱਚ ਬਾਬਾ ਵਸਾਖਾ ਸਿੰਘ ਜੀ ਤੋਂ ਕਾਰ ਆਈ!

## ੪.

ਕੁਝ ਕਿਰ ਆਰਾਮ ਕਰਨ ਬਾਦ ਬ੍ਰਿਧ ਜੀ ਫਿਰ ਫ਼ਰਮਾਨ ਲੱਗੇ— ਜਿਸ ਵਿਚ ਬਾਬਾ ਵਸਾਖਾ ਸਿੰਘ ਜੀ ਤੋਂ ਕਾਰ ਆਈ, ਉਹ ਬਦਨਸੀਬ ਬੰਦਾ ਮੈਂ ਹਾਂ। ਮੇਰਾ ਨਾਮ ਜੈਮਲ ਸਿੰਘ ਹੈ ਤੇ ਮੇਰੇ ਪਿਤਾ ਦਾ ਨਾਮ ਹੀਰਾ ਸਿੰਘ ਸੀ। ਜਨਮ ਦੀ ਤਾਰੀਖ ਦੀ ਖਬਰ ਨਹੀਂ, ਹਾਂ, ਇੰਨਾਂ ਜਾਣਦਾ ਹਾਂ ਕਿ ਇਸ ਵੇਲੇ ਮੇਰੀ ਉਮਰ ੧੦੦ ਸਾਲ ਦੇ ਲਗ ਭਗ ਹੈ। ਓਦੋਂ ਮੈਂ ੧੬ ਸਾਲ ਦਾ ਸਾਂ, ਜਦੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਚੇ ਪਾਤਸ਼ਾਹ ਮਾਂਗੇ ਆਏ ਸਨ, ਆਪ ਦੇ ਮੈਂ ਰਜਵੇਂ ਦਰਸ਼ਨ ਕੀਤੇ ਹਨ, ਪਰ ਭੁਖ ਨਹੀਂ ਲਥਦੀ, ਉਨਾਂ ਦੇ ਦਰਸ਼ਨਾਂ ਨਾਲ, ਸਗੋਂ ਚਮਕਦੀ ਏ। ਆਪ ਦਾ ਅਦਭੁਤ ਜਾਹੋ ਜਲਾਲ ਤਕ ਕੇ ਮੈਂ ਭੀ ਨਾਮਧਾਰੀ ਹੋ ਗਿਆ। ਮੈਨੂੰ ਭਜਨ ਉਸ ਵੇਲੇ ਦੇ ਇਕ ਸੂਬੇ ਨੇ ਦਿਤਾ ਸੀ। ਥੋੜਾ ਚਿਰ ਕੱਛ ਰਖ ਕੇ ਫਿਰ ਲਾਹ ਦਿਤੀ ਤੇ ਸਤਿਗੁਰਾਂ ਦੇ ਪ੍ਰਦੇਸ ਗਵਨ ਬਾਦ ਮੈਂ ਕੱਛ ਦਾ ਵਿਰੋਧੀ ਹੋ ਗਿਆ। ਤੰਬੋਲੀ ਕੇ ਖੂਹਾਂ ਵਾਲੇ ਸਿੱਖ ਬਾਬਾ ਵਸਾਵਾ ਸਿੰਘ ਜੀ ਤੋਂ ਵਰੋਸਾਏ ਸਨ। ਇਕ ਦਿਨ ਮੈਨੂੰ

ਬਦੋ ਬਦੀ ਸੰਤਾਂ ਦੇ ਦੀਵਾਨ ਵਿੱਚ ਲੈ ਗਏ ਤੇ ਅਰਜ਼ ਕੀਤੀਓ ਨੇ– ਬਾਬਾ ਜੀ ! ਏਹ ਸਾਡੀਆਂ ਕੱਛਾਂ ਲਾਹ ਦਿੰਦਾ ਏ,ਇਹਨੂੰ ਵੀ ਨੱਥੋ। ਸੰਤਾਂ ਨੇ ਮੇਰੇਵੱਲ ਮੇਹਰਾਂ ਭਰੀ ਨਿਗਾਹ ਕੀਤੀ। ਮੈਂ ਅਰਜ਼ ਕੀਤੀ– ਗੁਰੂ ਗੋਬਿੰਦ ਸਿੰਘ ਤੇ ਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਾ ਦਿਓ, ਫਿਰ ਓਸੇ ਵੇਲੇ ਭਜਨ ਪੁਛ ਕੇ ਸਿੰਘ ਸਜ ਜਾਵਾਂਗਾ। ਸੰਗਤ ਨੇ ਆਖਿਆ ਬੜੀ ਕਾਹਲੀ ਊ, ਕੋਈ ਜਪ ਨਹੀਂ, ਤਪ ਨਹੀਂ, ਏਡੀ ਛੇਤੀ ਦਰਸ਼ਨ ? ਸੰਤਾਂ ਨੇ ਸੰਗਤ ਨੂੰ ਕਿਹਾ– ਭਾਈ, ਜੱਟੀ ਭਾਂਡਾ ਖਰੀਦਨ ਲੱਗੀ, ਸੌ ਸੌ ਠੂੰਗੇ ਲਾਂਦੀ ਏ, ਹੇਠੋਂ ਉਪਰੋਂ ਉਲਟਾ ਪੁਲਟਾਕੇ ਸੌ ਵਾਰ ਵੇਖਦੀ ਏ, ਫਿਰ ਵੀ ਪਸੰਦੀ ਦੀ ਗੱਲ ਏ– ਘਾਬਰੋ ਨਾਂ ! ਫਿਰ ਬਾਬਾ ਜੀ ਨੇ ਮੈਨੂੰ ਆਖਿਆ– ਭਜਨ ਪੁਛ ਲੈ ਤੇ ੪੦ ਦਿਨ ਇਕਾਂਤ ਬਹਿਕੇ ਕਰ,ਫਿਰ ਜਿਹਨੂੰ ਜੀ ਚਾਹੀ ਮਿਲ ਲਈਂ, ਦਰਸ਼ਨ ਕਰ ਲਈਂ, ਪਰਸਨ ਕਰ ਲਈਂ। ਭਜਨ ਲੈਕੇ ਮੈਂ ਰਾਵੀ ਦੇ ਕੰਢੇ ਆ ਗਿਆ, ਮੇਰੇ ਮਨ ਦੋ ਬਣ ਗਏ, ਇਕ ਭਜਨ ਤੇ ਰਾਜ਼ੀ ਸੀ ਦੂਜਾ ਖੁਲ੍ਹਾਂ ਚਾਹੁੰਦਾ ਸੀ। ਆਖਰ ਭਜਨ ਵਾਲਾ ਪਾਸ਼ਾ ਨਿਉਂ ਗਿਆ। ਬੰਦਗੀ ਸ਼ੁਰੂ ਕਰ ਦਿਤੀ। ਸਤਵੇਂ ਦਿਨ ਦੀ ਰਾਤ ਸਿਰਫ ਪਹਿਰ ਕੁ ਹੀ ਰਹਿੰਦੀ ਸੀ ਕਿ ਮੈਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ੮ ਸਿੰਘ ਆਉਂਦੇ ਦਿਸੇ। ਚਾਰ ਸਫ਼ੇਦ ਬਸਤ੍ਰ ਧਾਰੀ ਸਨ ਤੇ ਚਾਰ ਗਲੋਂ ਨੰਗੇ। ਗਲੋਂ ਨੰਗੇ ਸਿੰਘ ਤਾਂ ਮੇਰੇ ਪਿਛਲੇ ਪਾਸੇ ਹੋ ਖਲੋਤੇ ਤੇ ਸਾਹਮਣੇ ਗੁਰੂ ਜੀ ਤੇ ਚਾਰ ਹੋਰ ਸਿੰਘ। ਇਸ ਤੋਂ ਬਾਦ ਸਤਿਗੁਰੂ ਰਾਮ ਸਿੰਘ ਜੀ ਦੇ ਪਾਵਨ ਦਰਸ਼ਨ ਵੀ ਹੋ ਗਏ। ਦੋਹਾਂ ਸਾਹਿਬਾਂ ਦੇ ਦਰਸ਼ਨ ਕਰਕੇ ਮੈਂ ਬੇਸੁਧ ਹੋ ਗਿਆ। ਸੁਧ ਬੁਧ ਭੁਲ ਗਈ। ਕਦੀ ਰੋਣ ਆ ਜਾਵੇ ਕਦੀ ਹੱਸੀ ਹੀ ਜਾਵਾਂ। ਮੈਂ ਇਸੇ ਬੇਸੁਧੀ ਵਿੱਚ ਸੰਤਾਂ ਪਾਸ ਜੀਏ ਬੱਗੇ ਆ ਗਿਆ। ਜਾਂ ਸੰਤਾਂ ਦਾ ਦਰਸ਼ਨ ਕੀਤਾ ਤਾਂ ਹੋਰ ਭੀ ਅਚੰਭਾ ਹੋ ਗਿਆ। ਸੰਤਾਂ ਦਾ ਅੱਧਾ ਸਰੀਰ ਗੁਰੂ ਗੋਬਿੰਦ ਸਿੰਘ ਜੀ ਦਾ ਸੀ ਤੇ ਦੂਜਾ ਅੱਧਾ ਸਤਿਗੁਰੂ ਰਾਮ ਸਿੰਘ ਜੀ ਦਾ। ਓਥੇ ਹੀ ਫਿਰ ਮੈਨੂੰ ਸਾਰੀਆਂ ਪਾਤਸ਼ਾਹੀਆਂ ਦੇ ਦਰਸ਼ਨ ਹੋਏ ਤੇ ੧੪ ਭਗਤਾਂ ਦੇ ਵੀ। ਇਸਤੋਂ ਬਾਦ ਮੈਂ ੭ ਸਾਲ ਬਾਬਾ ਵਸਾਵਾ ਸਿੰਘ ਜੀ ਦੀ ਸੰਗਤ ਵਿਚ ਰਿਹਾ ਹਾਂ। ਸਾਰੀਆਂ ਪਾਤਸ਼ਾਹੀਆਂ ਮਾਨੋਂ ਮੇਰੇ ਨਾਲ ਖੇਡਦੀਆਂ ਸਨ। ਏਨਾਂ ਅਰਸਾ ਮੈਨੂੰ ਇਉਂ ਹੀ ਬਤੀਤ ਹੋਇਆ।

* * *

ਬਾਬਾ ਜੀ ਦੇ ਨਿਕਟ ਵਰਤੀ ਸਿਖ ਮੈਨੂੰ ਕਦੀ ੨ ਮਖੌਲ ਕਰਿਆ ਕਰਦੇ ਸਨ। ਮੈਂ ਰੋਂਦਾ ਸਾਂ ਤੇ ਸਤਿਗੁਰੂ ਮੈਨੂੰ ਵਿਰਾਂਦੇ ਸਨ। ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਜੀ ਨੂੰ ਔਖਾ ਹੋਕੇ ਮਾਣ ਵਿਚ ਭੁਲ ਚੁਕ ਵੀ ਕਰ ਬੈਠਦਾ ਸਾਂ ਪਰ ਉਹ ਮੁਸਕਰਾਂਦੇ ਤੇ ਵਿਰਾਂਦੇ ਸਨ। ਇਕ ਦਿਨ ਮੈਂ ਆਖਿਆ–ਮਹਾਰਾਜ ! ਮੇਰੀ ਕਿਉਂ ਭੰਡੀ ਹੁੰਦੀ ਫਿਰਦੀ ਏ, ਮੈਨੂੰ ਤਾਂ ਵੇਲੇ ਸਿਰ ਕਿਸੇ ਪੁਛਣਾਂ ਵੀ ਨਹੀਂ, ਬਾਬੇ ਦੇ ੪ ਪੁਤਰ ਨੇ, ਮੈਨੂੰ ਇਸ ਕਾਰ ਵਿਚੋਂ ਕੀ ਮਿਲੇਗਾ ? ਸਤਿਗੁਰਾਂ ਕਿਹਾ-ਚਿੰਤਾ ਨ ਕਰ, ਵੇਲੇ ਸਿਰ ਤੂੰ ਹੀ ਗਿਣਤੀ ਵਿੱਚ ਆਏਂਗਾ ! ਕਰਤਾਰ ਤੇਰੇ ਤੇ ਹੀ ਤੁੱਠਾ ਏ। ਮਘਰ ਦੇ ਮਹੀਨੇ ਵਿੱਚ ਮੇਰੀ ਮਾਤਾ ਤੇ ਸਿੰਘਣੀ

ਮੈਨੂੰ ਲੈਣ ਲਈ ਜੀਏਬੱਗੇ ਆਈਆਂ। ਪਹਿਲਾਂ ਉਹ ਦੂਜੇ ਪਿੰਡ ਦੇ ਇਕ ਸਿਖ ਨੂੰ ਨਾਲ ਲਿਆਈਆਂ। ਓਧਰ ਸਤਿਗੁਰੂ ਮੈਨੂੰ ਕਹਿ ਰਹੇ ਸਨ, ਵੇਖੀਂ, ਜਾਈਂ ਨਾ! ਭਾਵੇਂ ਕੁਛ ਵੀ ਕਹਿਣ ਪਏ, ਇਹ ਜਾਣ ਦਾ ਵੇਲਾ ਨਹੀਂਓ। ਫਿਰ ਸੰਤਾਂ ਨੇ ਵੀ ਮੈਨੂੰ ਜਾਣ ਲਈ ਕਿਹਾ, ਪਰ ਮੈਂ ਇਕੋ ਨੰਨਾ ਹੀ ਫੜੀ ਰਖਿਆ। ਮੈਂ ਗਿਆ ਨਾ। ਇਸਤੋਂ ੧੫ ਦਿਨਾਂ ਬਾਦ ਮੈਂ ਤੇ ਸੰਤ ਵਸਾਵਾ ਸਿੰਘ ਜੀ ਬਾਹਰ ਕਿਆਰੇ ਤੇ ਸਿੱਟੇ ਡੁੰਗਣ ਗਏ। ਜੁਆਰ ਦੀਆਂ ਦੋ ਪੂਲੀਆਂ ਲਿਆਕੇ ਇਕ ਨੂੰ ਸੰਤਾਂ,ਤੇ ਇਕ ਨੂੰ ਮੈਂ ਡੁੰਗਣਾਂ ਸ਼ੁਰੂ ਕੀਤਾ। ਥੋੜੇ ਚਿਰ ਬਾਅਦ ਸੰਤ ਕਹਿਣ ਲਗੇ-ਅੱਜ ਮਾਲਿਕ ਮੈਨੂੰ ਸਿੱਟੇ ਨਹੀਂ ਡੁੰਗਣ ਦਿੰਦਾ, ਪਤਾ ਨਹੀਂ ਕੀ ਗਲ ਏ। ਮੈਂ ਅਰਜ਼ ਕੀਤੀ ਫਿਰ ਇਹ ਤੁਹਾਨੂੰ ਹੀ ਨਹੀਂ ਜੇ ਡੁੰਗਣ ਦੇਂਦਾ ਮੈਨੂੰ ਤੇ ਕਹਿੰਦਾ ਏ ਡੁੰਗੀ ਹੀ ਚੱਲ। ਬੱਸ ਸੰਤ ਚਲੇ ਗਏ, ਓਨ੍ਹਾਂ ਦੀ ਕਾਰ ਮੇਰੇ ਵਿੱਚ ਆ ਗਈ-ਮੈਨੂੰ ਸਤਿ-ਗੁਰਾਂ ਸਭ ਕੁਝ ਦੱਸ ਦਿੱਤਾ। ਉਸ ਦਿਨ ਤੋਂ ਹੀ ਸੰਤਾਂ ਦੀ ਤਾਕਤ ਕਮਜ਼ੋਰ ਹੁੰਦੀ ਚਲੀ ਗਈ ਤੇ ਓਹ ਮੇਰਾ ਕਿਹਾ ਮੰਨਣ ਲੱਗ ਪਏ। ੪੦ ਦਿਨ ਜੀਏ ਬੱਗੇ ਹੀ ਰਹੇ।

* * *

ਫਿਰ ਟਿੱਬੇ ਤੇ ਆ ਡੇਰੇ ਲਾਏ (ਮੇਰੇ ਵੱਲ ਇਸ਼ਾਰਾ ਕਰਕੇ) ਜਿਥੇ ਹੁਣ ਤੂੰ ਬੈਠਾ ਏਂ, ਮੈਂ ਪਾਤਸ਼ਾਹੀਆਂ ਅੱਗੇ ਅਰਜ਼ ਕੀਤੀ ਕਿ ਸਚੇ ਪਾਤਸ਼ਾਹੋ! ਮੈਨੂੰ ਕਿਵੇਂ ਪਤਾ ਲਗੇ ਕਿ ਇਸ ਟਿਬੇ ਤੇ ਮੈਨੂੰ ਤੁਸਾਂ ਬਹਾ-ਇਆ ਏ ਜਾਂ ਆਪਣੇ ਆਪ ਆਇਆ ਹਾਂ। ਸਤਿਗੁਰਾਂ ਦਰਸ਼ਨ ਦੇਕੇ ਕਿਹਾ-ਜੇ ਤੇ ਗੋਰੀ ਗਾਂ ਤੇ ਬੱਗੀ ਵੱਛੀ ਕੱਲ ਨੂੰ ਤੇਰੇ ਕੋਲ ਆ ਗਈਆਂ ਤਾਂ ਸਮਝੀਂ ਅਸੀਂ ਬਹਾਇਆ ਏ, ਨਹੀਂ ਤੇ ਨਾਂ ਸਹੀ। ਦੂਸਰੇ ਦਿਨ ਰਾਮ ਕੇ ਖੂਹਾਂ ਤੋਂ ਗੋਰੀ ਗਾਂ ਤੇ ਬੱਗੀ ਵੱਛੀ ਏਥੇ ਟਿੱਬੇ ਆ ਅਰਦਾਸ ਕਰਾਈ। ਮੈਨੂੰ ਯਕੀਨ ਹੋਗਿਆ। ਏਥੇ ਟਿੱਬੇ ਤੇ ਆਕੇ ਮੇਰੀ ਹਾਲਤ ਹੋਰ ਦੀ ਹੋਰ ਹੋ ਗਈ। ਮੈਨੂੰ ਇਉਂ ਜਾਪਣ ਲੱਗਾ ਜਿਵੇਂ ਕੋਈ ਮੈਥੋਂ ਤਾਕਤਵਰ ਚੀਜ਼ ਮੇਰੇ ਅੰਦਰ ਹੈ। ਦੜਕਾਂ ਵਜਣ ਲਗੀਆਂ। ਜਦੋਂ ਸਿਖਾਂ ਅਰਜ਼ ਕਰਨੀ ਮੀਂਹ ਬਰਸਵਾ ਦੇਣਾਂ। ਜੇ ਪੈਲੀ ਵਿੱਚ ਕਹਿਣ ਤਾਂ ਪੈਲੀ ਵਿੱਚ, ਨਹੀਂ ਤਾਂ ਸਾਰੀ ਪ੍ਰਿਥਵੀ ਤੇ। ਇੰਦ੍ਰ ਬਾਲਕ ਜਿਡੇ ਰੂਪ ਵਿੱਚ ਸਾਹਮਣੇ ਆ ਖਲੋਂਦਾ ਸੀ। ਕਈਆਂ ਦੇ ਕਸ਼ਟ ਪਲਕ ਝਲਕ ਵਿਚ ਦੂਰ ਕਰ ਦਿਤੇ। ਅਨੇਕਾਂ ਰੋਗੀ ਚਰਨ ਪਰਸਕੇ ਰੋਗਾਂ ਤੋਂ ਛੁਟਕਾਰਾ ਪਾ ਜਾਂਦੇ। ਰਾਤ ਨੂੰ ਹਵਾ ਵਿੱਚ ਬਾਹਾਂ ਖਲਾਰਕੇ ਜੇਹੜੇ ਤ੍ਰੀਰਥ ਦਾ ਦਰਸ਼ਨ ਚਿਤਵਨਾਂ ਓਥੇ ਹੀ ਦੂਜੇ ਪਲ ਪਹੁੰਚ ਜਾਣਾਂ। ਜਲ ਥਲ, ਵਣ ਤ੍ਰਿਣ ਸਭ ਇਕ ਸਮਾਨ ਹੋਏ ਪਏ ਸੀ। ਸਾਰੇ ਕੰਮ ਕਰਾਮਾਤਾਂ ਹੀ ਕਰਦੀਆਂ ਸਨ। ਇਕ ਦਿਨ ਕਪੂਰ ਸਿੰਘ ਰੰਗੀਲ ਪੁਰੀਆ (ਜੋ ਕਿ ਮਾਂਗੇ ਦੇ ਮੁਰਬਿਆਂ ਤੇ ਰਹਿੰਦਾ ਸੀ) ਇਕ ਮੱਝ ਟਿਬੇ ਅਰਦਾਸ ਕਰਾਉਣ ਲਈ ਲੈ ਆਇਆ। ਖੂਹਾਂ ਦੀ ਸੰਗਤ ਨੇ ਕਿਹਾ-ਮੱਝ ਦਾ ਮੇਲਾ ਕਰਾ ਦੇ, ਟਿੱਬੇ ਅਰਦਾਸ ਨ ਕਰ। ਮੈਂ ਵੀ ਏਸੇ-ਤਰ੍ਹਾਂ ਕਹਿ ਦਿਤਾ। ਕਪੂਰ ਸਿੰਘ ਨੇ ਮੇਲਾ ਕਰਾਇਆ, ਪਰ ਮੱਝ ਦੀ ਰਕਮ ਨਾਲ ਨਹੀਂ, ਆਪਣੇ ਖਰਚ ਵਿੱਚੋਂ। ਮੇਰੇ

ਸੰਗੀਆਂ ਨੇ ਕਿਹਾ, ਏਹ ਤਾਂ ਠੀਕ ਨਹੀਂ ਹੋਈ, ਮੱਝ ਦੀ ਕੀਮਤ ਦਾ ਮੇਲਾ ਕਰਨਾ ਚਾਹੀਦਾ ਸੀ। ਦੂਜੇ ਦਿਨ ਮੈਂ ਛਾਬ ਉਤੇ ਨ੍ਹਾਉਣ ਲਈ ਗਿਆ। ਮੇਰਾ ਛੋਟਾ ਪੁਤ੍ਰ ਪ੍ਰੇਮ ਸਿੰਘ ਮਝੀਆਂ ਚਾਰਿਆ ਕਰਦਾ ਸੀ। ਓਹ ਵੀ ਮੇਰੇ ਨੇੜੇ ਹੀ ਸੀ। ਮੈਂ ਰੰਗ ਵਿੱਚ ਆਕੇ ਆਖਿਆ– 'ਆ ਬੂਰੀਏ, ਤੇਰਾ ਦੁਧ ਛਕੀਏ।' ਪ੍ਰੇਮ ਸਿੰਘ ਕਹਿਣ ਲੱਗਾ– ਬਾਪੂ ਜੀ ! ਜੇ ਮੱਝਾਂ ਇਵੇਂ ਹੀ ਆਉਣ ਲਗਣ ਤਾਂ ਤੁਸੀਂ ਸਾਰੀ ਪ੍ਰਿਥਵੀ ਦੀਆਂ ਮਝਾਂ ਮੰਗਵਾ ਲਉ। ਇਸਤਰਾਂ ਵੀ ਕਦੀ ਹੋ ਸਕੇਗੀ। ਮੈਂ ਓਸੇ ਰੰਗ ਵਿੱਚ ਅਵਾਜ਼ ਕੀਤੀ– ਜੇ ਤਾਂ ਕੱਲ੍ਹ ਬਾਰਾਂ ਵਜੇ ਤੋਂ ਪਹਿਲੋਂ ੨ ਮੱਝ ਆ ਗਈ ਤਾਂ ਕਹਿ ਦੇਈਂ– ਨਹੀਂ ਤਾਂ ਮੱਝ ਲੈਣੀ ਕਾਹਨੂੰ ਹੋਈ। ਸਾਡੀ ਮੱਝ ਸਾਡੇ ਕੋਲ ਆ ਜਾਵੇਗੀ।

ਦੂਜੇ ਦਿਨ ਸਵੇਰੇ ਹੀ, ਜਦੋਂ ਪ੍ਰੇਮ ਸਿੰਘ ਪ੍ਰਸ਼ਾਦ ਛਕਣ ਆਇਆ, ਉਸਨੇ ਬੂਰੀ ਮੱਝ ਕਿੱਲੇ ਤੇ ਬੱਧੀ ਦੇਖੀ ਤੇ ਸਤਿਗੁਰੂ ਦੀ ਖੇਡ ਨੂੰ ਸੱਚ ਮੰਨਿਓ ਸੂ। ਕਪੂਰ ਸਿੰਘ ਨੂੰ ਅੰਦਰੋਂ ੨ ਮਹਾਰਾਜ ਨੇ ਧੂ ਪਾਈ ਤੇ ਉਹ ਉਸੇ ਸਵੇਰੇ ਮੱਝ ਲੈਕੇ ਪਹੁੰਚ ਪਿਆ।

* * *

ਬਸੰਤ ਦਾ ਦੀਵਾਨ ਲਗਾ ਹੋਇਆ ਸੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਕੋਲ ਹੀ ਮੈਂ ਬੈਠਾ ਹੋਇਆ ਸਾਂ। ਮਹਾਰਾਜ ਆਪ ਸਾਜ਼ ਵਜਾ ਰਹੇ ਸਨ ਤੇ ਸਤਿਗੁਰੂ ਦੇ ਵਿਛੋੜੇ ਦਾ ਇਕ ਸ਼ਬਦ ਪੜ੍ਹ ਰਹੇ ਸਨ। ਸਾਰੀ ਸੰਗਤ ਵੀ ਮਸਤਾਨੀ ਹੋਈ ੨ ਸੀ, ਤੇ ਮੇਰੀ ਬ੍ਰਿਤੀ ਵੀ ਸਚਖੰਡ ਵਿੱਚ ਪਹੁੰਚ ਗਈ। ਉਥੇ ਮੈਂ ਡਿਠਾ, ਬਾਰਾਂ ਪਾਤ- ਸ਼ਾਹੀਆਂ ਅਕਾਲ ਪੁਰਖ ਦੇ ਹਜ਼ੂਰ ਵਿਰਾਜ ਰਹੀਆਂ ਸਨ। ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਜੀ, ਸਤਿਗੁਰੂ ਰਾਮ ਸਿੰਘ ਜੀ ਨੂੰ ਕਹਿ ਰਹੇ ਸਨ ਕਿ ਆਪ ਸੰਗਤ ਵਿਚ ਜਾਓ। ਸੰਗਤ ਆਪ ਨੂੰ ਬਹੁਤ ਯਾਦ ਕਰ ਰਹੀ ਏ। ਸਤਿਗੁਰੂ ਜੀ ਦੇ ਔਣ ਦਾ ਮੈਂ ਸੁਨੇਹਾ ਆਕੇ ਸੰਗਤ ਨੂੰ ਸੁਣਾਇਆ।

* * *

ਪਿਛਲੇ ਸਾਲ ਦਾ ਬਚਨ ਹੈ। ਸਤਿ- ਗੁਰੂ ਰਾਮ ਸਿੰਘ ਜੀ ਤੇ ਗੁਰੂ ਗੋਬਿੰਦ ਸਿੰਘ ਜੀ ਮੇਰੇ ਪਾਸ ਆਏ। ਮੈਂ ਸਤਿਕਾਰ ਲਈ ਉਠ ਖਲੋਤਾ- ਨਮਸ਼ਕਾਰ ਕੀਤੀ। ਸਤਿ- ਗੁਰਾਂ ਫ਼ਰਮਾਯਾ-ਸਾਡਾ ਇਕ ਸੁਨੇਹਾ ਭੈਣੀ ਸਾਹਿਬ ਭੇਜ ਦੇ। ਲਾਇਕ ਪੁਤ੍ਰਾਂ ਤੇ ਪਿਤਾ ਹਮੇਸ਼ਾ ਖੁਸ਼ ਹੋਂਦਾ ਏ। ਓਹ ( ਸ੍ਰੀ ਸਤਿ- ਗੁਰੂ ਪ੍ਰਤਾਪ ਸਿੰਘ ਜੀ ਵਲ ਇਸ਼ਾਰਾ ਸੀ) ਜੋ ਕੁਝ ਭੀ ਕਰ ਰਿਹਾ ਏ ਠੀਕ ਏ, ਤੇ ਸਾਡੇ ਵਲੋਂ ਉਨ੍ਹਾਂ ਨੂੰ ਥਾਪੜਾ ਦੇਈਂ ਤੇ ਕਹੀਂ ਕਿ ਅਸੀਂ ਉਸ ਤੇ ਬਹੁਤ ਪ੍ਰਸੰਨ ਹਾਂ। ਇਹ ਸੁਨੇਹਾ ਦੇਕੇ ਮਹਾਰਾਜ ਅਲੋਪ ਹੋ ਗਏ। ਮੈਂ ਕੰਮਾਂ ਦੀ ਉਲਝਨ ਵਿਚ ਉਲਝਿਆ ਹੋਇਆ ਸਾਂ- ਦੋ ਚਾਰ ਦਿਨ ਜਾ ਨਾ ਸਕਿਆ। ਸਤਿਗੁਰੂ ਜੀ ਫਿਰ ਆਏ ਤੇ ਕਿਹੋ ਨੇ– ਸੁਨੇਹੇ ਏਸੇ ਤਰਾਂ ਪਹੁੰਚਾਈਦੇ ਨੇ? ਮੈਂ ਮਾਫ਼ੀ ਮੰਗੀ, ਕੰਨਾਂ ਨੂੰ ਹਥ ਲਾਇਆ, ਤੇ ਓਸੇ ਵੇਲੇ ਸੁਨੇਹਾ ਪੁਚਾ- ਇਆ।

( ਉਸ ਦਿਨ, ਜਦੋਂ ਕਿ ਇਹ ਸੁਨੇਹਾ ਪਹੁੰਚਿਆ ਸੀ, ਲੇਖਕ ਭੀ ਭੈਣੀ ਸਾਹਿਬ ਹੀ ਸੀ )

* * *

( ਲੇਖਕ ਨੂੰ ਸੰਬੋਧਨ ਕਰਕੇ ) ਕਾਕਾ,

ਇਹ ਸਭ ਕੁਝ, ਜੋ ਕੁਝ ਹੋ ਰਿਹਾ ਹੈ, ਸਤਿਗੁਰੂ ਰਾਮ ਸਿੰਘ ਕਰ ਰਿਹਾ ਹੈ, ਜੋ ਕੁਝ ਹੋ ਚੁਕਾ ਹੈ ਸਤਿਗੁਰੂ ਰਾਮ ਸਿੰਘ ਕੀਤਾ ਸੀ ਤੇ ਅਗੇ ਭੀ ਜੋ ਕੁਝ ਹੋਵੇਗਾ ਸਤਿਗੁਰੂ ਰਾਮ ਸਿੰਘ ਕਰੇਗਾ। ਜਿਥੇ ਸਾਡੇ ਇਹ ਬਚਨ ਲਿਖੋਂਗਾ ਉਥੇ ਇਹ ਜ਼ਰੂਰ ਹੀ ਲਿਖੀਂ ਕਿ ਸਤਿਗੁਰੂ ਰਾਮ ਸਿੰਘ ਤੋਂ ਬਿਨਾ ਦੁਨੀਆਂ ਉਤੇ ਕੋਈ ਚੀਜ਼ ਨਹੀਂ। ਸਭ ਉਸੇ ਦੀ ਰਚਨਾ ਹੈ, ਜੋ ਕੀਤਾ ਹੈ ਉਸਨੇ, ਜੋ ਕਰੇਗਾ ਉਹ, ਜੋ ਹੋ ਰਿਹਾ ਹੈ ਉਹ ਉਹੋ ਕਰ ਰਿਹਾ ਹੈ।

* * *

## ੪.

ਇਹ ਸਿਲਸਿਲਾ ਸਮਾਪਤ ਹੋ ਚੁਕਾ ਸੀ। ਘੜੀ ਦੀ ਛੋਟੀ ਸੂਈ ੪ ਦੇ ਹਿੰਦਸੇ ਤੇ ਆ ਚੁਕੀ ਸੀ। ਮੈਨੂੰ ਵਾਪਸ ਔਣ ਦਾ ਖਿਆਲ ਸੀ। ਮੈਂ ਜਲ ਪਾਣੀ ਛਕ ਆਗਜਾ ਲੈਕੇ ਸਾਥੀ ਸਮੇਤ ਵਾਪਸ ਆ ਗਿਆ।

ਧੰਨ ਸਤਿਗੁਰੂ ਰਾਮ ਸਿੰਘ!

# ਸੰਤ ਮੱਲਾ ਸਿੰਘ ਜੀ ਗਿੱਲਾਂ ਵਾਲੇ

(ਵਲੋਂ—ਸੰਤ ਮੁਨਸ਼ਾ ਸਿੰਘ ਜੀ ਕਿਲਾ ਸੂਬਾ ਸਿੰਘ ਸਿਆਲਕੋਟ)

ਆਪ ਜੀ ਦਾ ਜਨਮ ਸੰਮਤ ੧੯੨੦ ਬਿ: ਪਿੰਡ ਗਿਲ ਬਾਬੇ ਜਮੀਤ ਸਿੰਘ ਵਾਲੇ ਜ਼ਿਲਾ ਸਿਆਲਕੋਟ ਵਿਖੇ ਹੋਇਆ। ਆਪ ਜੀ ਦੇ ਪਿਤਾ ਦਾ ਨਾਮ ਭਾਈ ਜਵਾਹਰ ਸਿੰਘ ਸੀ ਅਤੇ ਮਾਤਾ ਦਾ ਨਾਮ ਭਾਗਣ ਸੀ।

੬ ਸਾਲ ਦੀ ਉਮਰ ਵਿਚ ਗਿਲਾਂ ਵਿਚ ਬਾਬੇ ਦੇ ਡੇਰੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪਾਸੋਂ ਭਜਨ ਪੁਛਿਆ। ਬਾਲ ਅਵਸਥਾ ਵਿਚ ਹੀ ਆਪ ਦਾ ਦਿਲ ਦੁਨੀਆਂ ਵਲੋਂ ਉਪਰਾਮ ਰਹਿੰਦਾ ਸੀ। ਮੁੰਡਿਆਂ ਨਾਲ ਖੇਡਨਾ ਪਸੰਦ ਨਹੀਂ ਸਨ ਕਰਦੇ। ਉਦਾਸ ਹੋਕੇ ਇਕੱਲੇ ਹੀ ਬੈਠੇ ਰਹਿੰਦੇ ਸਨ।

੧੨ ਸਾਲ ਦੀ ਅਵਸਥਾ ਵਿਚ ਆਪ ਦੀ ਸ਼ਾਦੀ ਹੋ ਗਈ। ਸ਼ਾਦੀ ਤੋਂ ਇਕ ਸਾਲ ਬਾਦ ਕਹਿਣ ਲਗੇ ਕਿ—ਅਸੀਂ ਤਾਂ ਸੰਸਾਰ ਦੇ ਮਾਇਆ ਜਾਲ ਵਿਚ ਫਸਣਾ ਹੀ ਨਹੀਂ, ਐਵੇਂ ਹੀ ਵਿਚਾਰੀ ਸਾਡੇ ਲੜ ਲਾ ਦਿਤੀ ਏ। ਇਕ ਦਿਨ ਆਪ ਨੇ ਆਪਣੀ ਮਾਤਾ ਦੇ ਸੌਹੇਂ ਵਹੁਟੀ ਨੂੰ ਕਹਿ ਦਿਤਾ ਕਿ—ਭੈਣ ਜੀ! ਪਾਣੀ ਦਿਓ। ਇਹ ਸੁਣਕੇ ਆਪ ਦੀ ਮਾਤਾ ਨੇ ਭਾਈ ਜਵਾਹਰ ਸਿੰਘ ਜੀ ਨੂੰ ਕਿਹਾ ਕਿ—ਮੈਨੂੰ ਸਮਝ ਨਹੀਂ ਆਈ ਕਿ ਮੱਲਾ ਸਿੰਘ ਨੇ ਇਹ ਗੱਲ ਕਿਉਂ ਆਖੀ ਏ, ਤੁਸੀਂ ਉਸਨੂੰ ਚੰਗੀ ਤਰਾਂ ਪੁਛੋ। ਜਦੋਂ ਆਪ ਜੀ ਦੇ ਪਿਤਾ ਨੇ ਇਸ ਗਲ ਦਾ ਕਾਰਨ ਪੁਛਿਆ ਤਾਂ ਆਪ ਨੇ ਕਿਹਾ ਕਿ—ਅਸੀਂ ਸੰਸਾਰੀ ਜਾਲ ਵਿਚ ਨਹੀਂ ਫਸਣਾ, ਅਸੀਂ ਤੇ ਅਕਾਲਪੁਰਖ ਦੀ ਬੰਦਗੀ ਕਰਨੀ ਹੈ। ਸਾਨੂੰ ਸੰਸਾਰ ਦੇ ਕੰਮਾਂ ਨਾਲ ਕੀ ਮਤਲਬ?

ਆਪ ਦੇ ਪਿਤਾ ਨੇ ਕਿਹਾ—ਹਛਾ! ਜੇ ਤੁਹਾਡੀ ਏਹ ਇਛਾ ਹੈ ਤਾਂ ਮੈਂ ਬੜਾ ਖੁਸ਼ ਹਾਂ। ਅਸੀਂ ਉਸਨੂੰ ਹੋਰ ਜਗਹ ਬਿਨਾ

ਦੇਵਾਂਗੇ। ਆਪ ਨੇ ਉਤ੍ਰ ਵਿਚ ਕਿਹਾ—ਮੇਰੇ ਵਲੋਂ ਭਾਵੇਂ ਕਿਤੇ ਬਿਠਾ ਦੇਵੋ।

ਆਪ ਜੀ ਦੇ ਮਾਤਾ ਪਿਤਾ ਨੇ ਕੁੜੀ ਹੋਰ ਜਗਹ ਬਿਠਾ ਦਿਤੀ ਅਤੇ ਆਪ ਨੂੰ ਇਨ੍ਹਾਂ ਸੰਸਾਰੀ ਬੰਧਨਾਂ ਤੋਂ ਮੁਕਤ ਕਰ ਦਿਤਾ। ਬੱਸ! ਫੇਰ ਕੀ ਸੀ? ਆਪ ਦਿਨੋ ਦਿਨ ਭਜਨ ਬਾਣੀ ਕਰਨ ਵਲ ਤਵਜੋ ਦੇਣ ਲਗੇ, ਜੇ ਇਕ ਵੀ ਸਵਾਸ ਖਾਲੀ ਚਲਿਆ ਜਾਂਦਾ ਤਾਂ ਬੜਾ ਪਛੋਤਾਵਾ ਕਰਨਾ ਪੈਂਦਾ। ਆਪ ਜੀ ਦੇ ਪਿਤਾ ਕਰਜ਼ਾਈ ਸਨ, ਆਪ ਨੇ ਘਰ ਦਾ ਵਿਹਾਰ ਨਾ ਛਡਿਆ। ਤਿੰਨ ਸਾਲ ਖੇਤੀ ਦਾ ਕੰਮ ਕਰਦੇ ਰਹੇ। ਸਾਰਾ ਕਰਜ਼ਾ ਉਤਾਰਕੇ ਪਿਤਾ ਜੀ ਨੂੰ ਸੁਰਖਰੂ ਬਣਾ ਦਿਤਾ ਅਤੇ ਆਪ ਘਰ ਛਡਕੇ ਸਾਧੂ ਸੰਤਾਂ ਦੀ ਸਰਨ ਵਿਚ ਚਲੇ ਗਏ। ਜਦ ਆਪਦੇ ਮਾਤਾ ਆਪ ਨੂੰ ਲੈਣ ਗਏ ਤਾਂ ਆਪ ਨੇ ਸਾਫ ਕਹਿ ਦਿਤਾ ਕਿ ਅਸੀਂ ਤਾਂ ਹੁਣ ਇਹ ਸਚਾ ਵਿਹਾਰ ਹੀ ਕਰਾਂਗੇ, ਤੁਹਾਡੀ ਸੇਵਾ ਮੇਰਾ ਵਡਾ ਭਰਾ ਕਰੇਗਾ। ਮਾਤਾ ਜੀ ਨੇ ਕਿਹਾ—ਹਛਾ ਪੁਤ੍ਰ ਤੂੰ ਚੰਗੇ ਪਾਸੇ ਲਗ ਗਿਆ ਏਂ, ਇਸ ਨਾਲੋਂ ਹੋਰ ਚੰਗਾ ਕੰਮ ਕੇਹੜਾ ਹੋ ਸਕਦਾ ਹੈ। ਪਰ ਜਿੰਨਾਂ ਚਿਰ ਸਾਡਾ ਸਰੀਰ ਹੈ, ਗਿੱਲਾਂ ਤੋਂ ਬਾਹਰ ਨਹੀਂ ਜਾਣਾ। ਆਪ ਨੇ ਮਾਤਾ ਦਾ ਇਹ ਬਚਨ ਮੰਨ ਲਿਆ ਅਤੇ ਜਿੰਨਾਂ ਚਿਰ ਮਾਤਾ ਜੀ ਜ਼ਿੰਦਾ ਰਹੇ, ਗਿੱਲਾਂ ਤੋਂ ਬਾਹਰ ਨਹੀਂ ਗਏ।

ਆਪ ਜੀ ਨੇ ਆਪਣੇ ਜੀਵਨ-ਕਾਲ ਵਿਚ ਬਹੁਤ ਕਠਿਨ ਤਪੱਸਿਆ ਕੀਤੀ। ਆਪ ਸਾਰੀ ਰਾਤ ਜਗ੍ਰਾਤਾ ਕੱਟਕੇ ਨਾਮ ਦੀ ਰੰਗਣ ਵਿਚ ਰੰਗੇ ਰਹਿੰਦੇ।

ਆਪ ਦੀ ਸਾਰੀ ਜ਼ਿੰਦਗੀ ਨਾਮ ਬਾਣੀ ਦਾ ਪ੍ਰਚਾਰ ਤੇ ਉਸ ਦੇ ਅਮਲ ਕਰਨ ਵਿਚ ਹੀ ਸਰਫ ਹੋਈ। ਆਪ ਦੇ ਉੱਚੇ ਤੇ ਸੁੱਚੇ ਜੀਵਨ ਦੇ ਹੋਰ ਵੀ ਕਈ ਕਾਰ-ਨਾਮੇ ਹਨ ਪਰ ਸਥਾਨਾਭਾਵ ਕਰਕੇ ਦਿਤੇ ਨਹੀਂ ਜਾ ਰਹੇ।

ਨਾਮਧਾਰੀ ਪੰਥ ਨੂੰ ਇਸ ਗੱਲ ਦਾ ਬੜਾ ਮਾਣ ਹੈ ਕਿ ਇਸ ਨੇ ਇਹੋ ਜਿਹੇ ਕਈ ਮਹਾਂ ਪੁਰਸ਼ ਪੈਦਾ ਕੀਤੇ। ਅਜ ਵੀ ਨਾਮਧਾਰੀਆਂ ਵਿਚ ਓਹ ਓਹ ਮਹਾਨ ਆਤਮਾਵਾਂ ਮੌਜੂਦ ਹਨ, ਜਿਨ੍ਹਾਂ ਦੇ ਅਮਲੀ ਜੀਵਨ ਤੋਂ ਬੜੀ ਸਿਖਯਾ ਮਿਲਦੀ ਹੈ।

ਸੰਤਾਂ ਦੇ ਅਨੇਕਾਂ ਬਚਨ ਅਜਿਹੇ ਹਨ, ਜੇ ਲਿਖੇ ਜਾਣ ਤਾਂ ਇਕ ਵਖਰੀ ਪੁਸਤਕ ਬਣ ਸਕਦੀ ਹੈ।

ਨੋਟ—

ਇਹ ਸਾਰੇ ਹਾਲਾਤ ਸ੍ਰੀ ਮਾਨ ਸੰਤ ਹਰਨਾਮ ਸਿੰਘ ਜੀ ਕਿਲਾ ਸੂਬਾ ਸਿੰਘ ਵਾਲਿਆਂ ਦੀ ਜ਼ਬਾਨੀ ਮਾਲੂਮ ਹੋਏ ਹਨ। ਅਸੀਂ ਸ੍ਰੀ ਸੰਤ ਜੀ ਦੇ ਬੜੇ ਕ੍ਰਿਤਗਯ ਹਾਂ ਜਿਨ੍ਹਾਂ ਨੇ ਆਪਣਾ ਕੀਮਤੀ ਸਮਾਂ ਦੇਕੇ ਸਾਨੂੰ ਸੰਤਾਂ ਦੇ ਜੀਵਨ ਸਬੰਧੀ ਵਾਕਫ਼ੀਅਤ ਦਿਤੀ।

—o—

## ਪਰ ਉਪਕਾਰੀ ਸੰਤ—

ਜਨਮ ਮਰਣ ਦੁਹਹੂ ਮਹਿ ਨਾਹੀ,
ਜਨ ਪਰ ਉਪਕਾਰੀ ਆਏ।
ਜੀਅ ਦਾਨੁ ਦੇ ਭਗਤੀ ਲਾਇਨਿ,
ਹਰਿ ਸਿਉ ਲੈਨਿ ਮਿਲਾਏ।

[ਗੁਰੂ ਅਰਜਨ ਦੇਵ

# ਭੂਰੀ-ਵਾਲਾ

ਭੂਰੀ ਵਾਲੇ ਦੀ ਯਾਦ ਕਿਸ ਦਿਲ ਨੂੰ ਬੇਤਾਬ ਨਹੀਂ ਕਰਦੀ। ਓਹ ਹਸੂੰ-ਹਸੂੰ ਕਰਦਾ ਸਦਾ ਪ੍ਰਸੰਨ ਰਹਿਨ ਵਾਲਾ ਚੇਹਰਾ! ਚੌੜਾ ਅਤੇ ਡਲ੍ਹਕਾਂ ਮਾਰਦਾ ਮੱਥਾ, ਪਿਆਰ ਅਤੇ ਮਸਤੀ ਭਰੇ ਗੂਹੜੇ ਨੇਤ੍ਰ, ਕਦੀ ਵੀ ਗੁੱਸੇ ਵਿਚ ਨਾ ਔਣ ਵਾਲੀ ਸ਼ਾਂਤ ਤਬੀ-ਅਤ! ਓਹ ਮਿਠੇ-ਮਿਠੇ ਕੋਮਲ, ਰਸੀਲੇ ਅਤੇ ਮਨ-ਮੋਹਨ ਵਾਕ, ਜਦ ਵੀ ਯਾਦ ਆਂਦੇ ਹਨ, ਕਲੇਜੇ ਵਿਚ ਰੁਗ ਭਰਿਆ ਜਾਂਦਾ ਹੈ ਅਤੇ ਅਖਾਂ ਵਿਚ ਅਥਰੂ ਆ ਜਾਂਦੇ ਹਨ।

ਕੌਮੀ ਪ੍ਰਚਾਰ ਦਾ ਉਸ ਭੂਰੀਆਂ ਨਾਲ ਢਕੇ ਹੋਏ ਦਿਲ-ਸਾਗਰ ਵਿਚ ਇਕ ਠਾਠਾਂ ਮਾਰਦਾ ਜੋਸ਼ ਸੀ, ਓਹ ਪੰਥ ਨੂੰ ਸਦਾ ਚੜ੍ਹਦੀਆਂ ਕਲਾਂ ਵਿਚ ਵੇਖਨ ਦੀ ਰੀਝ ਰਖਦਾ ਸੀ। ਓਹ ਪਿਆਰ ਦੀ ਮੂਰਤ ਸੀ। ਓਹ ਪ੍ਰੀਤ ਦਾ ਦੇਵਤਾ ਸੀ! ਉਸ ਦੀ ਜੱਫੀ ਵਿਚ ਕੋਈ ਅਨੋਖਾ ਜੇਹਾ ਸੁਆਦ ਸੀ। ਜਿਸ ਵਲ ਉਸ ਇਕ ਵਾਰ ਨੈਣ ਭਰਕੇ ਡਿਠਾ, ਓਹ ਸਦਾ ਲਈ ਉਸ ਦਾ ਹੋ ਗਿਆ। ਉਸਦੀ ਅਵਾਜ਼ ਵਿਚ ਕੋਈ ਖਾਸ ਤਰਾਂ ਦੀ ਤਾਸੀਰ ਸੀ।

ਓਹ ਦੁਖੀਆਂ ਦਾ ਦਰਦ ਵੰਡਾਂਦਾ, ਬੁਰਿਆਂ ਨਾਲ ਨੇਕੀ ਕਰਦਾ, ਮਿਤ੍ਰਾਂ ਨੂੰ ਪਿਆਰ ਵੰਡਦਾ ਸੀ ਪਿਆ। ਗਜ਼ਬ ਦੀ ਜਰਨ ਸ਼ਕਤੀ ਸੀ ਉਸ ਵਿਚ। ਕਈ ਅਮੋੜ ਤੇ ਬੇ-ਸੂਝ ਕਈ ਵਾਰ ਉਸ ਦੇ ਮੂੰਹ ਤੇ ਬੋਲ-ਕਬੋਲ ਅਖ ਦਿੰਦੇ, ਓਹ ਓਹਨਾਂ ਨੂੰ ਦਿਲ ਵਿਚ ਨਹੀਂ ਸੀ ਵਸਾਂਦਾ, ਗੁੱਸਾ ਤੇ ਕਦੀ ਉਸਨੂੰ ਆਇਆ ਹੀ ਨਹੀਂ ਸੀ। ਏਡਾ ਜੇਰਾ! ਏਡੀ ਸਹਿਨਸ਼ੀਲਤਾ, ਓਹ ਇਸ ਜ਼ਮਾਨੇ ਦਾ ਬੰਦਾ ਨਹੀਂ ਸੀ, ਓਹ ਕਿਸੇ ਦੂਜੀ ਦੁਨੀਆਂ ਦਾ ਫਰਿਸ਼ਤਾ ਸੀ।

ਉਸਨੂੰ ਭੁਲਾਣ ਦਾ ਮੈਂ ਬੜਾ ਯਤਨ ਕੀਤਾ ਏ, ਪਰ ਸਫਲ ਨਹੀਂ ਹੋ ਸਕਿਆ। ਪਤਾ ਨਹੀਂ ਓਹ ਦਿਲ ਦੀ ਕਿਸ ਨੁੱਕਰ ਵਿਚ ਲੁਕਿਆ ਬੈਠਾ ਹੈ। ਦਿਨ ਵਿਚ ਕਈ ਵਾਰ ਤੇ ਉਸਦਾ ਝਾਉਲਾ ਤੇ ਭੁਲੇਵਾਂ ਪੈਂਦਾ ਹੈ, ਅਜ ਵੀ ਮੈਂ ਜਦ ਕਦੀ ਕਿਸੇ ਗਲੋਂ ਨਿਰਾਸ ਹੁੰਦਾ ਹਾਂ, ਤਾਂ ਉਸਦੀ ਯਾਦ ਮੈਨੂੰ ਇਕ ਖਾਸ ਤਰਾਂ ਦੀ ਪ੍ਰੇਰਨਾ ਦਿੰਦੀਏ, ਮੇਰੇਢਠੇ ਦਿਲਦਾਸਹਾਰਾ ਬਣਦੀ ਏ, ਮੈਨੂੰ ਨਵ-ਜੀਵਨ ਪ੍ਰਦਾਨ ਕਰਦੀ ਏ।

ਕੀ ਹੋਇਆ, ਜੇ ਅਜ ਓਹ ਸਾਡੇ ਵਿਚ ਨਹੀਂ, ਜਦ ਤੀਕ ਏਹ ਨਾਮ-ਧਾਰੀ ਪੰਥ ਏ, ਜਦ ਤੀਕਰ ਚੰਨ, ਸੂਰਜ ਤੇ ਤਾਰੇ ਹਨ, ਜਦ ਤੀਕ ਜ਼ਿਮੀ ਅਸ-ਮਾਨ ਕਾਇਮ ਹੈ, ਜਦ ਤੀਕਰ ਚੀਨੀ-ਵਾਲਾ ਪਾਤਸ਼ਾਹ, ਉਸ ਦੇ ਚਰਨਾਂ ਦੇ ਸ਼ੈਦਾਈ ਹਨ-ਪਰਲੋਂ ਤੀਕਰ, ਮਹਾਂ ਪਰਲੋਂ ਤੋਂ ਵੀ ਪਿੱਛੇ, ਉਸਦਾ ਨਾਂ ਕਾਇਮ ਰਹੇਗਾ। ਮੌਤ ਦੀ ਕੀ ਤਾਕਿਤ ਏ ਉਸਨੂੰ ਮਿਟਾ ਸਕੇ, ਕਜ਼ਾ ਦੀ ਕੀ ਸ਼ਕਤੀ ਏ ਉਸਦੀ ਯਾਦ ਧੋ ਦਏ। ਸ੍ਰੀ ਸਤਿਗੁਰੂ ਪ੍ਰਤਾਪ ਹਰੀ ਸਚਖੰਡ ਗੁਰ ਦੁਆਰਾ (ਲਖਨਊ) ਉਸਦੀ ਸਦਾ ਨਾ ਮਿਟਨ ਵਾਲੀ ਯਾਦ-ਗਾਰ ਏ। ਜੋ ਵੀ ਨਾਮਧਾਰੀ ਲਖਨਊ ਜਾਇਆ ਕਰੇਗਾ, ਉਜਦੀ ਯਾਦ ਵਿਚ ਆਪਣੀ ਸ਼ਰਧਾ ਦੇ ਫੁਲ ਜ਼ਰੂਰ ਚੜ੍ਹਾਏਗਾ। ਕੌਣ ਕਹਿੰਦਾ ਹੈ ਕਿ ਓਹ ਮਰ ਗਿਆ, ਓਹ ਅਮਰ ਹੈ ਤੇ ਸਦਾ ਅਮਰ ਰਹੇਗਾ।

ਉਸਦਾ ਆਪਣਾ--

ਇੰਦ੍ਰ ਸਿੰਘ 'ਚਕ੍ਰਵਰਤੀ'

# ਚਿਤ੍ਰ-ਚਰਚਾ

## ੧. ਦੁਖ-ਭੰਜਨ ਸਤਿਗੁਰੂ–

ਸ਼੍ਰੀ ਸਤਿਗੁਰੂ ਹਰੀ ਸਿੰਘ ਜੀ, ਸਿੱਖੀ ਨੂੰ ਹਰੀ ਰਖਣ ਵਾਲੇ ਪਾਤਿਸ਼ਾਹ ਦੇ ਬੇ-ਅੰਤ ਕੌਤ ਕਹਨ। ਆਪ ਜੀ ਦੀਆਂ ਕਰਾਮਤਾਂ ਦੇ ਕਿੱਸੇ ਅਜ ਤੀਕਰ ਲੋਕਾਂ ਦੀ ਜ਼ਬਾਨ ਤੇ ਹਨ। ਨਾਮਧਾਰੀ ਪੰਥ ਦੇ ਆਪ ਬੋਹਿਥ ਸਨ। ਹਜ਼ੂਰ ਦੀ ਜਰਨ-ਸ਼ਕਤੀ, ਤਿਆਗ, ਵੈਰਾਗ ਤੇ ਤਪੋਮਈ ਜੀਵਨ ਦੇ ਪ੍ਰਭਾਵ ਦਾ ਸਦਕਾ ਹੀ ਇਹ ਨਾਮਧਾਰੀ ਪੰਥ ਅਜ ਤੀਕਰ ਅਨੇਕ ਦੁਖ ਅਤੇ ਕਸ਼ਟ ਝਾਗਦਾ ਹੋਇਆ ਵੀ ਚੜ੍ਹਦੀਆਂ ਕਲਾ ਵਿਚ ਹੀ ਰਿਹਾ ਹੈ। ਸ਼੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਲੋਹ ਨਾਲ ਆਪ ਜੀ ਦਾ ਜੇਹੋ ਜੇਹਾ ਪਿਆਰ ਸੀ, ਉਸਨੂੰ ਕੌਣ ਨਹੀਂ ਜਾਣਦਾ। ਹਜ਼ੂਰ ਕਈ ਵਾਰ ਕਿਹਾ ਕਰਦੇ ਕਿ ਸਤਿਗੁਰੂ ਰਾਮ ਸਿੰਘ ਜੀ ਦੀ ਲੋਹ ਦੇ ਹੇਠ ਬਾਲਣ ਦੀ ਥਾਂ ਜੇ ਮੈਨੂੰ ਆਪਣੀਆਂ ਹੱਡੀਆਂ ਵੀ ਝੋਕਣੀਆਂ ਪੈਣ ਤਦ ਮੈਂ ਆਪਣੇ ਧੰਨਭਾਗ ਸਮਝਾਂਗਾ। ੨੧ ਮਾਲਾ ਪਕੀਆਂ, ੫ ਪਾਠ ਸੁਖਮਨੀ ਸਾਹਿਬ ਦੇ, ਪੰਜ ਪਾਠ ਜਪੁ ਸਾਹਿਬ ਦੇ ਆਪਦਾ ਰੋਜ਼ਾਨਾ ਨਿਤ-ਨੇਮ ਸੀ। ਸਤਿਗੁਰੂ ਰਾਮ ਸਿੰਘ ਜੀ ਦੀ ਯਾਦ ਵਿਚ ਰੋਂਦਿਆਂ ਆਪ ਨੇ ਨੇਤ੍ਰ ਗਾਲ ਲਏ ਸਨ। ਉਸ ਪਾਤਿਸ਼ਾਹ ਦੀ ਹਜ਼ੂਰੀ ਵਿਚ ਸੰਤ ਰਤਨ ਸਿੰਘ ਜੀ ਖੋਟਿਆਂ ਵਾਲਿਆਂ ਨੂੰ ਪਾਗਲ ਕੁੱਤੇ ਦੇ ਵੱਢਣ ਕਰਕੇ ਹਲਕ ਕੁੱਦ ਗਿਆ। ਸਾਧ ਸੰਗਤ ਤੇ ਰਤਨ ਸਿੰਘ ਦੇ ਸਬੰਧੀਆਂ ਨੇ ਅਰਜ਼ ਕੀਤੀ। ਹਜ਼ੂਰ ਉਸ ਦਾ ਦੁਖ ਨਵਿਰਤ ਕਰਨ ਲਈ ਇਕ ਵੇਰ ਸਿਰ ਤੋਂ ਪੈਰਾਂ ਤੀਕ ਚਲੇ ਗਏ ਤੇ ਦੂਜੀ ਵੇਰਾਂ ਪੈਰਾਂ ਤੋਂ ਸਿਰ ਤੀਕ ਆ ਗਏ। ਹਲਕ ਹਟ ਗਿਆ। ਸਿੱਖ ਨੌਂ-ਬਰ-ਨੌਂ ਤੇ ਰਾਜ਼ੀ ਹੋ ਗਿਆ। ਇਸ ਦ੍ਰਿਸ਼ ਨੂੰ ਵੇਖਣ ਵਾਲੇ ਅਜ ਤੀਕਰ ਕਈ ਬੰਦੇ ਮੌਜੂਦ ਹਨ। ਸਾਡੇ ਲਾਇਕ ਚਿਤ੍ਰਕਾਰ ਸੰਤ ਵਰਿਆਮ ਸਿੰਘ ਜੀ ਨੇ ਡਾਢੀ ਸੋਹਣੀ ਤਰਾਂ ਇਸਨੂੰ ਚਿਤ੍ਰ ਕੀਤਾ ਹੈ।

## ੨. ਸ੍ਰੀਮਾਨ ਸੰਤ ਸੁੰਦਰ ਸਿੰਘ ਜੀ ਪੂੰਗਾਂ ਵਾਲੇ–

'ਦੈਂਤ ਤੋਂ ਦੇਵਤਾ' ਨਾਮੀ ਲੇਖ ਵਿਚ ਆਪ ਦੇ ਜੀਵਨ ਦੀ ਇਕ ਝਾਕੀ ਇਸੇ ਅੰਕ ਦੇ ਪੰਨਾ ੬੬ ਤੇ ਦਿਖਾਈ ਗਈ ਏ।

## ੩. ਸੰਤ ਕਿਸ਼ਨ ਸਿੰਘ ਜੀ ਤੇ ਸੰਤ ਸਰਨ ਸਿੰਘ ਜੀ–

ਆਪ ਜੀ ਦਾ 'ਸੰਤ-ਸਿਪਾਹੀ' ਨਾਮੀ ਲੇਖ ਨਾਲ ਸੰਬੰਧ ਹੈ। ਸ੍ਰੀਮਾਨ ਸੰਤ ਸਰਨ ਸਿੰਘ ਜੀ, ਸੰਤ ਅਤਰ ਸਿੰਘ ਜੀ ਦੇ ਸਪੁਤ੍ਰ ਹਨ, ਤੇ ਸੰਤ ਕਿਸ਼ਨ ਸਿੰਘ ਜੀ

ਆਪ ਦੇ ਚਾਚੇ ਤਾਇਓਂ ਭਰਾ ਹਨ। ਸੰਤ ਕਿਸ਼ਨ ਸਿੰਘ ਜੀ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੋਂ ਭਜਨ ਪੁਛਿਆ ਹੈ।

## ੪. ਸ਼੍ਰੀਮਾਨ ਸੰਤ ਹਰਨਾਮ ਸਿੰਘ ਜੀ ਛੂਤੀਏ—

ਆਪ 'ਸੰਤ ਸਿਪਾਹੀ' ਨਾਮੀ ਲੇਖ ਦੇ ਪਾਤ੍ਰ ਹਨ। ਤੇ ਆਪ ਨੇ ਅਖੰਡ ਪਾਠ ਕਰਨ ਦੇ ਅਪਰਾਧ ਵਿਚ ਸਾਢੇ ਤਿੰਨ ਸਾਲ ਸਜ਼ਾ ਕੱਟੀ।

## ੫. ਸ਼੍ਰੀ ਸੰਤ ਹਰਨਾਮ ਸਿੰਘ ਜੀ ਕਿਲੇ ਵਾਲੇ—

ਇਹਨਾਂ ਦੇ ਨਾਮ ਨਾਮੀ ਤੋਂ ਕਿਹੜਾ ਨਾਮਧਾਰੀ ਸਜਣ ਹੈ, ਜੋ ਜਾਣੂ ਨਾ ਹੋਵੇ। ਆਪ ਦੇ ਤਪੋਮਈ ਜੀਵਨ ਦਾ ਸਦਕਾ ਸੈਂਕੜੇ ਲੋਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪਾਵਨ ਝੰਡੇ ਹੇਠ ਆਏ ਹਨ।

## ੬. ਸੰਤ ਭਗਤ ਸਿੰਘ ਜੀ ਦਾਤੇਵਾਲੀਏ—

ਆਪ ਦੇ ਜੀਵਨ ਦੀ ਇਕ ਝਾਕੀ 'ਨਾਮ-ਖੁਮਾਰੀ' ਨਾਮੀ ਇਕ-ਅੰਗੀ ਨਾਟਕ ਵਿਚ ਸਫਾ ੮੭ ਤੇ ਅੰਕਿਤ ਕੀਤੀ ਗਈ ਏ।

## ੭. ਸੰਤ ਕਿਸ਼ਨ ਸਿੰਘ ਜੀ ਛੂਤੀਏ—

ਪਾਠਕ ਆਪ ਦੇ ਜੀਵਨ ਦਾ ਇਕ ਦ੍ਰਿਸ਼ 'ਬੁਰੇ ਦਾ ਭਲਾ' ਨਾਮੀ ਇਕ-ਅੰਗੀ ਨਾਟਕ ਵਿਚ ਵੇਖਕੇ ਕਿਸੇ ਦੂਸਰੀ ਦੁਨੀਆਂ ਦੇ ਨਜ਼ਾਰੇ ਦਾ ਅਨੰਦ ਮਾਣਨਗੇ।

## ੮. ਸ਼੍ਰੀ ਸੰਤ ਕੇਸਰ ਸਿੰਘ ਜੀ ਚਵਿੰਡਾ—

ਮਹਾਂ-ਰਿਸ਼ੀ ਸੰਤ ਕੇਸਰ ਸਿੰਘ ਜੀ ਚਵਿੰਡਾ ਦੇ ਜੀਵਨ ਤੋਂ ਕਿਹੜਾ ਨਾਮ-ਧਾਰੀ ਅਗਜਾਤ ਹੈ। ਪਰ ਸਾਲ ਦੇ ਸੰਤ-ਅੰਕ ਵਿਚ ਸ੍ਰੀ 'ਆਲਿਮ' ਜੀ ਨੇ ਆਪ ਦੇ ਜੀਵਨ ਤੇ ਚੰਗੀਤਰਾਂ ਚਾਨਣਾ ਪਾਇਆ ਹੈ। ਆਪ ਦੀ ਤਸਵੀਰ ਵੇਖਕੇ ਅਖੀਂ ਠੰਢ ਪੈਂਦੀ ਏ। ਮਨ ਨਾਮ ਸਿਮਰਨ ਵਲ ਲਗ ਜਾਂਦਾ ਏ।

---

**ਭੁਲ ਦੀ ਸੋਧ—** ਪਾਠਕ ਸਫਾ ੧੦੧, ਕਾਲਮ ੧ ਦੀ ੧੨ ਵੀਂ ਸਤਰ ਵਿਚ ਪਿੰਡ ਭਾਗੋਵਾਲ ਦੀ ਬਜਾਇ ਪਿੰ: ਭਾਲੋਵਾਲੀ ਪੜ੍ਹਨ।

# ਸਾਡੀ ਬੇ-ਵਸੀ

...............

ਆਪਣੇ ਵਲੋਂ ਅਸੀਂ ਬੜਾ ਯਤਨ ਕੀਤਾ ਕਿ 'ਸਤਿਜੁਗ' ਦਾ ਸੰਤ-ਅੰਕ ਆਪਣੇ ਉਡੀਕ ਰਹੇ ਪਾਠਕਾਂ ਦੇ ਹੱਥ ਵਿਚ ਜਲਦੀ ਤੋਂ ਜਲਦੀ ਪੁਚਾਣ ਦਾ ਯਤਨ ਕਰੀਏ, ਪਰ ਇਸ ਵਿਚ ਕਈ ਇਕ ਅਜੇਹੇ ਵਿਘਨ, ਅਜਿਹੀਆਂ ਰੁਕਾਵਟਾਂ ਪੈਂਦੀਆਂ ਰਹੀਆਂ, ਜਿਨ੍ਹਾਂ ਤੋਂ ਮਜਬੂਰ ਹੋਕੇ ਪਾਠਕਾਂ ਨੂੰ ਏਡੀ ਇੰਤਜ਼ਾਰ ਵਿਚ ਰਖਣ ਲਈ ਸਾਨੂੰ ਬੇਵਸ ਹੋਣਾ ਪਿਆ ਹੈ, ਜਿਸਦੀ ਅਸੀਂ ਖਿਮਾ ਮੰ[illegible] ਹਾਂ।

ਇਹ ਕਹਿੰਦਿਆਂ ਸਾਨੂੰ ਪ੍ਰਸੰਨਤਾ ਹੋ ਰਹੀ ਹੈ ਕਿ ਸੰਤ-ਅੰਕ ਅਸੀਂ ਜੇਹੋ ਜੇਹਾ ਪਾਠਕਾਂ ਦੇ ਹਥ ਵਿਚ ਦੇਣਾ ਚਾਂਹਦੇ ਸਾਂ, ਉਸ ਨਾਲੋਂ ਵੀ ਚੰਗੀ ਹਾਲਤ ਵਿਚ ਦੇ ਰਹੇ ਹਾਂ। ਦੋ, ਤਿੰਨ ਰੰਗੇ ਚਿਤ੍ਰ ਤੇ ਕਈ ਇਕ ਰੰਗੇ, ਤਿੰਨ ਕਹਾਣੀਆਂ, ਦੋ ਇਕ-ਅੰਗੀ ਨਾਟਕ ਤੇ ਹੋਰ ਕਈ ਮਹਾਂ ਪੁਰਸ਼ਾਂ ਦੇ ਜੀਵਨ ਇਸ ਅੰਕ ਦੀ ਸ਼ਾਨ ਨੂੰ ਚਾਰ ਚੰਨ ਲਾ ਰਹੇ ਹਨ। ਸਾਨੂੰ ਆਸ ਹੈ ਕਿ ਸਾਡੀ ਇਸ ਖੁਸ਼ੀ ਦਾ ਹਿੱਸਾ ਸਾਡੇ ਪਾਠਕ ਜ਼ਰੂਰ ਵੰਡਾਣਗੇ। ਓਹ ਇਸ ਅੰਕ ਨੂੰ ਪੜ੍ਹਕੇ ਨਾਕੇਵਲ ਦੇਰੀ ਦੀ ਹੀ ਖਿਮਾਂ ਸਾਨੂੰ ਪ੍ਰਦਾਨ ਕਰਨਗੇ ਸਗੋਂ ਉਹਨਾਂ ਦੇ ਸਾਰੇ ਗਿਲੇ ਦੂਰ ਹੋ ਜਾਣਗੇ ਅਤੇ ਸਾਡੇ ਇਸ ਉਦਮ ਦੀ ਦਾਦ ਦੇਣਗੇ।

ਪ੍ਰਬੰਧਕ—— 'ਸਤਿਜੁਗ'<br>ਸ੍ਰੀ ਭੈਣੀ ਸਾਹਿਬ

